# ਬਾਬਾ ਫ਼ਰੀਦ
## ਜੀਵਨ ਤੇ ਰਚਨਾ

ਸੰਪਾਦਕ
**ਸ. ਸ. ਅਮੋਲ**




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਵਿਸ਼ੈ-ਸੂਚੀ

# ਭੂਮਿਕਾ

ਸਾਹਿੱਤ ਦੇ ਅਮੀਰ ਵਿਰਸੇ ਨੂੰ ਉਜਾਗਰ ਕਰਨ ਲਈ ਅਤੇ ਇਸ ਦਾ ਸਹੀ ਮੁੱਲਾਂਕਣ ਕਰਨ ਦੇ ਉੱਦੇਸ਼ ਤੋਂ ਸੰਨ 1967 ਵਿਚ ਪੰਜਾਬੀ ਯੂਨੀਵਰਸਿਟੀ ਵਿਚ ਪੰਜਾਬੀ ਸਾਹਿੱਤ ਅਧਿਐਨ ਵਿਭਾਗ ਦੀ ਸਥਾਪਨਾ ਹੋਈ ਸੀ। ਹੋਰਨਾਂ ਯੋਜਨਾਵਾਂ ਤੋਂ ਇਲਾਵਾ, *'ਇੰਗਲਿਸ਼ ਮੈਨ ਆਫ਼ ਲੈਟਰਜ ਸੀਰੀਜ਼'* ਦੇ ਸਮਾਨਾਂਤਰ *'ਪੰਜਾਬੀ ਲੇਖਕ ਲੜੀ'* ਦਾ ਆਰੰਭ ਕੀਤਾ ਗਿਆ ਸੀ। ਇਸ ਲੜੀ ਵਿਚ ਪ੍ਰੋ. ਆਈ. ਸੀ. ਨੰਦਾ, ਲਾਲਾ ਧਨੀ ਰਾਮ ਚਾਤ੍ਰਿਕ, ਬਾਬਾ ਮੇਹਰਬਾਨ, ਦਮੋਦਰ, ਬੁਲ੍ਹੇ ਸ਼ਾਹ, ਭਗਵਾਨ ਸਿੰਘ, ਗਿਆਨੀ ਗਿਆਨ ਸਿੰਘ, ਭਾਈ ਗੁਰਦਾਸ, ਲਾਲਾ ਕ੍ਰਿਪਾ ਸਾਗਰ, ਪ੍ਰਿੰ. ਤੇਜਾ ਸਿੰਘ, ਭਾਈ ਮੋਹਨ ਸਿੰਘ ਵੈਦ, ਪ੍ਰੋ. ਪੂਰਨ ਸਿੰਘ, ਸ਼ਾਹ ਹੁਸੈਨ, ਸੁਲਤਾਨ ਬਾਹੂ, ਗੁਰੂ ਅਮਰਦਾਸ, ਪ੍ਰੋ. ਮੋਹਨ ਸਿੰਘ, ਭਾਈ ਵੀਰ ਸਿੰਘ, ਭਾਈ ਮਨੀ ਸਿੰਘ, ਪ੍ਰੋ. ਸਾਹਿਬ ਸਿੰਘ, ਭਾਈ ਜੋਧ ਸਿੰਘ, ਬਾਵਾ ਬਲਵੰਤ, ਹੀਰਾ ਸਿੰਘ ਦਰਦ, ਸ਼ਿਵ ਕੁਮਾਰ ਬਟਾਲਵੀ ਆਦਿ ਪੰਜਾਬੀ ਸਾਹਿੱਤਕਾਰਾਂ ਦੇ ਜੀਵਨ ਅਤੇ ਰਚਨਾਵਾਂ ਬਾਰੇ ਮੋਨੋਗ੍ਰਾਫ਼ ਪ੍ਰਕਾਸ਼ਿਤ ਹੋ ਚੁੱਕੇ ਹਨ।

ਇਹ ਮੋਨੋਗ੍ਰਾਫ਼ ਬਾਬਾ ਫ਼ਰੀਦ ਬਾਰੇ ਲਿਖਵਾਇਆ ਗਿਆ ਹੈ। ਬਾਬਾ ਫ਼ਰੀਦ ਪੰਜਾਬੀ ਦੇ ਆਦਿ ਕਵੀ ਹੀ ਨਹੀ ਸਗੋਂ ਪੰਜਾਬੀ ਸੂਫ਼ੀ ਪਰੰਪਰਾ ਦੇ ਮਹੱਤਵਪੂਰਨ ਸਾਧਕ ਵੀ ਹਨ। ਇਨ੍ਹਾਂ ਨੇ ਅਧਿਕਤਰ ਪੱਛਮੀ ਪੰਜਾਬ ਵਿਚ ਰਹਿ ਕੇ ਲਹਿੰਦੀ ਪੰਜਾਬੀ ਰਾਹੀਂ ਆਪਣੀ ਸੂਫ਼ੀ ਚੇਤਨਾ ਅਤੇ ਰਹੱਸ ਸਾਧਨਾ ਦੀ ਅਭਿਵਿਅਕਤੀ ਕੀਤੀ ਹੈ। ਇਨ੍ਹਾਂ ਦਾ ਧਾਰਮਿਕ ਪ੍ਰਭਾਵ ਉਸ ਯੁੱਗ ਵਿਚ ਦੂਰ ਦੂਰ ਤਕ ਸੀ। ਇਸ ਵਿਚ ਕੋਈ ਸੰਦੇਹ ਨਹੀਂ ਕਿ ਇਹ ਅਰਬੀ ਅਤੇ ਫ਼ਾਰਸੀ ਦੇ ਗੰਭੀਰ ਵਿਦਵਾਨ ਸਨ ਪਰ ਇਨ੍ਹਾਂ ਨੇ ਆਪਣਾ ਸੰਦੇਸ਼ ਮੁੱਖ ਰੂਪ ਵਿਚ ਪੰਜਾਬੀ ਰਾਹੀਂ ਹੀ ਦੇਣਾ ਉਚਿਤ ਸਮਝਿਆ, ਕਿਉਂਕਿ ਇਨ੍ਹਾਂ ਦੇ ਸੰਦੇਸ਼ ਦਾ ਪ੍ਰਭਾਵ ਜਨਤਾ ਦੇ ਮਨ ਵਿਚ ਤਦ ਹੀ ਬੈਠ ਸਕਦਾ ਹੈ ਜੇ ਉਹ ਲੋਕਾਂ ਦੀ ਭਾਸ਼ਾ ਵਿਚ ਦਿੱਤਾ ਜਾਵੇ। ਬਾਬਾ ਜੀ ਦੀ ਵਿਚਾਰਧਾਰਾ ਦੀ ਗੁਰਮਤਿ ਵਿਚਾਰਧਾਰਾ ਨਾਲ ਬਹੁਤ ਨੇੜੇ ਦੀ ਸਾਂਝ ਰਹੀ ਹੈ। ਇਹੀ ਕਾਰਨ ਹੈ ਕਿ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕਰਨ ਵੇਲੇ ਇਨ੍ਹਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ ਗਿਆ ਹੈ। ਇਨ੍ਹਾਂ ਦੇ ਨਾਂ ਅਧੀਨ ਕੁਲ 130 ਸ਼ਲੋਕ ਸੰਕਲਿਤ ਹਨ ਜਿਨ੍ਹਾਂ ਵਿਚੋਂ 18 ਸ਼ਲੋਕ ਗੁਰੂ ਸਾਹਿਬਾਨ ਦੇ ਹਨ ਜਿਹੜੇ ਭਾਵਨਾ ਦੀ ਸਪਸ਼ਟਤਾ ਲਈ ਸ੍ਰੀ ਗੁਰੂ ਅਰਜਨ ਸਾਹਿਬ ਨੇ ਨਾਲ ਸਬੰਧਿਤ ਕੀਤੇ ਸਨ। ਇਨ੍ਹਾਂ ਦੇ 4 ਸ਼ਬਦ ਵੀ ਉਪਲਬਧ ਹਨ ਜੋ ਆਸਾ ਅਤੇ ਸੂਹੀ ਰਾਗਾਂ ਵਿਚ ਸ਼ਾਮਲ ਕੀਤੇ ਗਏ ਹਨ। ਇਨ੍ਹਾਂ ਦੀ ਬਾਣੀ ਵਿਚ ਉਸ ਯੁੱਗ ਦੇ ਸਾਰੇ ਕਵੀਆਂ ਨਾਲੋਂ ਪੰਜਾਬੀ-ਪਣ

ਅਧਿਕ ਹੈ। ਸੱਚ ਤਾਂ ਇਹ ਹੈ ਕਿ ਇਨ੍ਹਾਂ ਦੀ ਵਰਤੀ ਪੰਜਾਬੀ ਆਧੁਨਿਕ ਪੰਜਾਬੀ ਦੇ ਬਹੁਤ ਨੇੜੇ ਹੈ। ਸਹੀ ਰੂਪ ਵਿਚ ਇਨ੍ਹਾਂ ਨੇ ਹੀ ਪੰਜਾਬੀ ਨੂੰ ਸਾਹਿੱਤਿਕ ਮੂੰਹ ਮੱਥਾ ਪ੍ਰਦਾਨ ਕੀਤਾ ਹੈ। ਪੰਜਾਬੀ ਨੂੰ ਇਨ੍ਹਾਂ ਦੀ ਦਿੱਤੀ ਇਸ ਵੱਡ-ਮੁੱਲੀ ਦੇਣ ਨੂੰ ਮੁੱਖ ਰਖਦੇ ਹੋਇਆਂ ਇਨ੍ਹਾਂ ਸਬੰਧੀ ਇਹ ਮੋਨੋਗ੍ਰਾਫ਼ ਲਿਖਣ ਦਾ ਕੰਮ ਪ੍ਰਿੰ. ਸ . ਸ. ਅਮੋਲ ਹੋਰਾਂ ਨੂੰ ਸੌਂਪਿਆ ਗਿਆ ਸੀ, ਜਿਨ੍ਹਾਂ ਨੇ ਆਪਣੇ ਗੰਭੀਰ ਅਧਿਐਨ ਦੁਆਰਾ ਇਸ ਨੂੰ ਮੁਕੰਮਲ ਕੀਤਾ ਹੈ। ਇਸ ਮੋਨੋਗ੍ਰਾਫ਼ ਨੂੰ ਯੂਨੀਵਰਸਿਟੀ ਪੱਧਰ ਤੇ ਪ੍ਰਕਾਸ਼ਿਤ ਕਰਨ ਲਈ ਵਿਸ਼ੇਸ਼ੱਗ ਰਾਇ ਡਾ. ਸੁਰਿੰਦਰ ਸਿੰਘ ਕੋਹਲੀ ਹੋਰਾਂ ਨੇ ਦਿੱਤੀ ਹੈ। ਅਸੀਂ ਇਨ੍ਹਾਂ ਦੋਹਾਂ ਵਿਦਵਾਨਾਂ ਦੇ ਦਿਲੋਂ ਰਿਣੀ ਹਾਂ।

ਮੈਨੂੰ ਆਸ ਹੈ ਕਿ ਪੰਜਾਬੀ ਸੂਫ਼ੀ ਕਵਿਤਾ ਅਤੇ ਬਾਬਾ ਫ਼ਰੀਦ ਦੇ ਅਧਿਐਨ ਵਿਚ ਰੁਚੀ ਰਖਣ ਵਾਲੇ ਪਾਠਕਾਂ ਲਈ ਇਹ ਪੁਸਤਕ ਉਪਯੋਗੀ ਸਿੱਧ ਹੋਵੇਗੀ।

ਪੰਜਾਬੀ ਸਾਹਿੱਤ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਰਤਨ ਸਿੰਘ ਜੱਗੀ**
ਪ੍ਰੋਫ਼ੈਸਰ ਅਤੇ ਮੁਖੀ

## ਪਹਿਲਾ ਅਧਿਆਇ

# ਸੂਫ਼ੀ ਮੱਤ—ਪਰਿਚੈ, ਪਰਿਭਾਸ਼ਾ ਤੇ ਪ੍ਰਾਰੰਭ

ਬਾਬਾ ਫ਼ਰੀਦ ਦੀ ਕੁਝ ਰਚਨਾ ਸਿੱਖ ਧਰਮ ਦੇ ਗੁਰੂ ਮੰਨੇ ਗਏ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਇਸ ਲਈ ਵੈਸ਼ਨਵ ਤੇ ਹੋਰ ਭਗਤਾਂ (ਕਬੀਰ, ਰਵਿਦਾਸ, ਨਾਮਦੇਵ, ਤ੍ਰਿਲੋਚਨ ਆਦਿ) ਦੇ ਨਾਲ ਬਾਬਾ ਫ਼ਰੀਦ ਨੂੰ ਭੀ ਪੰਜਾਬੀ ਤੇ ਵਿਸ਼ੇਸ਼ ਕਰਕੇ ਸਿੱਖਾਂ ਵਿਚ ਭਗਤ ਫ਼ਰੀਦ ਕਹਿ ਕੇ ਹੀ ਯਾਦ ਕੀਤਾ ਤੇ ਲਿਖਿਆ ਜਾਂਦਾ ਹੈ। ਪੜ੍ਹੇ ਲਿਖੇ ਸੱਜਣਾਂ ਤੇ ਵਿਸ਼ੇਸ਼ ਕਰਕੇ ਮੁਸਲਮਾਨਾਂ ਦੇ ਰਚੇ ਸਾਹਿਤ ਵਿਚ ਬਾਬਾ ਫ਼ਰੀਦ ਨੂੰ ਇਕ ਉੱਚ ਕੋਟੀ ਦਾ ਸੂਫ਼ੀ ਦਰਵੇਸ਼ ਮੰਨਿਆ ਜਾਂਦਾ ਹੈ। ਸੋ ਸੁਭਾਵਕ ਤੇ ਆਵੱਸ਼ਕ ਹੈ ਕਿ ਆਰੰਭ ਵਿਚ ਸੂਫ਼ੀ ਮੱਤ ਨਾਲ ਕੁਝ ਪਰਿਚੈ ਕੀਤਾ ਜਾਏ ਤਾਂ ਜੋ ਬਾਬਾ ਫ਼ਰੀਦ ਦੀ ਜੀਵਨੀ, ਵਿਚਾਰਧਾਰਾ ਤੇ ਉਸ ਉੱਤੇ ਪਏ ਪ੍ਰਭਾਵਾਂ ਨੂੰ ਸੁਖੈਨਤਾ ਤੇ ਸਪਸ਼ਟਤਾ ਨਾਲ ਸਮਝਿਆ ਜਾ ਸਕੇ।

ਸੂਫ਼ੀ ਸ਼ਬਦ ਦੇ ਧਾਤੂ ਦੇ ਅਰਥ ਅਨੇਕ ਪ੍ਰਕਾਰ ਦੇ ਹਨ। ਪੰਜਾਬੀ ਵਿਚ ਪ੍ਰਚੱਲਤ ਅਰਥ ਕਾਲਾ ਚੋਗਾ (ਜਾਂ ਉੱਨ ਦਾ ਬਣਿਆ ਕਾਲਾ ਕਪੜਾ) ਹੈ। 'ਸੂਫ' ਨਾਂ ਦੇ ਕਾਲੇ ਰੰਗ ਦਾ ਇਕ ਮਸ਼ੀਨੀ ਕਪੜਾ ਸਾਡੇ ਦੇਸ਼ ਵਿਚ ਬਹੁਤ ਪ੍ਰਚੱਲਤ ਰਿਹਾ ਹੈ। ਇਸ ਕਪੜੇ ਦਾ ਨਾਂ ਭੀ ਸ਼ਾਇਦ ਸੂਫ਼ ਸ਼ਬਦ ਦੇ ਪੁਰਾਤਨ ਅਰਥਾਂ (ਉੱਨ ਦਾ ਕਾਲਾ ਕਪੜਾ) ਤੋਂ ਹੀ ਲਿਆ ਗਿਆ ਹੋਵੇ। ਬਾਬਾ ਫ਼ਰੀਦ ਦੇ ਭੀ ਸ਼ਬਦ ਹਨ :

*ਫ਼ਰੀਦਾ ਕਾਲੇ ਮੈਂਡੇ ਕਪੜੇ, ਕਾਲਾ ਮੈਂਡਾ ਵੇਸ।* (*ਆਦਿ ਗ੍ਰੰਥ, ਪੰਨਾ ੧੩੮੧*)

ਕੁਝ ਵਿਦਵਾਨ ਅਰਬੀ ਦੇ ਹੀ ਹੋਰ ਸ਼ਬਦਾਂ ਤੋਂ ਸੂਫ਼ੀ ਦੀ ਉਪਜ ਮੰਨਦੇ ਹਨ। ਅਰਬੀ ਭਾਸ਼ਾ ਵਿਚ ਇਕ ਸ਼ਬਦ 'ਸਫ਼ਵਾ' ਭੀ ਹੈ। ਉਸ ਦੇ ਅਰਥ 'ਪਵਿੱਤਰਤਾ', ਨੇਕੀ ਆਦਿ ਲਏ ਜਾਂਦੇ ਹਨ। ਇਕ ਹੋਰ ਸ਼ਬਦ-ਸਮੂਹ ਅਸ਼ਾਬ-ਅਜ਼ ਸਫ਼ੋ ਹੈ। ਇਸ ਤੋਂ ਭਾਵ ਮੂਹਰਲੀ ਕਤਾਰ ਦੇ, ਆਗੂ, ਆਦਿ ਲਏ ਜਾਂਦੇ ਹਨ। ਕਈ ਵਿਦਵਾਨ ਯੂਨਾਨੀ ਭਾਸ਼ਾ ਦੇ ਸ਼ਬਦ ਸੋਫੀਆ ਨਾਲ ਸੂਫ਼ੀ ਦਾ ਜੋੜ ਜੋੜਦੇ ਹਨ। ਇਸ ਦੇ ਅਰਥ ਹਨ ਅਧਿਆਤਮਕ ਆਗੂ ਜਾਂ ਮਾਲਕ। ਕਈਆਂ ਨੇ ਇਬਰਾਨੀ ਦੇ ਸ਼ਬਦ ਆਇਨਸੋਫ (Ionsof) ਨੂੰ 'ਸੂਫ਼ੀ' ਦੀ ਜੜ੍ਹ ਮੰਨਿਆ ਹੈ। ਆਇਨਸੋਫ ਤੋਂ ਭਾਵ ਹੁੰਦਾ ਹੈ ਬੇ-ਅੰਤ, ਅਥਾਹ।

ਸ੍ਰੀ ਏ. ਅਬਾਸ ਰਿਜ਼ਵੀ ਨੇ ਦੱਸਿਆ ਹੈ ਕਿ ਜਦ ਹਜ਼ਰਤ ਮੁਹੰਮਦ ਸਾਹਿਬ ਮਦੀਨੇ ਇਕ ਮਸੀਤ ਵਿਚ ਫ਼ਕੀਰਾਂ ਵਾਲਾ ਜੀਵਨ ਬਤੀਤ ਕਰਦੇ ਸਨ ਤਾਂ ਉਨ੍ਹਾਂ ਦੇ ਨਾਲ ਗਏ ਕੁਝ ਲੋਕ ਮਸੀਤ ਦੇ ਬਰਾਂਡੇ ਵਿਚ ਹੀ ਰਹਿੰਦੇ ਸਨ। ਮੁਹੰਮਦ ਸਾਹਿਬ ਨੇ ਭੀ ਉੱਥੇ ਕਿਹਾ ਸੀ "ਮੈਂ ਫੱਕਰ (ਫ਼ਕੀਰੀ) ਦਾ ਜੀਵਨ ਜੀਉ ਰਿਹਾ ਹਾਂ" ਤੇ ਉਨ੍ਹਾਂ ਦੇ ਚੇਲੇ ਜੋ ਬਰਾਂਡੇ ਵਿਚ

ਹੀ ਗੁਜ਼ਾਰਾ ਕਰਦੇ ਸਨ, ਅਸ਼ਾਬ-ਅਲ ਸਫ਼ਾ ਜਾਂ ਅਹਲ-ਅਲ ਸਫ਼ਾ ਅਰਥਾਤ ਬਰਾਂਡੇ ਦੇ ਲੋਕ ਕਹੇ ਜਾਂਦੇ ਸਨ, ਕੁਝ ਵਿਦਵਾਨ ਸੂਫ਼ੀ ਸ਼ਬਦ ਨੂੰ ਇਸ ਨਾਲ ਜੋੜਦੇ ਹਨ।

ਕਿਸੇ ਭੀ ਵਿਚਾਰ ਦੇ ਸਾਰੇ ਖੇਤਰ ਨੂੰ ਪਰਿਭਾਸ਼ਾ ਵਿਚ ਸੰਗਠਿਤ ਕਰਨਾ ਕਠਿਨ ਹੁੰਦਾ ਹੈ। ਫੇਰ ਜੇ ਉਹ ਵਿਚਾਰ ਸਮੇਂ ਤੇ ਵਰਤੋਂ ਨਾਲ ਵਿਕਾਸ ਕਰ ਗਿਆ ਤੇ ਸਾਡੇ ਨੈਤਿਕ ਜੀਵਨ ਦਾ ਭਾਗ ਬਣ ਗਿਆ ਹੋਵੇ ਤਾਂ ਇਹ ਕਠਿਨਾਈ ਹੋਰ ਭੀ ਵੱਧ ਜਾਂਦੀ ਹੈ। ਸਭ ਲੇਖਕ ਤੇ ਵਿਚਾਰਵਾਨ ਸੂਫ਼ੀ ਮੱਤ ਨੂੰ ਰਹੱਸਵਾਦ (Mysticism) ਆਖਦੇ ਹਨ ਪਰ ਰਹੱਸਵਾਦ ਨੂੰ ਭਵਿੱਖਬਾਣੀ ਜਾਂ ਜਾਦੂ ਜਾਂ ਅੰਤਰਜਾਮਤਾ ਨਾਲ ਇਕ-ਮਿਕ ਨਹੀਂ ਕਰਨਾ ਚਾਹੀਦਾ। ਵਾਲਟਰ ਟੀ ਸਟੇਸ ਦਾ ਕਹਿਣਾ ਹੈ :

> A fully developed mystical experience involves the apprehension of an ultimate non-sensuous unity in all things, a oneness or a one to which neither the sense nor the reason can penetrate. In other words, it entirely transcends our sensory intellecutal consciousness.[1]
>
> ਅਰਥਾਤ—ਪੂਰਨ ਭਾਂਤ ਵਿਗਸਤ ਰਹੱਸਯਵਾਦੀ ਰੰਗ ਇਸ ਵਿਚ ਹੈ ਕਿ ਜੋ ਅੰਤਮ, ਅਗੋਚਰ ਤੇ ਗਿਆਨ ਇੰਦਰੀਆਂ (ਨੱਕ, ਕੰਨ, ਅੱਖ, ਹੱਥ, ਜੀਭ) ਦੀ ਪਹੁੰਚ ਤੋਂ ਪਾਰ ਹੈ ਉਸ ਦੀ ਸਭ ਵਸਤਾਂ ਵਿਚ ਵਿਆਪਕ ਏਕਤਾ ਦੀ ਪ੍ਰਤੀਤੀ ਹੋ ਜਾਵੇ। 'ਏਕਤਾ' ਜਾਂ 'ਉਹ ਇਕ' (ਏਕਮ ਏਕੰਕਾਰ) ਜਿਸ ਨੂੰ ਨਾ ਤਰਕ (ਦਲੀਲ) ਨਾ ਸੋਝੀ ਸਮਝ ਸਕਦੀ ਹੈ। ਦੂਜੇ ਸ਼ਬਦਾਂ ਵਿਚ ਰਹੱਸਵਾਦ ਸਾਡੀ ਇੰਦਰਿਆਵੀ ਬੋਧਿਕ ਸੂਝ ਤੋਂ ਉੱਪਰ ਹੈ।

"ਜੋ ਰਹੱਸਮਈ ਹੈ, ਉਸ ਨੂੰ ਸਮਝਣ ਸਮਝਾਉਣ ਦਾ ਯਤਨ ਕਦੇ ਭੀ ਪੂਰਨ ਭਾਂਤ, ਸਫ਼ਲ ਨਹੀਂ ਹੋ ਸਕਦਾ।" ਇਹੋ ਕਾਰਨ ਪ੍ਰਤੀਤ ਹੁੰਦਾ ਹੈ ਕਿ ਸੂਫ਼ੀ ਮੱਤ ਦਾ ਇਤਿਹਾਸ ਤੇ ਦਰਸ਼ਨ ਲਿਖਣ ਵਾਲੇ ਬਹੁਤ ਲੇਖਕ ਇਸ ਦੀ ਕੋਈ ਪਰਿਭਾਸ਼ਾ ਨਹੀਂ ਨਿਸ਼ਚਿਤ ਕਰਦੇ। ਪੰਜਾਬੀ ਵਿਚ ਤਾਂ ਇਸ ਨੂੰ ਮੁਸਲਮਾਨੀ ਸੰਤਵਾਦ ਜਾਂ ਤਿਆਗਵਾਦ[2] ਕਹਿ ਕੇ ਹੀ ਝੱਟ ਲੰਘਾ ਲਿਆ ਜਾਂਦਾ ਹੈ। ਪਰ ਵਿਦਵਾਨ ਜਾਣਦੇ ਹਨ ਕਿ ਰਹੱਸ ਤੋਂ ਸੱਖਣਾ ਕੇਵਲ ਉਹੀ ਧਰਮ ਹੋ ਸਕਦਾ ਹੈ ਜਿਸ ਵਿਚ ਰੱਬ ਨਾ ਹੋਵੇ ਕਿਉਂਕਿ ਰੱਬ ਆਪ ਇਕ 'ਗੁੰਝਲਦਾਰ ਬੁਝਾਰਤ' ਹੈ। ਉਨ੍ਹਾਂ ਦਾ ਵਿਚਾਰ ਇਹ ਵੀ ਹੈ, "ਪਦਾਰਥ ਦਾ ਹਰ ਅਣੂ ਅਥਾਹ ਹੈ, ਫਲ ਦੀ ਹਰ ਪੱਤੀ ਇਕ ਸੰਸਾਰ ਹੈ ਤੇ ਹਰ ਕੀੜਾ ਇਕ ਅਜਿਹੀ ਗੁੰਝਲ ਜੋ ਵਰਣਨ ਕਰਨੀ ਅਸੰਭਵ ਹੈ" (ਲੈਵੇਟਰ)। ਤਾਂ ਹੀ ਸ਼ਾਇਦ ਸ਼ੈਕਸਪੀਅਰ ਨੂੰ ਕਹਿਣਾ ਪਿਆ ਸੀ ਕਿ ਅਰਸ਼ਾਂ ਵਿਚ ਅਨੇਕਾਂ ਹੀ ਅਜਿਹੀਆਂ ਵਸਤਾਂ ਹਨ ਜਿਨ੍ਹਾਂ ਦਾ ਤੁਹਾਡੇ ਦਰਸ਼ਨ ਨੇ ਕਦੇ ਸੁਪਨਾ ਭੀ ਨਹੀਂ ਲਿਆ।

ਸੂਫ਼ੀ ਮੱਤ ਦੇ ਰਹੱਸ ਨੂੰ ਖੋਲ੍ਹਣ ਲਈ ਤਾਂ ਨਹੀਂ ਪ੍ਰੰਤੂ ਸੂਫ਼ੀ ਮੱਤ ਦੇ ਅੰਗਾਂ, ਪੱਖਾਂ, ਸਿਧਾਂਤਾਂ ਤੇ ਅਭਿਆਸਾਂ ਆਦਿ ਲਈ ਪਰਿਭਾਸ਼ਾ ਇਕ ਵਿਸ਼ੇਸ਼ ਸਾਧਨ ਹੈ ਜਿਵੇਂ ਕਿ ਹੋਰ ਵੀ ਕਿਸੇ ਮੱਤ ਜਾਂ ਸਿਧਾਂਤ ਆਦਿ ਲਈ ਹੈ। ਅਨੇਕ ਪੁਸਤਕਾਂ ਵਿਚ ਸੂਫ਼ੀ ਮੱਤ ਦੇ ਸਿਧਾਂਤ ਤੇ ਸੂਫ਼ੀਆਂ ਦੇ ਵਿਚਾਰ ਆਦਿ ਅੰਕਿਤ ਕੀਤੇ ਮਿਲਦੇ ਹਨ। ਫਿਰ ਭੀ ਡਾ. ਮੋਹਨ ਸਿੰਘ ਦੀਵਾਨਾ ਨੂੰ ਸਹੀ ਸ਼ਿਕਾਇਤ ਹੈ, "ਸੂਫ਼ੀ ਮੱਤ ਦੀ ਕਦੇ ਵੀ ਕੋਈ ਸੰਪੂਰਨ ਪਰਿਭਾਸ਼ਾ ਨਹੀਂ ਕੀਤੀ ਗਈ। ਸਾਰੀਆਂ ਹੀ ਪਰਿਭਾਸ਼ਾਵਾਂ ਅਣਸਾਹਿਤਕ ਤੇ ਨਾ ਤਜਰਬੇਕਾਰੀ ਦੀਆਂ ਹਾਲਤਾਂ ਵਿਚ ਘੜੀਆਂ ਗਈਆਂ ਹਨ। ਅਰਬੀ ਤੇ ਫਾਰਸੀ ਦੀਆਂ ਪਰਿਭਾਸ਼ਾਵਾਂ ਦਾ ਹੀ ਇਸ ਖੇਤਰ ਵਿਚ

ਬੋਲ-ਬਾਲਾ ਰਿਹਾ ਹੈ।"

ਉਪਰੋਕਤ ਤੋਂ ਪਿੱਛੋਂ ਡਾ. ਦੀਵਾਨਾ ਨੇ ਆਪ ਇਕ ਸਰਵੰਗੀ ਪਰਿਭਾਸ਼ਾ ਦਿੱਤੀ ਹੈ : "ਉਸ ਦੇ ਵਿਚਾਰ ਅਨੁਸਾਰ ਸੂਫ਼ੀ ਮੱਤ ਇਕ ਸੰਗਠਿਤ ਤੇ ਮਿਸ਼੍ਰਿਤ ਸੰਕੇਤ (term) ਹੈ। ਇਸ ਮਿਸ਼ਰਨ ਵਿਚ ਸੰਮਿਲਤ ਹਨ ਤਿਆਗਵਾਦ (ascetism), ਸੁਧਾਰਵਾਦ[3] (puritanism) ਅਰਥਾਤ ਰਸਮਾਂ ਤੋਂ ਮੁਕਤੀ; ਸਵੈ-ਗਿਆਨ, ਆਪੇ ਦੀ ਪਛਾਣ, ਈਸ਼ਵਰੀ-ਪ੍ਰਤੀਤੀ ਅਤੇ ਉਚੇਰੇ ਮੁਸਲਮਾਨੀ ਮੱਤ ਦੀ ਦਾਰਸ਼ਨਿਕ ਤੇ ਪ੍ਰਾਭੌਤਿਕ[4] (metaphysical) ਵਿਆਖਿਆ ਅਤੇ ਅੰਤ ਵਿਚ ਇਹ ਸ਼ੁਧ ਕਾਵਿ ਦਾ, ਰਾਗਾਂ ਤੇ ਉਪਭਾਸ਼ਾਵਾਂ ਦੀ ਬਹੁਤ ਉੱਚਤਮ ਵੰਨਗੀ ਵਾਲਾ ਭੰਡਾਰ ਹੈ।"[5]

ਅੰਗਰੇਜ਼ੀ ਦੇ ਕੋਸ਼ਾਂ ਅਤੇ ਹੋਰ ਕਈ ਇਕ ਪੁਸਤਕਾਂ ਵਿਚ ਭੀ ਸੂਫ਼ੀ ਮੱਤ ਦੇ ਲੱਛਣ ਕਈ ਢੰਗਾਂ ਨਾਲ ਦੱਸਣ ਦਾ ਯਤਨ ਹੈ। ਇਕ ਸੰਖੇਪ ਅੰਗਰੇਜ਼ੀ ਕੋਸ਼ ਵਿਚ "ਇਕ ਸੂਫ਼ੀ ਨੂੰ ਦਾਰਸ਼ਨਿਕ ਤੇ ਭਗਤੀ ਭਾਵਨਾ ਵਾਲੇ ਵਿਸ਼ੇਸ਼ ਕਰਕੇ ਈਰਾਨੀ ਮੁਸਲਮਾਨ ਰਹੱਸਵਾਦੀਆਂ ਵਿਚੋਂ ਇਕ ਕਿਹਾ ਗਿਆ ਹੈ।"[6]

ਇਹ ਭੀ ਵਿਚਾਰ ਆਮ ਹੈ ਕਿ ਸੂਫ਼ੀਆਂ ਦਾ ਤਿਆਗਵਾਦ ਅਸਲ ਵਿਚ ਪਾਇਟਿਜ਼ਮ[7] (pietism), ਸ਼ੁਧ ਵਾਦ ਤੇ ਗਿਆਨਵਾਦ[8] (gnostism) ਦਾ ਮਿਸ਼ਰਨ ਹੈ ਜੋ ਬਹੁਤ ਹੱਦ ਤਕ ਥੀਓਸੋਫ਼ੀ[9] (theosophy) ਤੇ ਪੈਨਥੀਇਜ਼ਮ[10] (pantheism) ਅਰਥਾਤ ਸਰਵ-ਬ੍ਰਹਮਾਵਾਦ ਜਾਂ ਅਦਵੈਤਵਾਦ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ ਅਤੇ ਜਿਸ ਨੇ ਬਹੁਤ ਸਾਰੇ ਚਿੰਨ੍ਹਾਤਮਕ ਧਾਰਮਿਕ ਕਾਵਿ ਨੂੰ ਉਤਸਾਹਿਤ ਕੀਤਾ ਹੈ।

ਖਲਿਕ ਅਹਿਮਦ ਨਿਜ਼ਾਮੀ ਨੇ ਸੂਫ਼ੀ ਮੱਤ ਨੂੰ ਮਨੋਵਿਗਿਆਨਕ ਦ੍ਰਿਸ਼ਟੀ ਤੋਂ ਇਉਂ ਸਮਝਾਇਆ ਹੈ :

"ਸੂਫ਼ੀ ਮੱਤ ਮਨੁੱਖੀ ਮਨ ਅੰਦਰ ਨਿੱਜੀ ਤੇ ਸਿੱਧੀ ਪਹੁੰਚ ਦਾ ਇਕ ਜਜ਼ਬਾ ਹੈ। ਇਹ ਪਹੁੰਚ ਮਨੁੱਖੀ ਉਮੰਗ ਨਾਲ ਹੋਰ ਵਧਦੀ ਹੈ।" ਉਹ ਸੂਫ਼ੀ ਮੱਤ ਜਾਂ ਰਹੱਸਵਾਦ (mysticism) ਨੂੰ ਇਕ ਸੁਤੰਤਰ ਸੋਚਣੀ ਦੇ ਰੂਪ ਵਿਚ ਵੇਖਦੇ ਹਨ ਅਤੇ ਮਨੁੱਖੀ ਸੋਝੀ ਵੱਲੋਂ ਸਮਾਜਕ ਅਨਿਆਂ ਦੇ ਵਿਰੁੱਧ ਬਗ਼ਾਵਤ ਦਾ ਨਾਂ ਦਿੰਦੇ ਹਨ।

ਇਉਂ ਵਿਦਵਾਨ ਨਿਜ਼ਾਮੀ ਨੇ ਸੂਫ਼ੀ ਮੱਤ ਦੀ ਨੀਂਹ ਰੱਬੀ ਇਸ਼ਕ ਤੇ ਉਸ ਪਿਆਰੇ ਨਾਲ ਨਿੱਜੀ ਸਬੰਧ ਨੂੰ ਦੱਸਿਆ ਹੈ ਜਿਸ ਨੂੰ ਵਿਦਵਾਨ ਲੇਖਕ ਨੇ ਮਾਅਰਫਤ ਜਾਂ ਗਿਆਨਵਾਦ ਦਾ ਨਾਂ ਦਿੱਤਾ ਹੈ। ਇਸ ਨੂੰ ਹੋਰ ਸਪਸ਼ਟ ਕਰਨ ਲਈ ਲੇਖਕ ਨੇ ਕੁਰਆਨ ਮਜੀਦ ਦਾ ਹਵਾਲਾ ਦਿੱਤਾ ਹੈ :

"ਰੱਬ ਉੱਤੇ ਭਰੋਸਾ ਉਸ ਦੀ ਖ਼ਲਕਤ ਨੂੰ ਪਿਆਰ ਹੈ।"

ਡਾ. ਦੀਵਾਨਾ ਦੀ ਪਰਿਭਾਸ਼ਾ ਵਧੀਕ ਸਾਹਿੱਤਕ ਦ੍ਰਿਸ਼ਟੀਕੋਣ ਤੋਂ ਹੈ ਅਤੇ ਕੋਸ਼ ਵਾਲੀ ਪਰਿਭਾਸ਼ਾ ਵਧੇਰੇ ਸਿਧਾਂਤਕ ਵਿਸ਼ਵਾਸਾਂ ਨੂੰ ਮੁੱਖ ਰਖਦੀ ਹੈ। ਯਥਾਰਥ ਤੇ ਵਰਤੋਂ ਦੇ ਦ੍ਰਿਸ਼ਟੀਕੋਣ ਤੋਂ ਨਿਮਨ ਲਿਖਤ ਪਰਿਭਾਸ਼ਾ ਸੂਫ਼ੀਵਾਦ ਨੂੰ ਹੋਰ ਸਪਸ਼ਟ ਕਰ ਸਕੇਗੀ :

"ਸੂਫ਼ੀ ਮੱਤ ਈਸ਼ਵਰ ਜਾਂ ਰੱਬ ਦੀ ਅੰਤਰਮੁਖੀ ਤੇ ਨਿੱਜੀ ਪ੍ਰਤੀਤੀ ਹੈ ਜਿਸ ਦੇ ਬਾਹਰਲੇ

ਰੂਪ ਮੁਸਲਮਾਨੀ ਵਾਤਾਵਰਣ ਤੋਂ ਲਏ ਗਏ ਹਨ। ਮੁੱਖ ਭਾਂਤ ਇਹ ਸਿਧਾਂਤ ਨਹੀਂ, ਸਗੋਂ ਅਧਿਆਤਮਕ ਅਨੁਭਵ ਹੈ। ਜਦ ਇਹ ਨਿੱਜੀ ਅਨੁਭਵ ਬੌਧਿਕ ਭਾਂਤ ਆਪਣਾ ਆਪਾ ਪ੍ਰਗਟਾਉਂਦਾ ਹੈ ਤਾਂ ਇਸ ਦਾ ਪ੍ਰਗਟਾਅ ਨਿਮਨ ਲਿਖਤ ਸਿਧਾਂਤਾਂ ਵਿਚ ਹੁੰਦਾ ਹੈ :

(1) ਪਰਮਾਤਮਾ (ਰੱਬ, ਈਸ਼ਵਰ, ਅੱਲ੍ਹਾ) ਇਕੋ ਹੈ। ਹੋਰ ਦੂਜਾ ਕੋਈ ਕੁਝ ਹੈ ਹੀ ਨਹੀਂ। ਬੱਸ ਕੱਲ੍ਹਾ ਅੱਲ੍ਹਾ ਹੀ ਅੱਲ੍ਹਾ ਹੈ।

(2) ਉਸ ਤਕ ਪਹੁੰਚਣ ਦੇ ਅਨੇਕ ਪੰਥ ਹਨ ਪਰ ਸਭ ਤਿਆਗ ਦੇ ਅਭਿਆਸ ਤੋਂ ਤੇ ਧਿਆਨ ਵਿਚ ਉਸ ਨੂੰ ਟਿਕਾਉਣ ਤੋਂ ਆਰੰਭ ਹੁੰਦੇ ਹਨ।

(3) ਪੱਛਮ ਵਿਚ ਇਨ੍ਹਾਂ ਸਿਧਾਂਤਾਂ ਦੇ ਧਾਰਨੀਆਂ ਨੂੰ ਫ਼ਕੀਰ ਜਾਂ ਦਰਵੇਸ਼ ਆਖਦੇ ਹਨ।[11]

ਸੂਫ਼ੀਵਾਦ ਦਾ ਪ੍ਰਤੀਬਿੰਬ ਪਾਠਕਾਂ ਦੀ ਬੁੱਧੀ ਲਈ ਹੋਰ ਉਜਾਗਰ ਕਰਨ ਵਾਸਤੇ ਕਈ ਵਿਦਵਾਨਾਂ ਨੇ ਪੁਰਾਤਨ ਤੇ ਆਦਿ ਸੂਫ਼ੀਆਂ ਦੇ ਵਿਸ਼ੇਸ਼ ਚੋਣਵੇਂ ਕਥਨ ਦਿੱਤੇ ਹਨ। ਅਸੀਂ ਸਮਝਦੇ ਹਾਂ ਕਿ ਇਸ ਢੰਗ ਨਾਲ ਸੁਭਾਵਕ ਹੀ ਸਪਸ਼ਟ ਹੋ ਜਾਂਦਾ ਹੈ ਕਿ ਸੂਫ਼ੀ ਮੱਤ ਦਾ ਕਿਸੇ ਨੇ ਚੇਤੰਨ ਆਰੰਭ ਨਹੀਂ ਕੀਤਾ, ਨਾ ਹੀ ਆਰੰਭ ਵਿਚ ਇਸ ਲਈ ਕੋਈ ਮਰਯਾਦਾ ਜਾਂ ਰਸਮ ਸੀ। ਸੰਸਾਰਕ ਜੀਵਨ ਦਾ ਤਿਆਗ ਤੇ ਅਧਿਆਤਮਕ ਰੰਗ ਦੀ ਮਸਤੀ ਦੇ ਅਨੁਭਵੀ ਵਚਨ ਤੇ ਅਭਿਆਸ ਆਦਿ ਦਾ ਸਮੂਹ ਹੀ ਸਮੇਂ ਨਾਲ ਤੇ ਕੁਝ ਹੋਰ ਕਾਰਨ ਰਲ ਕੇ ਸੂਫ਼ੀ ਮੱਤ ਦਾ ਇਕ ਸਰਵ ਸਾਂਝਾ ਰੂਪ ਨਿਖਰਿਆ ਹੈ।

ਵੰਨਗੀ ਮਾਤਰ ਕੁਝ ਵਚਨ ਇੱਥੇ ਦੇ ਰਹੇ ਹਾਂ ਜੋ ਉਪਰੋਕਤ ਪਰਿਭਾਸ਼ਾਵਾਂ ਦੀ ਸਪਸ਼ਟਤਾ ਦੇ ਨਾਲ ਹੀ ਪੋਢ੍ਰਤਾ ਭੀ ਕਰਦੇ ਹਨ :

ਸੂਫ਼ੀ ਮੱਤ ਕੀ ਸਿਖਾਉਂਦਾ ਹੈ? ਇਸ ਦਾ ਉੱਤਰ ਬਾਯਜ਼ੀਦ ਬਿਸਤਾਮੀ[12] ਨੇ ਇਉਂ ਦਿੱਤਾ ਹੈ :

(1) ਆਪਾ ਸ਼ੁਧ, ਸਾਫ਼ ਜਾਂ ਪਵਿੱਤਰ ਕਰਨਾ।

(2) ਆਚਰਨ ਜਾਂ ਸਦਾਚਾਰਕ ਜੀਵਨ ਉਚੇਰਾ ਕਰਨਾ।

(3) ਅੰਤਰਮੁਖੀ ਤੇ ਬਾਹਰਮੁਖੀ ਜੀਵਨ ਨੂੰ ਸਦੀਵੀ ਰੱਬੀ ਮਿਹਰ ਦੀ ਪ੍ਰਾਪਤੀ ਲਈ ਉਸਾਰਨਾ।

(4) ਇਸ ਦਾ ਵਿਸ਼ਾ-ਵਸਤੂ ਹੈ ਆਤਮਕ ਸ਼ੁੱਧੀ, ਤੇ ਅੰਤਰ ਪੜਾਅ ਹੈ ਮਨ ਦੀ ਸ਼ਾਂਤੀ ਤੇ ਪ੍ਰਸੰਨਤਾ।

ਬਾਯਜ਼ੀਦ ਦਾ ਹੀ ਇਕ ਹੋਰ ਕਥਨ ਹੈ :

"ਜੋ ਤੁਸੀਂ ਚੰਗਾ ਸਮਝਦੇ ਹੋ ਉਹ ਬਣਨ ਨਾਲੋਂ ਵੀ ਵਧੇਰੇ ਚੰਗੀ ਗੱਲ ਨੇਕ ਲੋਕਾਂ ਦੀ ਸੰਗਤ ਹੈ ਅਤੇ ਬੁਰਾ ਕਰਨ ਨਾਲੋਂ ਭੀ ਵਧੇਰੇ ਬੁਰੀ ਗੱਲ ਬੁਰਿਆਂ ਦੀ ਸੰਗਤ ਹੈ।"

ਸੂਫ਼ੀ ਦੇ ਅੱਠ ਆਚਰਨਕ ਤੇ ਸਰੀਰਕ ਲੱਛਣ ਬਗ਼ਦਾਦ ਦੇ ਸੂਫ਼ੀ ਫ਼ਕੀਰ ਜੁਨੈਦ[13] ਨੇ ਨਿਮਨ ਲਿਖਤ ਦੱਸੇ ਹਨ :

(1) ਖੁੱਲ੍ਹਦਿਲੀ ਜਿਵੇਂ ਅਬਰਾਹਮ[14] ਦੀ ਸੀ।

(2) ਆਪਣੀ ਕਿਸਮਤ ਨੂੰ ਪ੍ਰਵਾਨਣਾ ਜਿਵੇਂ ਇਸਮਾਈਲ[15] ਨੇ ਕੀਤਾ ਸੀ।
(3) ਸਬਰ ਜਿਵੇਂ ਜੋਬ[16] ਨੇ ਵਿਖਾਇਆ।
(4) ਯਾਤਰਾ ਜਿਵੇਂ ਹਜ਼ਰਤ ਈਸਾ[17] ਨੇ ਕੀਤੀ।
(5) ਬਿੰਬਾਂ (ਅਲੰਕਾਰਾਂ) ਚਿੰਨ੍ਹਾਂ ਵਿਚ ਗੱਲ ਕਰਨੀ (ਜਿਵੇਂ ਅਸੀਂ ਬਾਬਾ ਫ਼ਰੀਦ ਵਿਚ ਭੀ ਵੇਖਦੇ ਹਾਂ)।
(6) ਆਪਣਿਆਂ ਨੂੰ ਛੱਡਣਾ।
(7) ਊਨੀ ਕਪੜੇ।

ਜਿੱਥੋਂ ਤਕ ਆਪੇ ਦੀ ਪਛਾਣ ਦਾ ਸਬੰਧ ਹੈ, ਅਬੂ ਹਸਣ[18] ਨੇ ਬਹੁਤ ਸੁੰਦਰ ਸਮਝਾਇਆ ਹੈ :

(1) ਸੂਫ਼ੀ ਮੱਤ ਦੇ ਗਿਆਨ ਦਾ ਆਰੰਭ ਇਸ ਪ੍ਰਤੀਤੀ ਤੋਂ ਹੈ ਕਿ ਸ਼ਾਇਦ ਮੈਂ ਨਹੀਂ ਹਾਂ ਅਤੇ ਇਸ ਤੋਂ ਪ੍ਰਸ਼ਨ ਜਾਂ ਸ਼ੰਕਾ ਉਪਜਦਾ ਹੈ, "ਕੀ ਜਾਣਾ ਮੈਂ ਕੌਣ?" (ਬੁਲ੍ਹੇ ਸ਼ਾਹ)
(2) ਦੂਜਾ ਪੜਾਅ 'ਮੈਂ ਆਪਾ ਢੂੰਡਾਂਗਾ' ਤੋਂ 'ਮੈਂ ਹਾਂ' ਦੇ ਵਿਚਕਾਰ ਹੈ।
(3) ਤੀਜਾ 'ਜੋ ਮੈਂ ਆਪਣੀ ਹੋਂਦ ਸਮਝਦਾ ਹਾਂ ਤੋਂ ਮੈਂ ਹਾਂ' (ਅਨਲ ਹਕ) ਤਕ ਹੈ।

ਰਮਜ਼ ਜਾਂ ਰਹੱਸਵਾਦੀ ਗੱਲ ਬਾਤ ਦਾ ਇਕ ਦ੍ਰਿਸ਼ਟਾਂਤ ਇਕ ਹੋਰ ਸੂਫ਼ੀ ਹਸਨ[19] ਬਸਰਾ ਨਿਵਾਸੀ ਦੇ ਸ਼ਬਦਾਂ ਵਿਚ ਹੈ :

ਮੈਂ ਇਕ ਬੱਚੇ ਨੂੰ ਚਾਨਣ (ਮਿਸਾਲ) ਲਈ ਜਾਂਦਾ ਵੇਖ ਕੇ ਪੁੱਛਿਆ,
"ਇਹ ਕਿੱਥੋਂ ਲਿਆਂਦਾ?"
ਉਸ ਨੂੰ ਬੁਝਾ ਕੇ ਉਹ ਕਹਿਣ ਲੱਗਾ, "ਦੱਸ ਕਿੱਥੇ ਗਿਆ?"

ਆਪੇ ਦੀ ਪਛਾਣ ਸਬੰਧੀ ਹਜ਼ਰਤ ਅਲੀ[20] ਦਾ ਕਥਨ ਹੈ :

ਤੁਹਾਡਾ ਦਾਰੂ ਤੁਹਾਡੇ ਅੰਦਰ ਹੈ ਪਰ ਤੁਸੀਂ ਉਸ ਵੱਲ ਧਿਆਨ ਨਹੀਂ ਕਰਦੇ।
ਤੁਹਾਡਾ ਰੋਗ ਤੁਹਾਥੋਂ ਉਤਪੰਨ ਹੋਇਆ ਹੈ, ਪਰ ਤੁਸੀਂ ਸਮਝਦੇ ਨਹੀਂ।

ਅਬੂ ਸੈਦ[21] ਕਹਿੰਦਾ ਹੈ : "ਸੂਫ਼ੀ ਬਣਨ ਲਈ ਜੋ ਕੁਝ ਤੁਹਾਡੇ ਸਿਰ (ਬੁੱਧੀ, ਦਿਮਾਗ਼) ਵਿਚ ਹੈ ਉਸ ਨੂੰ ਕੱਢ ਦਿਓ।"

ਸਾਲੀ ਕਾਜ਼ਮਿਨ[22] ਤੇ ਰਾਬਿਆ[23] ਦਾ ਇਕ ਸੰਬਾਦ ਇਉਂ ਹੈ :

ਸਾਲੀ— ਜੋ ਲਗਾਤਾਰ ਦਰਵਾਜ਼ਾ (ਰੱਬ ਦਾ) ਖੜਕਾਏਗਾ, ਉਸ ਲਈ ਦਰਵਾਜ਼ਾ ਖੁਲ੍ਹੇਗਾ।

ਰਾਬਿਆ— ਕਿੰਨਾ ਚਿਰ ਤੁਸੀਂ ਇਉਂ ਕਹੋਗੇ? ਦਰਵਾਜ਼ਾ (ਰੱਬ ਦਾ) ਤਾਂ ਕਦੇ ਬੰਦ ਹੀ ਨਹੀਂ ਹੋਇਆ?

ਅਬੂਸੈਦ[24] (ਸਪੁੱਤਰ ਅਬੂਖੈਰ) ਨੇ ਦੱਸਿਆ ਹੈ ਕਿ ਸੂਫ਼ੀ ਹੋਣਾ, ਪਹਿਲੇ ਅੰਦਰ ਬੈਠੇ ਵਿਚਾਰਾਂ ਤੇ ਸੰਕਲਪਾਂ ਤੋਂ ਨਿਖੜਨਾ ਹੈ ਤੇ ਆਪਣੀ ਕਿਸਮਤ ਤੋਂ ਬਚਣ ਦਾ ਯਤਨ ਨਾ

ਕਰਨਾ ਹੈ।[25]

ਪਰਿਭਾਸ਼ਾਵਾਂ ਤੇ ਉਪਰੋਕਤ ਕਥਨਾਂ ਤੋਂ ਇਹ ਭਾਵ ਕੱਢਣਾ ਸਹੀ ਨਹੀਂ ਕਿ ਸੂਫ਼ੀ ਮੱਤ ਤੇ ਇਸ ਦੇ ਧਾਰਨੀ ਕੇਵਲ ਜੰਗਲਾਂ, ਦਾਇਰਿਆਂ (ਫ਼ਕੀਰਾਂ ਦੇ ਡੇਰਿਆਂ) ਆਦਿ ਨਾਲ ਹੀ ਸਬੰਧਿਤ ਹਨ ਅਤੇ ਇਸ ਮੱਤ ਦੀ ਸਿੱਖਿਆ, ਅਭਿਆਸ ਜਾਂ ਧਾਰਨੀਆਂ ਦਾ ਮਨੁੱਖੀ ਸਮਾਜ ਜਾਂ ਮਨੋਵਿਗਿਆਨ ਨਾਲ ਕੋਈ ਸਬੰਧ ਨਹੀਂ। ਆਧੁਨਿਕ ਵਿਦਵਾਨ ਇਸ ਵਿਚਾਰਧਾਰਾ ਨਾਲ ਸਹਿਮਤ ਨਹੀਂ।

ਅਸੀਂ ਪਿੱਛੇ ਭੀ ਸੰਕੇਤ ਕਰ ਆਏ ਹਾਂ ਕਿ ਸੂਫ਼ੀ ਮੱਤ ਮਨੁੱਖੀ ਸਮਾਜ ਦੇ ਇਤਿਹਾਸਕ ਕਾਰਨਾਂ ਦਾ ਫਲ ਹੈ। ਸਮਾਜਕ ਜੀਵਨ ਤੇ ਮਨੋਵਿਗਿਆਨਕ ਪ੍ਰਤੀਤੀ ਇਸ ਦੇ ਅੰਗ ਹਨ। ਵਿਦਵਾਨ ਲੇਖਕ ਇਸ ਵਿਚਾਰ ਨੂੰ ਹੀ ਮੰਨਦੇ ਹਨ :

"ਸੂਫ਼ੀ ਜਾਂ ਸੰਤ ਵਿਚਾਰਧਾਰਾ (ਸਕੂਲ), ਲੇਖਕ, ਸਿੱਖਿਆ, ਵਿਅੰਗ ਤੇ ਹਾਸ, ਰਹੱਸਵਾਦ ਤੇ ਸਿੱਟੇ ਸਭੋ ਕੁਝ ਹੀ ਸਮਾਜਕ ਤੇ ਮਨੋਵਿਗਿਆਨਕ ਮਨੁੱਖੀ ਵਿਚਾਰਾਂ ਨਾਲ ਸਬੰਧਿਤ ਹੈ।"[26]

ਮੰਨੇ ਪ੍ਰਮੰਨੇ ਸੂਫ਼ੀ ਫ਼ਕੀਰ ਉਪਰੋਕਤ ਕਥਨ ਦੀ ਪ੍ਰੋੜ੍ਹਤਾ ਕਰਦੇ ਭਾਸਦੇ ਹਨ :

ਸ਼ੇਖ ਨਿਜ਼ਾਮੁਦੀਨ ਔਲੀਆ[26] ਦੇ ਵਚਨ ਹਨ, 'ਰੱਬ ਦੀ ਭਗਤੀ' (devotion) ਦੋ ਪ੍ਰਕਾਰ ਦੀ ਹੈ।

(1) ਲਾਜ਼ਮੀ (intransitive) ਇਸ ਦਾ ਲਾਭ ਅਜਿਹੀ ਭਗਤੀ ਕਰਨ ਵਾਲੇ ਨੂੰ ਹੈ : ਨਿਮਾਜ਼ ਪੜ੍ਹਨੀ, (ਨਿੱਤਨੇਮ ਕਰਨਾ, ਪਾਠ ਪੂਜਾ ਆਦਿ) ਰੋਜ਼ਾ (ਵਰਤ ਰਖਣਾ, ਮੁਸਮਲਾਨਾਂ ਵਿਚ 30 ਰੋਜ਼ੇ ਰਮਜ਼ਾਨ ਦੇ ਮਹੀਨੇ ਰਖਣ ਦਾ ਹੁਕਮ ਹੈ। ਸਵੇਰੇ ਮੂੰਹ ਹਨੇਰੇ ਖਾ ਕੇ ਮੁੜ ਸ਼ਾਮ ਨੂੰ ਸੂਰਜ ਡੁੱਬਣ ਪਿੱਛੋਂ ਖਾਣਾ ਜਾਂ ਕੁਝ ਪੀਣਾ ਹੁੰਦਾ ਹੈ) ਤੇ ਹੱਜ (ਯਾਤਰਾ) ਆਦਿ।

(2) ਮੁਤਾਅਦੀ (transitive) ਦੂਜਿਆਂ ਦੇ ਸੁੱਖ ਲਈ ਜਿਵੇਂ ਸੇਵਾ, ਦਾਨ, ਇਸ ਦਾ ਲਾਭ ਅਮਿਤ ਤੇ ਅਨੰਤ ਹੈ।

ਪਾਠਕਾਂ ਵੱਲੋਂ ਸੂਫ਼ੀ ਮੱਤ ਸਬੰਧੀ ਹੋਰ ਭੀ ਕਈ ਇਕ ਪ੍ਰਸ਼ਨ ਪੁੱਛੇ ਜਾਂਦੇ ਹਨ। ਬਹੁਤ ਵਾਰ, ਸਹੀ ਉੱਤਰ ਨਾ ਮਿਲਣ ਕਾਰਨ ਭੀ ਸੂਫ਼ੀ ਮੱਤ ਬਾਬਤ ਕਈ ਭਰਮ ਭੁਲੇਖੇ ਹਨ। ਇਸ ਤਰ੍ਹਾਂ ਦੇ ਅਨੇਕਾਂ ਹੀ ਪ੍ਰਸ਼ਨਾਂ ਦੇ ਸੰਖੇਪ ਉੱਤਰ ਸ੍ਰੀ ਇੰਦਰੀਜ਼ ਸ਼ਾਹ[27] ਨੇ ਦਿੱਤੇ ਹਨ। ਆਪਣੇ ਪਾਠਕਾਂ ਦੀ ਗਿਆਤ ਲਈ ਕੁਝ ਕੁ ਉੱਤਰਾਂ ਦਾ ਸਾਰੰਸ਼ ਅਸੀਂ ਹੇਠਾਂ ਦੇ ਰਹੇ ਹਾਂ ਤਾਂ ਜੋ ਸੂਫ਼ੀ ਮੱਤ ਦਾ ਚਿੱਤਰ ਹੋਰ ਭੀ ਉਘੜ ਆਵੇ।

(ੳ) ਸੂਫ਼ੀ ਮੱਤ ਦੇ ਕੁਝ ਸਰਵ ਸਾਂਝੇ (ਵੱਖ-ਵੱਖ ਤਰ੍ਹਾਂ ਦੇ, ਸਮਿਆਂ ਦੇ ਸੂਫ਼ੀਆਂ ਦੇ) ਗੁਣ ਉਨ੍ਹਾਂ ਨੇ ਇਹ ਦੱਸੇ ਹਨ :

(1) ਮੁਰਸ਼ਦ (ਗੁਰੂ) ਦੇ ਹੋ ਜਾਣਾ।

(2) ਮੁਰੀਦਾਂ (ਚੇਲਿਆਂ, ਸ਼ਿਸ਼ਾਂ) ਦੀ ਬੁੱਧੀ ਦੀ ਸਮਝ ਦੀ ਪੱਧਰ 'ਤੇ ਉਪਦੇਸ਼ ਦੇਣਾ।

(3) ਵੱਖ-ਵੱਖ ਮਨੁੱਖਾਂ ਇਸਤਰੀਆਂ ਦੇ ਭਿੰਨ-ਭਿੰਨ ਲੱਛਣ ਮੰਨਣੇ।
(4) ਸੂਫ਼ੀ ਸਮਾਜ ਤੇ ਹੋਰ ਸ਼੍ਰੇਣੀਆਂ ਨਾਲ ਮੇਲ-ਜੋਲ ਤੇ ਪ੍ਰਭਾਵ ਦਾ ਆਦਾਨ-ਪ੍ਰਦਾਨ।
(5) ਰੂਪ ਤੇ ਇਸ ਦੇ ਪਿੱਛੇ ਲੁਕੀ ਅਸਲੀਅਤ।
(6) ਦੇਸ਼ ਕਾਲ ਦੀਆਂ ਹੱਦਾਂ ਤੋਂ ਰਹਿਤ ਹੋਣ ਕਾਰਨ ਇਹ ਭਿੰਨ-ਭਿੰਨ ਭਾਸ਼ਾਵਾਂ, ਰੰਗਾਂ ਤੇ ਦ੍ਰਿਸ਼ਟਾਂਤਾਂ ਜਾਂ ਮਜ਼ਹਬਾਂ ਆਦਿ ਦਾ ਵਿਤਕਰਾ ਨਹੀਂ ਕਰਦੇ।

## (ਅ) ਸੂਫ਼ੀ ਮੱਤ ਦਾ ਪ੍ਰਾਰੰਭ

ਭਾਰਤ ਤੇ ਹਿੰਦੂ ਸਮਾਜ ਵਿਚ ਸੰਤਾਂ, ਸਾਧੂਆਂ, ਮਹਾਤਮਾਵਾਂ, ਰਿਸ਼ੀਆਂ, ਮੁਨੀਆਂ ਆਦਿ ਦਾ ਵਰਣਨ ਪ੍ਰਾਇਤਿਹਾਸਕ ਤੇ ਵੈਦਿਕ ਕਾਲ ਤੋਂ ਹੀ ਪੜ੍ਹਦੇ, ਸੁਣਦੇ ਤੇ ਕਰਦੇ ਹਾਂ। ਇਸ ਕਾਰਨ ਇੱਥੇ ਇਹ ਪ੍ਰਸ਼ਨ ਘੱਟ ਹੀ ਕਦੇ ਸਾਡੇ ਮਨ ਵਿਚ ਉਪਜਦਾ ਹੈ ਕਿ ਕੋਈ ਸੰਤ ਮੱਤ ਕਿਵੇਂ ਆਰੰਭ ਹੋਇਆ। ਪਰ ਮੁਸਲਮਾਨੀ ਜਾਂ ਸੈਮਟਿਕ ਦੇਸ਼ਾਂ ਦੇ ਸੰਦਰਭ ਵਿਚ, ਜਿਨ੍ਹਾਂ ਨਾਲ ਸੂਫ਼ੀ ਮੱਤ ਦਾ ਅਟੁੱਟ ਸਬੰਧ ਹੈ, ਇਹ ਸ਼ੰਕਾ ਸੁਭਾਵਕ ਹੈ ਕਿਉਂਕਿ ਪੁਰਾਤਨ ਯਹੂਦੀ ਮੱਤ ਤੇ ਇਸਲਾਮ ਦੇ ਆਰੰਭ ਤੋਂ ਪਹਿਲਾਂ ਦੇ ਅਰਬ ਸਭਿਆਚਾਰ ਵਿਚ ਕਿਤੇ ਤਿਆਗਵਾਦ ਦਾ ਕੋਈ ਅੰਸ਼ ਨਹੀਂ, ਸਗੋਂ ਇਸਲਾਮ ਜੀਵਨ ਵਿਚ ਸੁਚੇਤ ਭਾਗ ਲੈਣ ਦੀ ਸਿੱਖਿਆ ਦਿੰਦਾ ਹੈ। ਸੂਫ਼ੀ ਮੱਤ ਤਿਆਗਵਾਦ ਦਾ ਸੰਤ ਮੱਤ[28] ਹੈ ਤੇ 8ਵੀਂ ਸਦੀ ਈਸਵੀ ਵਿਚ ਅਰਬ ਦੇਸ਼ਾਂ ਵਿਚ ਹੀ ਉਪਜਿਆ ਤੇ ਇਸਲਾਮ ਦਾ ਵਿਰੋਧੀ ਸਮਝਿਆ ਗਿਆ। ਸਨਾਤਨੀਆਂ ਵੱਲੋਂ ਇਸ ਦਾ ਤਿੱਖਾ ਵਿਰੋਧ ਹੋਇਆ ਤੇ ਕਈ ਸੂਫ਼ੀਆਂ ਨੂੰ ਡੰਨ ਮਿਲੇ ਤੇ ਕਈਆਂ ਨੂੰ ਮੌਤ ਦੇ ਘਾਟ ਉਤਾਰਿਆ ਗਿਆ। ਮਨਸੂਰ (ਮ੍ਰਿਤੂ 922) ਤੇ ਸ਼ਮਸ ਤਬਰੇਜ਼ (ਜ. 630 ਹਿਜਰੀ) ਦੋ ਉੱਘੀਆਂ ਮਿਸਾਲਾਂ ਹਨ।

ਬੁੱਧ ਮੱਤ, ਗਿਆਨਵਾਦ, ਨਿਓਪਲੈਟੋਨਿਜ਼ਮ[29], ਮੈਨੀਚੈਇਜ਼ਮ[30] (manichaeism) ਸੰਤ ਮੱਤ ਜਾਂ ਤਿਆਗਵਾਦ ਇਸਲਾਮ ਤੋਂ ਪਹਿਲਾਂ ਭੀ ਮੱਧ ਪੂਰਬ ਦੇ ਦੇਸ਼ਾਂ ਵਿਚ ਸਮਰਕੰਦ ਤੋਂ ਮਿਸਰ ਤਕ ਇਨ੍ਹਾਂ ਮੱਤਾਂ ਦੇ ਪ੍ਰਭਾਵ ਹੇਠ ਸਨ। ਇਨ੍ਹਾਂ ਧਰਮਖੰਡਾਂ ਦੇ ਵਸਨੀਕ ਈਸਾਈ ਜਾਂ ਜੋਰਾਸ਼ਟਰੀਅਨ[31] (ਪਾਰਸੀ) ਸਨ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਸੰਤਪੁਣਾ ਜਾਂ ਤਿਆਗਵਾਦ ਪ੍ਰਚੱਲਤ ਜੱਥੇਬੰਦ ਧਰਮਾਂ ਨਾਲੋਂ ਵਧੇਰੇ ਪਵਿੱਤਰ ਤੇ ਉੱਚਾ ਹੈ ਅਤੇ ਇਸ ਤਰ੍ਹਾਂ ਜਦ ਇਨ੍ਹਾਂ ਦੇਸ਼ਾਂ ਦੇ ਲੋਕਾਂ ਦਾ ਅਰਬ ਦੇ ਵਸਨੀਕਾਂ ਨਾਲ ਵਾਸਤਾ ਪਿਆ ਤਾਂ ਸਭਿਅਤਾ ਦੇ ਹੋਰ ਅੰਗਾਂ ਵਾਂਗ ਤਿਆਗਵਾਦ ਦਾ ਭੀ ਅਸਰ ਹੋਇਆ। ਡਾ. ਐਸ. ਆਰ. ਸ਼ਾਰਦਾ ਦਾ ਵਿਚਾਰਿਆ ਨਤੀਜਾ ਹੈ :

"ਪ੍ਰਾਰੰਭਕ ਸੂਫ਼ੀ ਮੱਤ ਇਸਲਾਮ ਤੇ ਇਸਲਾਮ ਤੋਂ ਪਹਿਲਾਂ ਦੇ ਦਵੈਤਵਾਦੀ ਸੰਤ ਮੱਤਾਂ ਦਾ ਮਿਸ਼ਰਨ ਹੈ ਜਿਸ ਵਿਚ ਮੁੱਖ ਭਾਂਤ ਗਿਆਨਵਾਦ ਤੇ ਨਿਊ-ਪਲੈਟੋਨਿਜ਼ਮ (neo-platonism) ਤੇ ਬੁੱਧ ਮੱਤ ਆਦਿ ਹਨ। ਸਹੀ ਹੈ ਕਿ ਸੂਫ਼ੀ ਲਹਿਰ, ਇਸਲਾਮ ਤੋਂ ਪਹਿਲਾਂ ਦੇ ਸੰਤ ਮੱਤ ਦਾ ਹੀ ਪਸਾਰ ਹੈ ਜਿਸ ਨੇ ਇਸਲਾਮ ਦਾ ਪ੍ਰਭਾਵ ਪ੍ਰਵਾਨ ਕਰ ਲਿਆ। ਅਬੂ ਨਾਸਰ ਸਰਾਜ (ਮ੍ਰਿਤੂ 908 ਈ.) ਸੂਫ਼ੀ ਮੱਤ ਦਾ ਸਭ ਤੋਂ ਪੁਰਾਣਾ ਲੇਖਕ ਹੈ। ਉਹ ਭੀ

ਆਪਣੀ ਪੁਸਤਕ 'ਕਿਤਾਬੁਲ ਲਾਮ ਫਿਤ-ਤਸੱਵਫ' ਵਿਚ ਇਸੇ ਵਿਚਾਰ ਦੀ ਪ੍ਰੋੜ੍ਹਤਾ ਕਰਦਾ ਹੈ। ਅਰਬ ਵਿਚ ਅੱਠਵੀਂ ਸਦੀ ਵਿਚ ਦੋ ਪ੍ਰਕਾਰ ਦੇ ਸੰਤਾਂ ਦੀ ਸੂਹ ਮਿਲਦੀ ਹੈ :

(1) ਕੁਰਾਨ ਮਜੀਦ ਅਨੁਸਾਰ ਤਿਆਗੀ ਜਿਨ੍ਹਾਂ ਨੂੰ ਜ਼ਾਹਿਦ ਜਾਂ ਫ਼ਕੀਰ ਕਿਹਾ ਜਾਂਦਾ ਸੀ।

(2) ਸੂਫ਼ੀ ਫ਼ਕੀਰ।

ਜ਼ਾਹਿਦ ਤਾਂ ਕੇਵਲ ਆਪਣੇ ਪਾਪਾਂ (ਗੁਨਾਹਾਂ) ਦੀ ਮੈਲ ਧੋਣ ਲਈ ਤੇ ਨਰਕ (ਦੋਜ਼ਖ) ਦੀ ਅੱਗ ਤੋਂ ਬਚਣ ਲਈ ਤਪੱਸਿਆ (ਜ਼ੋਹਦ) ਕਰਦੇ ਸਨ ਪਰ ਸੂਫ਼ੀ ਉਹ ਸੰਤ ਸਨ, ਜੋ ਮਸਤੀ (ਬੇਖੁਦੀ) ਦੀ ਹਾਲਤ ਵਿਚ ਸੱਚੇ ਆਪੇ ਤੇ ਰੱਬ ਦੀ ਪਛਾਣ ਲਈ ਸਭ ਕੁਝ ਤਿਆਗ ਕਰਦੇ ਸਨ।

ਬਲਖ ਦੇ ਯਾਹੀਆ ਨੇਂ ਜਿਸ ਦੀ ਮ੍ਰਿਤੂ 867 ਈ. ਵਿਚ ਹੋਈ, ਕਿਹਾ ਸੀ, "ਜ਼ਾਹਿਦ ਇਸ ਜਹਾਨ ਦੇ ਸੁੱਖ ਆਰਾਮ ਤੇ ਖੁਸ਼ੀ ਤਿਆਗਦੇ ਹਨ ਪਰ ਸੂਫ਼ੀ ਅਗਲੇ ਜਹਾਨ (ਪ੍ਰਲੋਕ) ਦੇ ਸੁੱਖ, ਆਰਾਮ ਭੀ ਤਿਆਗਦੇ ਹਨ। ਜ਼ਾਹਿਦ ਬਹਿਸ਼ਤ ਵਿਚ ਇਨ੍ਹਾਂ ਸੁੱਖਾਂ ਦੀ ਆਸ ਰਖਦੇ ਹਨ, ਪਰ ਸੂਫ਼ੀ ਤਾਂ ਬਹਿਸ਼ਤ ਵਿਚ ਭੀ ਪਰਦੇਸੀ ਹੈ।" ਰਾਬਿਆ ਨੇ ਕਿਹਾ ਸੀ, ਮੈਂ ਬਹਿਸ਼ਤਾਂ ਨੂੰ ਫੂਕਣਾ ਤੇ ਦੋਜ਼ਖਾਂ ਦੀ ਅੱਗ ਨੂੰ ਠੰਡਾ ਕਰਨਾ ਚਾਹੁੰਦੀ ਹਾਂ ਅਤੇ ਮੈਂ ਰੱਬੀ ਪਿਆਰ ਵਿਚ ਇੰਨੀ ਮਸਤ ਹਾਂ ਕਿ ਹੋਰ ਕਿਸੇ ਲਈ ਪ੍ਰੇਮ ਜਾਂ ਘ੍ਰਿਣਾ ਦੀ ਮੇਰੇ ਕੋਲ ਥਾਂ ਹੀ ਨਹੀਂ।

(ਡਾ. ਸ਼ਾਰਦਾ, ਪੰਨਾ 12)

728 ਈ. ਵਿਚ ਮ੍ਰਿਤੂ ਪਾਉਣ ਵਾਲੇ ਅਲ ਹਸਨ ਅਲ ਬਸਰੀ ਦੇ ਉਪਦੇਸ਼ ਤੇ ਉਸ ਦੇ ਸੂਫ (ਉਨ) ਦੇ ਪਹਿਰਾਵੇ ਉੱਤੇ ਉਸ ਦੇ ਸਮਕਾਲੀ ਵਿਦਵਾਨ ਇਬਨ ਸੀਰੀਂ ਨੇ ਨੁਕਤਾ-ਚੀਨੀ ਕੀਤੀ ਸੀ। ਹਸਨ ਅਲ ਬਸਰੀ ਨੇ ਕਿਹਾ ਸੀ, "ਦੋਜ਼ਖ ਦੇ ਡਰ ਜਾਂ ਬਹਿਸ਼ਤ ਦੀ ਆਸ ਉੱਤੇ ਤਿਆਗ, ਕੋਈ ਤਿਆਗ ਨਹੀਂ, ਅਸਲ ਤਿਆਗ ਹੈ ਰੱਬ ਦੀ ਪ੍ਰਤੀਤੀ ਲਈ ਤਿਆਗ, ਤੇ ਇਹ ਪ੍ਰਤੀਤੀ ਆਪੇ ਨੂੰ ਸ਼ੁੱਧ ਕਰਨ ਨਾਲ ਪ੍ਰਾਪਤ ਹੁੰਦੀ ਹੈ।"[33]

ਇਸ ਸਾਰੇ ਵੇਰਵੇ ਤੋਂ ਪ੍ਰਤੱਖ ਹੈ ਕਿ ਸੂਫ਼ੀ ਮੱਤ ਇਸਲਾਮ ਦੀ ਸ਼ਾਖ ਨਹੀਂ। ਇਉਂ ਅਸੀਂ ਇਸ ਸਿੱਟੇ 'ਤੇ ਪੁੱਜਦੇ ਹਾਂ ਕਿ ਸੰਤ ਮੱਤ ਤਾਂ ਦੁਨੀਆਂ ਦੇ ਆਦਿ ਤੋਂ ਹੀ ਹੈ ਪਰ ਸੂਫ਼ੀ ਮੱਤ ਅਰਬ਼ਾਂ ਤੇ ਹੋਰ ਦੇਸ਼ਾਂ ਦੇ ਸਬੰਧਾਂ ਤੋਂ 8ਵੀਂ ਸਦੀ ਦੇ ਲਗਭਗ ਆਰੰਭ ਹੋਇਆ ਹੈ, ਅਰਥਾਤ ਮੁਸਲਮਾਨ ਮਜ਼ਹਬ ਜਾਂ ਮੁਹੰਮਦ ਸਾਹਿਬ ਤੋਂ ਲਗਭਗ ਇਕ ਸਦੀ ਪਹਿਲਾਂ। ਇਸਲਾਮ ਇਕ ਜਥੇਬੰਦ ਧਰਮ ਹੈ ਜਿਸ ਦਾ ਇਕ ਧਾਰਮਿਕ ਗ੍ਰੰਥ (ਕੁਰਆਨ ਮਜੀਦ) ਹੈ ਤੇ ਇਕ ਪੈਗ਼ੰਬਰ (ਬਾਨੀ, ਮੋਢੀ ਜੋ ਰੱਬ ਦਾ ਪੈਗ਼ਾਮ ਲੈ ਕੇ ਆਇਆ) ਤੇ ਇਕ ਸ਼ਰ੍ਹਾ,

*ਕਬੀਰ ਬਾਣੀ ਵਿਚ ਭੀ ਆਉਂਦਾ ਹੈ :

*ਕਵਨ ਨਰਕ ਕਿਆ ਸੁਰਗ ਬਿਚਾਰਾ ਸੰਤਨ ਦੋਊ ਰਾਦੇ।*
*ਹਮ ਕਾਹੂ ਕੀ ਕਾਣਿ ਨਾ ਕਢਤੇ ਅਪਨੇ ਗੁਰ ਪਰਸਾਦੇ।*

(*ਆਦਿ ਗ੍ਰੰਥ*, ਰਾਮਕਲੀ ਕਬੀਰ, ਪੰਨਾ ੯੬੯)

ਪਰ ਸੂਫ਼ੀਆਂ ਦੇ ਰੱਬ ਨੂੰ ਲੱਭਣ ਦੇ ਢੰਗ ਓਨੇ ਹੀ ਹਨ ਜਿੰਨੇ ਸੂਫ਼ੀ। ਹਜ਼ਰਤ ਮੁਹੰਮਦ ਸਾਹਿਬ ਨੂੰ ਭੀ ਇਕ ਸੂਫ਼ੀ ਮੰਨਿਆ ਜਾਂਦਾ ਹੈ।

ਡੀ. ਬੀ. ਮੈਕਡਾਨਲਡ ਨੇ ਲਿਖਿਆ ਹੈ—

Mohammad was a sufi when on his way to become a prophet.

ਅਰਥਾਤ "ਪੈਗੰਬਰੀ ਦੇ ਦਰਜੇ ਉੱਤੇ ਪੁੱਜਣ ਦੇ ਰਾਹ ਵਿਚ ਮੁਹੰਮਦ ਸਾਹਿਬ ਇਕ ਸੂਫ਼ੀ ਹੀ ਸਨ।"

8ਵੀਂ ਸਦੀ ਵਿਚ ਸੂਫ਼ੀ ਮੱਤ ਦੇ ਪ੍ਰਾਰੰਭ ਦੀ ਇਤਿਹਾਸਕ ਪਿਛੋਕੜ ਇੱਥੇ ਵਿਚਾਰਨੀ ਯੋਗ ਹੋਵੇਗੀ :

ਮੁਸਲਮਾਨ ਮਜ਼ਹਬ ਜਾਂ ਇਸਲਾਮ ਦੇ ਆਰੰਭ ਤੋਂ ਪਹਿਲਾਂ ਅਰਬ ਦੇ ਉੱਤਰ ਵੱਲ ਦੋ ਸ਼ਕਤੀਸ਼ਾਲੀ ਤੇ ਇਕ ਦੂਜੇ ਦੇ ਟਾਕਰੇ ਦੇ ਦੇਸ਼ ਤੇ ਧਰਮ ਸਨ—ਪਰਸ਼ੀਆ (ਈਰਾਨ) ਜਿੱਥੇ ਜ਼ੋਰਾਸਟਰੀਅਨ (ਪਾਰਸੀ) ਮੱਤ ਸੀ ਤੇ ਬੈਜ਼ਨਟਾਈਨ ਜਿੱਥੇ ਈਸਾਈ ਮਜ਼ਹਬ ਦਾ ਜ਼ੋਰ ਸੀ। ਸੀਰੀਆ ਤੇ ਮਿਸਰ ਦੇ ਵਸਨੀਕ ਈਸਾਈ ਸਨ ਪਰ ਉਹ ਬਹੁਤੇ ਕੱਟੜ ਤੇ ਸਨਾਤਨੀ ਨਹੀਂ ਸਨ। ਇਸ ਲਈ ਬੈਜ਼ਨਟਾਈਨ ਦੇ ਬਹੁਤੇ ਹੀ ਕੱਟੜਪੰਥੀ ਹਾਕਮ ਈਸਾਈਆਂ ਦੇ ਹੱਥੋਂ ਉਨ੍ਹਾਂ ਨੂੰ ਕਤਲ ਤੇ ਹੋਰ ਜ਼ੁਲਮ ਸਹਿਣੇ ਪੈਂਦੇ ਸਨ। ਇਸੇ ਤਰ੍ਹਾਂ ਈਰਾਨ ਦੇ ਕੱਟੜ ਜ਼ੋਰਾਸਟਰੀਅਨ ਅਣਜ਼ੋਰਾਸਟਰੀਅਨਾਂ ਤੇ ਮੈਸੋਪੋਟੇਮੀਆ ਦੇ ਅਣਈਸਾਈਆਂ ਉੱਤੇ ਅਤਿਆਚਾਰ ਕਰਦੇ ਰਹਿੰਦੇ ਸਨ। ਦੋਹਾਂ ਹੀ ਰਾਜਾਂ ਵਿਚ ਗਿਆਨਵਾਦੀ ਤੇ ਮੈਨੀਸ਼ੀਅਨਾਂ ਦੇ ਸੰਤ ਮਤੇ ਦੇ ਲੋਕਾਂ (ਸਾਧੂਆਂ, ਸੰਤਾਂ) ਉੱਤੇ ਅਤਿਆਚਾਰ ਹੁੰਦੇ ਸਨ। ਉਨ੍ਹਾਂ ਤੋਂ ਬਚਣ ਲਈ ਇਹ ਸਾਧੂ ਲੋਕ ਮਾਰੂਥਲਾਂ ਵੱਲ ਚਲੇ ਗਏ।

ਭਾਰਤ ਵਿਚ ਦ੍ਰਾਵੜਾਂ ਦਾ ਇਤਿਹਾਸ ਇਸ ਤਰ੍ਹਾਂ ਦਾ ਹੀ ਹੈ।

ਸੋ ਮੁਸਲਮਾਨਾਂ ਦੇ ਅਰਬ ਦੇਸ਼ ਦੇ ਕਬੀਲਿਆਂ ਨੇ ਜਦੋਂ ਲੁੱਟ-ਮਾਰ ਦੇ ਲਾਲਚ ਵਿਚ ਇਰਾਕ, ਸੀਰੀਆ, ਮਿਸਰ, ਈਰਾਨ, ਖੁਰਾਸਾਨ ਤੋਂ ਬਲਖ, ਬੁਖਾਰਾ ਤੇ ਸਮਰਕੰਦ ਉੱਤੇ ਹਮਲੇ ਕੀਤੇ ਤੇ ਜਿੱਤ ਪ੍ਰਾਪਤ ਕੀਤੀ ਤਾਂ ਇਨ੍ਹਾਂ ਨੇ ਉੱਥੋਂ ਦੇ ਲੋਕਾਂ ਨੂੰ ਮੌਤ ਜਾਂ ਇਸਲਾਮ ਦੋਹਾਂ ਵਿਚੋਂ ਇਕ ਚੁਣਨ ਲਈ ਹੁਕਮ ਦਿੱਤੇ। ਅਨੇਕਾਂ ਨੇ ਜਾਨ ਬਚਾਉਣ ਲਈ ਇਸਲਾਮ ਕਬੂਲ ਲਿਆ। ਇੱਥੋਂ ਤਕ ਕਿ ਜੰਗੀ ਕੈਦੀ ਭੀ ਜੋ ਮੁਸਲਮਾਨ ਬਣਨਾ ਮੰਨ ਜਾਂਦੇ ਤਾਂ ਛੱਡ ਦਿੱਤੇ ਜਾਂਦੇ। ਫਿਰ ਭੀ ਇਹ ਮੁਸਲਿਮ ਆਪਣੇ ਹਾਕਮ ਅਰਬੀਆਂ ਦੇ ਸਮਾਨ ਨਹੀਂ ਸਨ ਬਣਦੇ। ਇਹ ਆਰਥਿਕ ਤੇ ਸਮਾਜਕ ਭਾਂਤ ਨੀਵੇਂ ਹੀ ਰਹਿੰਦੇ ਸਨ। ਅਬਾਸੀ ਖਲੀਫ਼ਿਆਂ[34] ਨੇ ਇਨ੍ਹਾਂ ਵਿਚੋਂ ਸੰਤ ਮਹਾਤਮਾ, ਜੋ ਪੜ੍ਹਦੇ ਲਿਖਦੇ ਤੇ ਪ੍ਰਚਾਰ ਕਰਦੇ ਸਨ, ਨੂੰ ਮਾਰ ਦੇਣਾ ਆਰੰਭ ਕਰ ਦਿੱਤਾ। ਸੋ ਉਹ ਤਿਆਗੀ ਬਣ ਗਏ ਤੇ ਇਉਂ ਮੋਨਧਾਰੀ ਹੋ ਗਏ।

ਇਸ ਪ੍ਰਾਰੰਭਕ ਕਾਲ ਦੇ ਪ੍ਰਸਿੱਧ ਸੰਤ (ਸੂਫ਼ੀ) ਸਨ :

ਅਲਹਸਨ ਅਲਬਸਰੀ (ਮ੍ਰਿਤੂ 728 ਈ.) ਹਬੀਬ ਆਜ਼ਮੀ ਇਬਰਾਹੀਮ (ਮ੍ਰਿਤੂ 777 ਈ.) ਅਲਫੁਜ਼ੈਲ (ਮ੍ਰਿਤੂ 805 ਈ.), ਸ਼ਕੀਕ ਬਲਖਵੀ (ਮ੍ਰਿਤੂ 810 ਈ.) ਅਤੇ ਬਸਰੇ ਦੀ ਰਾਬਿਆ (ਜ. 801 ਈ.)। ਇਨ੍ਹਾਂ ਦੇ ਵਚਨ ਸੰਸਾਰਕ ਪਦਾਰਥਾਂ ਤੇ ਅਮੀਰੀ ਦੇ ਤਿਆਗ

ਤੇ ਰੱਬ ਦੀ ਰਜ਼ਾ ਨੂੰ ਖ਼ੁਸ਼ੀ ਨਾਲ ਮੰਨਣ ਦਾ ਉਪਦੇਸ਼ ਕਰਦੇ ਹਨ, ਜਿਵੇਂ :

(1) ਇਸ ਦੁਨੀਆ ਦੇ ਤੇ ਇਸ ਦੇ ਸਾਰੇ ਝੰਬੇਲਿਆਂ ਤੋਂ ਬਚੋ, ਕਿਉਂਕਿ ਇਹ ਇਕ ਸੱਪ ਦੀ ਤਰ੍ਹਾਂ ਹਨ ਜੋ ਛੋਹੋ ਤਾਂ ਬਹੁਤ ਨਰਮ ਤੇ ਕੋਮਲ ਹੁੰਦਾ ਹੈ ਪਰ ਉਸ ਦੀ ਜ਼ਹਿਰ ਮਾਰੂ ਹੈ.....ਕਿਉਂਕਿ ਇਸ ਦੁਨੀਆ ਦਾ ਰੱਬ ਦੀ ਨਜ਼ਰ ਵਿਚ ਨਾ ਕੋਈ ਮੁੱਲ ਹੈ ਨਾ ਸਤਿਕਾਰ, ਇਹ ਇੰਨੀ ਹੋਲੀ ਜਾਂ ਤੁੱਛ ਹੈ ਕਿ ਰੱਬ ਦੀ ਦਰਗਾਹ ਵਿਚ ਇਸ ਦਾ ਮੁੱਲ ਪੱਥਰ ਦੇ ਇਕ ਗੀਟੇ ਜਾਂ ਮਿੱਟੀ ਦੇ ਢੇਲੇ ਜਿੰਨਾ ਭੀ ਨਹੀਂ। ਮੈਨੂੰ ਦੱਸਿਆ ਗਿਆ ਹੈ ਕਿ ਰੱਬ ਨੇ ਇਸ ਦੁਨੀਆਂ ਜਿੰਨੀ ਘ੍ਰਿਣਤ ਵਸਤੂ ਹੋਰ ਨਹੀਂ ਬਣਾਈ। ਉਹ ਇਸ ਤੋਂ ਇੰਨੀ ਘ੍ਰਿਣਾ ਕਰਦਾ ਹੈ ਕਿ ਇਸ ਨੂੰ ਬਣਾਉਣ ਤੋਂ ਲੈ ਕੇ ਅੱਜ ਤਕ ਮੁੜ ਉਸ ਨੇ ਇਸ ਵੱਲ ਵੇਖਿਆ ਵੀ ਨਹੀਂ।(ਰਾਬਿਆ)

ਮੇਰੀ ਕੋਈ ਰੂਪਕ ਹੋਂਦ ਨਹੀਂ। ਮੈਂ ਹੋਣਾ ਬੰਦ ਕਰ ਦਿੱਤਾ ਹੈ ਤੇ ਆਪੇ ਤੋਂ (ਮੈਂ ਤੋਂ) ਪਾਰ ਹੋ ਗਈ ਹਾਂ। ਮੇਰੀ ਹੋਂਦ ਰੱਬ ਵਿਚ ਹੈ ਤੇ ਮੈਂ ਸਾਰੀ ਉਸੇ ਦੀ ਹਾਂ। ਮੈਂ ਉਸ ਦੇ ਹੁਕਮ ਦੇ ਪਰਛਾਵੇਂ ਵਿਚ ਜੀਉਂਦੀ ਹਾਂ। (ਰਾਬਿਆ)

ਸੱਚਾ ਸੂਫ਼ੀ ਉਹ ਹੈ ਜੋ ਸ਼ਰੀਅਤ ਦੀਆਂ ਦੱਸੀਆਂ ਹੱਦਾਂ ਅਤੇ ਉਸ ਦੇ ਸੰਜਮ ਦਾ ਸਤਿਕਾਰ ਕਰੇ, ਉਸ ਦੀ ਪਾਲਣਾ ਕਰੇ, ਪਰ ਨਾਲ ਹੀ ਆਪਣੇ ਅੰਦਰ ਆਤਮਿਕ ਖੋਜ ਕਰਕੇ ਸਾਧਨਾਂ ਰਾਹੀਂ ਆਪਣੀ ਆਤਮਾ ਨੂੰ ਉਜਲ ਕਰੇ ਅਤੇ ਸਰਵ ਮਾਨਵ ਪ੍ਰੇਮ, ਸੇਵਾ, ਸਹਿਨਸ਼ੀਲਤਾ ਅਤੇ ਬੇਮੁਥਾਜੀ ਦੇ ਗੁਣ ਉਸ ਵਿਚ ਉਪਜਾਵੇ।[35] (ਅਮਾਮ ਗਜ਼ਾਲੀ)

ਅੰਤ ਵਿਚ ਇਹ ਕਿਹਾ ਜਾ ਸਕਦਾ ਹੈ ਕਿ

(ੳ) "ਤਸੱਵੁੱਫ਼ ਦੇ ਅਨੇਕਾਂ ਦਰਜੇ, ਪਰੰਪਰਾਵਾਂ ਅਤੇ ਉਸ ਦਿਆਂ ਭੇਖਾਂ ਦੇ ਪ੍ਰਧਾਨ ਭੇਦ ਹਨ, ਜਿਵੇਂ ਭਾਰਤੀ ਸੰਤ ਮੱਤ ਦੇ, ਜਿਸ ਵਿਚ ਜੋਗੀ, ਜੰਗਮ, ਸੰਨਿਆਸੀ, ਬੈਰਾਗੀ, ਉਦਾਸੀ, ਅਵਧੂਤ, ਆਦਿ ਕਿੰਨੇ ਹੀ ਮੱਤ ਮਤਾਂਤਰ ਹਨ, ਅਤੇ ਬਾਵਜੂਦ ਕਈ ਪ੍ਰਕਾਰ ਦੇ ਭੇਦਾਂ ਦੇ ਸਭ ਜੋਗੀ ਦੀ ਪਰਿਭਾਸ਼ਾ ਦੇ ਅਧੀਨ ਹਨ, ਇਵੇਂ ਹੀ ਤਸੱਵੁੱਫ਼ ਦੇ ਵੀ ਅਨੇਕਾਂ ਭੇਦ ਅਤੇ ਭੇਖ ਹਨ, ਅਤੇ ਜਿਵੇਂ ਜਿਵੇਂ ਸਮਾਂ ਲੰਘਦਾ ਗਿਆ ਹੈ, ਓਵੇਂ ਭੇਖ ਅਤੇ ਉਨ੍ਹਾਂ ਨਾਲ ਸਬੰਧਿਤ ਪਰੰਪਰਾਵਾਂ ਉਪਜਦੀਆਂ ਗਈਆਂ ਹਨ। ਇਨ੍ਹਾਂ ਸਭਨਾਂ ਦਾ ਵੇਰਵਾ ਆਪਣੇ ਆਪ ਵਿਚ ਪੂਰਾ ਪੁਸਤਕਾਲਾ ਬਣ ਜਾਂਦਾ ਹੈ।

(ਅ) ਤਸੱਵੁੱਫ਼ ਇਸ ਅਤਿਅੰਤ ਆਪਾ ਸੰਭਾਲਣ, ਸੰਜਮੀ ਅਤੇ ਸ਼ਰੀਅਤ ਤੇ ਅਨੁਕੂਲ ਜੀਵਨ ਬਿਤਾਉਣ ਵਾਲੇ ਦਰਵੇਸ਼ਾਂ ਤੋਂ ਲੈ ਕੇ, ਜਿਨ੍ਹਾਂ ਵਿਚ ਸ਼ੇਖ਼ ਫ਼ਰੀਦ ਭੀ ਸ਼ਾਮਲ ਹਨ, ਰਹੱਸਵਾਦੀ, ਸਾਧਕ, ਆਵੇਸ਼ਕਾਲੀ ਅਤੇ ਕਈ ਪ੍ਰਕਾਰ ਦੇ ਪਰੰਪਰਾ ਨੂੰ ਖੰਡਿਤ ਕਰਨ ਵਾਲੇ ਰਿੰਦ ਅਲਸਮਤ ਸ਼ਾਮਲ ਹਨ, ਤਕ ਸਾਰੇ ਹੀ ਕਿਸੇ ਨਾ ਕਿਸੇ ਰੂਪ ਵਿਚ ਸੂਫ਼ੀ ਅਖਵਾਉਂਦੇ ਹਨ।

## ਸੰਕੇਤ ਤੇ ਹਵਾਲੇ

1. W. T. Stace, *The Teaching of the Mystics*, New York, 1960, pp. 14-15. ਸਯਦ ਅਤਹਾਰ ਅਬਾਸ ਰਿਜ਼ਵੀ ਦੀ ਪੁਸਤਕ *A History of Sufism in India* ਵਿਚੋਂ ਹਵਾਲਾ, ਪੰਨਾ 18.

2. ਤਿਆਗਵਾਦ (ascetism) ਸਾਧੂਪੁਣਾ, ਉਦਾਸੀ, ਸੰਤ ਮੱਤ, ਸੰਤਤਾਈ, ਫ਼ਕੀਰੀ, ਭਿਖਸ਼ੂਪੁਣਾ ਆਦਿ। ਭਾਵ ਹੈ ਸੰਸਾਰਕ ਪਦਾਰਥਾਂ ਤੇ ਮੋਹ ਮਾਇਆ ਦਾ ਆਪ ਤਿਆਗ ਕਰਨਾ ਤਾਂ ਜੋ ਸੁਰਗਾਂ ਜਾਂ ਪਰਲੋਕ ਵਿਚ ਸੁਖ ਤੇ ਖ਼ੁਸ਼ੀ ਮਿਲੇ। ਇਸ ਵਿਚ ਸਰੀਰਕ ਜਾਂ ਇੰਦਰਿਆਵੀ ਵਾਸ਼ਨਾ ਦਾ ਮਾਰਨਾ ਭੀ ਸ਼ਾਮਲ ਹੈ। ਸਿੱਧਾਂ ਜੋਗੀਆਂ ਨੇ ਭੀ ਇਸੇ ਮਾਰਗ ਨੂੰ ਅਪਣਾਇਆ ਹੁੰਦਾ ਹੈ।
3. ਸ਼ੁੱਧਵਾਦ (Puritancalism or puritanism) ਇੰਗਲੈਂਡ ਦੇ ਈਸਾਈ ਧਰਮ ਵਿਚ ਚਲੀ ਇਕ ਧਾਰਮਿਕ ਲਹਿਰ ਜਿਸ ਨੇ ਰਸਮਾਂ, ਰੀਤਾਂ ਵਿਰੁੱਧ ਅੰਦੋਲਨ, ਰਾਣੀ ਅਲੈਜ਼ਬਿਥ ਵੇਲੇ ਕੀਤਾ, ਇਨ੍ਹਾਂ ਵਿਚ ਫੇਰ ਅੱਗੇ ਕਈ ਸ਼੍ਰੇਣੀਆਂ ਬਣ ਗਈਆਂ ਸਨ।
4. ਪ੍ਰਾਭੌਤਕਵਾਦ (metaphysicalism) ਸਭ ਵਸਤਾਂ ਦੇ ਅੰਦਰ ਛਿਪੇ ਅਰਥ, ਭਾਵ ਤੇ ਉਨ੍ਹਾਂ ਦੀ ਅੰਤਿਮ ਰੁਚੀ ਦਾ ਅਧਿਐਨ। ਇਹ ਗਿਆਨ, ਵਿਗਿਆਨ ਜਾਂ ਤਰਕ ਉੱਤੇ ਆਧਾਰਤ ਨਹੀਂ, ਸਗੋਂ ਆਪਣੇ ਹੀ ਅੰਤਰ-ਆਤਮੇ ਝਾਤੀ ਤੇ ਮੰਨੇ ਪ੍ਰਮੰਨੇ ਸਿਧਾਂਤਾਂ ਉੱਤੇ ਆਧਾਰਤ ਹੁੰਦਾ ਹੈ। ਦਾਰਸ਼ਨਿਕ ਕਾਂਟ (Kant) ਇਸ ਨੂੰ ਰੱਬ ਦਾ ਵਿਗਿਆਨ, ਸੁਤੰਤਰਤਾ ਤੇ ਅਮਰਤਾ ਕਹਿੰਦਾ ਹੈ।
5. ਅਗਸਤ 22, 1982 ਦੇ ਸੰਡੇ ਟ੍ਰਿਬਿਊਨ (ਅੰਗਰੇਜ਼ੀ) ਵਿਚ ਡਾ. ਮੋਹਨ ਸਿੰਘ ਦਾ ਲੇਖ *Five Pillars of Sufism in Punjab* (ਪੰਜਾਬ ਵਿਚ ਸੂਫ਼ੀ ਮੱਤ ਦੇ ਪੰਜ ਥੰਮ੍ਹ), ਕਾਲਮ 1, ਪੈਰਾ 3, ਇਸ ਲੇਖ ਦੇ ਪੰਜ ਥੰਮ੍ਹਾਂ ਵਿਚ ਸ਼ੇਖ ਫ਼ਰੀਦ ਸ਼ਕਰਗੰਜ, ਬੁਲ੍ਹੇ ਸ਼ਾਹ, ਸ਼ਾਹ ਹੁਸੈਨ, ਸੁਲਤਾਨ ਬਾਹੂ ਤੇ ਗੁਲਾਮ ਫ਼ਰੀਦ ਗਿਣੇ ਹਨ।
6. Funk and Wagnall's *New Standard Dictionary,* Vol. II, p. 2416.
7. ਪਾਇਟਿਜ਼ਮ (pietism) ਜਰਮਨੀ ਵਿਚ 17ਵੀਂ ਸਦੀ ਦੇ ਅੰਤ ਵਿਚ ਚਲੀ ਇਕ ਧਾਰਮਿਕ ਲਹਿਰ, ਜਿਸ ਦਾ ਬਾਨੀ ਫਿਲਿਪ ਜੈਕਬ ਸਪੈਨਰ ਸੀ। ਉਸ ਦਾ ਯਤਨ ਸੀ ਕਿ ਈਸਾਈ ਧਰਮ ਨੂੰ ਇਸ ਦੇ ਪੁਰਾਤਨ ਮੂਲ ਸਿਧਾਂਤਾਂ ਉੱਤੇ ਲਿਆਂਦਾ ਜਾਵੇ। ਉਸ ਦਾ ਜ਼ੋਰ ਤਿਆਗ ਨਿੱਜੀ ਪਵਿੱਤਰਤਾ ਤੇ ਅੰਜੀਲ ਦੇ ਪਾਠ ਆਦਿ 'ਤੇ ਸੀ।
8. ਗਿਆਨਵਾਦ (gnostism) ਈਸਵੀ ਪਹਿਲੀ ਸਦੀ ਵਿਚ ਚਲੀ ਈਸਾਈਆਂ ਦੀ ਇਕ ਲਹਿਰ ਜਿਸ ਵਿਚ ਈਸਾਈ ਤੇ ਯਹੂਦੀ ਮੱਤ ਤੇ ਜਾਦੂ ਦਾ ਮਿਸ਼ਰਤ ਪ੍ਰਚਾਰ ਸੀ। ਇਹ ਸਾਂਝੇ ਧਾਰਮਿਕ ਗਿਆਨ ਨੂੰ ਮਹਾਨਤਾ ਦਿੰਦੇ ਸਨ ਤੇ ਕਈ ਸ਼੍ਰੇਣੀਆਂ ਦੇ ਵੱਖ-ਵੱਖ ਪ੍ਰਚਾਰ ਕਾਰਨ ਲਹਿਰ ਸਮਾਪਤ ਹੋ ਗਈ। ਮੁਸਲਮਾਨਾਂ ਤੇ ਸੂਫ਼ੀਆਂ ਵਿਚ ਇਸੇ ਭਾਵ ਦਾ ਸ਼ਬਦ 'ਮਾਅਰਫਤ' ਹੈ।
9. ਥੀਓਸੋਫੀ—ਇਕ ਧਾਰਮਿਕ ਦਰਸ਼ਨ ਜਿਸ ਦੇ ਨਿਯਮ ਮਾਨਵਤਾ ਜਿੰਨੇ ਹੀ ਪੁਰਾਤਨ ਹਨ ਤੇ ਜੋ ਤੀਜੀ ਸਦੀ ਈਸਵੀ ਤੋਂ ਚਲਿਆ। ਇਸ ਮੱਤ ਦਾ ਉਪਦੇਸ਼ ਹੈ ਕਿ ਸੰਸਾਰ ਦਾ ਪ੍ਰਬੰਧ ਸਾਡੇ ਜ਼ਮੀਰ (conscience) ਉੱਤੇ ਨਿਰਭਰ ਹੈ ਨਾ ਕਿ ਕਿਸੇ ਇਲਹਾਮ ਜਾਂ ਰੱਬੀ ਗਿਆਨ ਉੱਤੇ। ਸੋ ਕੋਈ 'ਰਹੱਸ' ਨਹੀਂ। 1875 ਈਸਵੀ ਵਿਚ ਇਹ ਮੱਤ ਫੇਰ ਸੁਰਜੀਤ ਹੋਇਆ। 1913 ਈਸਵੀ ਤੋਂ ਇਸ ਮੱਤ ਦੇ ਵੀ ਦੋ ਭਾਗ ਹਨ। ਮਨੁੱਖੀ ਭਰਾਤਰੀ ਭਾਵ ਤੇ ਹਰ ਧਰਮ ਨਾਲ ਸਹਿਨਸ਼ੀਲਤਾ ਇਨ੍ਹਾਂ ਦੇ ਮੁੱਖ ਨਿਯਮ ਹਨ। ਭਾਰਤ ਵਿਚ ਮਿਸਿਜ਼ ਐਨੀ ਬੀਸੈਂਟ (1847-1933) ਇਸ ਮੱਤ ਦੇ (ਥੀਓਸੋਫੀਕਲ ਸੋਸਾਇਟੀ ਦੇ) ਵਿਸ਼ੇਸ਼ ਆਗੂ ਸਨ ਜੋ 1907 ਈ. ਵਿਚ ਇਸ ਦੇ ਪ੍ਰਧਾਨ ਚੁਣੇ ਗਏ ਤੇ ਸਾਰੇ ਸੰਸਾਰ ਦੀ ਯਾਤਰਾ ਕੀਤੀ। ਉਨ੍ਹਾਂ ਨੇ ਬਨਾਰਸ ਵਿਚ ਇਕ ਸਕੂਲ ਅਤੇ ਕਾਲਜ ਭੀ ਤੋਰਿਆ।
10. ਪੈਨਥੀਇਜ਼ਮ (ਪੈਨ=ਸਭ। ਥੀਓ=ਦੇਵਤਾ)—ਸਿਧਾਂਤ ਕਿ ਸਾਰਾ ਸੰਸਾਰ ਉਹੀ (ਰੱਬ) ਹੈ ਅਰਥਾਤ ਹਮਾਓਸਤ। ਵਧੇਰੇ ਪ੍ਰਚਾਰ ਇਟਲੀ ਦੀ ਪੁਨਰ ਜਾਗਰਤੀ ਦੇ ਲੇਖਕਾਂ ਤੇ ਸਪੀਨੋਜ਼ਾ ਆਦਿਕ ਨੇ ਕੀਤਾ। ਪੁਰਾਤਨ ਅਰਥਾਂ ਅਨੁਸਾਰ ਸਭ ਦੇਵਤਿਆਂ ਦੀ ਪੂਜਾ ਪੈਨਥੀਇਜ਼ਮ (pantheism) ਸੀ।
11. ਆਧਾਰਤ ਪਰ ਸਾਧਾਰਨ ਕੀਤੀ ਪਰਿਭਾਸ਼ਾ ਹੈ। ਵੇਖੋ ਪੰਜਾਬੀ ਯੂਨੀਵਰਸਿਟੀ ਵੱਲੋਂ ਸੰਪਾਦਿਤ ਪੁਸਤਕ *'ਇਸਲਾਮ'* ਵਿਚ ਖਾਲਿਕ ਅਹਿਮਦ ਨਿਜ਼ਾਮੀ ਦਾ ਲੇਖ 'ਮਿਸ਼ਟਿਸਿਜ਼ਮ'।

12-25. ਪ੍ਰਸਿੱਧ ਸੂਫ਼ੀਆਂ ਦੇ ਇਹ ਕਥਨ ਜਿਨ੍ਹਾਂ ਦੇ ਨਾਂ ਅੰਕ 12 ਤੋਂ 25 ਤਕ ਆਏ ਹਨ ਅਸਾਂ ਜਨਾਬ ਇਦ੍ਰੀਜ ਸ਼ਾਹ ਦੀ ਪੁਸਤਕ *'ਦ ਵੇ ਆਫ਼ ਦਾ ਸੂਫ਼ੀਜ਼'* (*The Way of the Sufis*) ਜੋ 1968 ਈ. ਵਿਚ ਲੰਡਨ ਦੇ ਪ੍ਰਕਾਸ਼ਕਾਂ ਜੋਨਾਥਨ ਕੇਪ ਲਿਮਟਿਡ ਨੇ ਛਾਪੀ ਹੈ, ਵਿਚੋਂ ਪੰਨਾ 219 ਤੋਂ 228 ਤੇ ਦਿੱਤੇ ਵਿਚਾਰਾਂ ਵਿਚੋਂ ਚੁਣੇ ਹਨ।

26. ਇਦ੍ਰੀਜ ਸ਼ਾਹ, ਪੁਸਤਕ *'ਦ ਵੇ ਆਫ਼ ਦਾ ਸੂਫ਼ੀਜ਼'* (ਉਪਰੋਕਤ ਪੁਸਤਕ)।

26. (ੳ) ਹਵਾਲਾ ਲੇਖ ਮਿਸਟਿਸਿਜ਼ਮ (ਖ਼ਾਲਿਕ ਅਹਿਮਦ ਨਿਜ਼ਾਮੀ) ਵਿਚੋਂ, ਉਪਰੋਕਤ (ਨੰ. 26) ਦਾ ਅੰਤਲਾ ਕਾਂਡ, ਪੰਨਾ 287.

27. ਇਸੇ ਪੁਸਤਕ ਵਿਚ ਪ੍ਰਸਿੱਧ ਸੂਫ਼ੀਆਂ ਦੇ ਵਿਸ਼ੇਸ਼ ਕਥਨਾਂ ਦਾ ਇਕ ਵੱਖਰਾ ਅਧਿਆਇ ਹੈ ਤੇ ਪ੍ਰਸਿੱਧ ਸਿੱਖਿਆ ਦਾਤੀਆਂ ਕਥਾਵਾਂ ਦਾ ਇਕ ਹੋਰ ਅਧਿਆਇ ਭੀ ਹੈ।

28. ਡਾ. ਐਸ. ਆਰ. ਸ਼ਾਰਦਾ ਐਮ. ਏ. ਪੀ-ਐਚ. ਡੀ. ਦੀ ਪੁਸਤਕ *'ਸੂਫ਼ੀ ਥਾਟ'* (*Sufi Thought*), ਪੰਨਾ 5-6.

29. ਨਿਊ-ਪਲੈਟੋਨਿਜ਼ਮ (Neo-Platonism) ਅਫਲਾਤੂਨ ਦੇ ਦਰਸ਼ਨ ਦੀ ਪੁਨਰ ਸੁਰਜੀਤੀ ਤੇ ਰਹੱਸਵਾਦੀ ਮਾਨਸਿਕ ਪਰਿਵਰਤਨ ਦੀ ਲਹਿਰ। ਇਹ ਲਹਿਰ ਤੀਜੀ ਸਦੀ ਈਸਵੀ ਵਿਚ ਪ੍ਰਚੱਲਤ ਯੂਨਾਨੀ ਦਰਸ਼ਨ ਦੀ ਪ੍ਰਤੀਨਿਧ ਹੈ। ਇਸ ਮੱਤ ਦਾ ਆਗੂ ਪਲੈਟੋਨੀਅਸ (ਪਲੈਟੋ ਜਾਂ ਅਫਲਾਤੂਨ ਨਹੀਂ) ਸੀ। ਇਹ ਆਤਮਾ ਤੇ ਮਨੁੱਖੀ ਸ਼੍ਰੇਣੀ ਨੂੰ ਇਸੇ ਤਰ੍ਹਾਂ ਕਾਦਰ ਤੇ ਕੁਦਰਤ ਨੂੰ ਦੋ ਵੱਖ-ਵੱਖ ਹਸਤੀਆਂ (ਨਾ ਕਿ ਇਕੋ) ਮੰਨਦੇ ਹਨ। ਸੂਫ਼ੀਆਂ ਵਾਂਗ ਗਿਆਨ ਦਾ ਸ੍ਰੋਤ ਇਹ ਧਿਆਨ ਜਾਂ ਸਮਾਧੀ ਨੂੰ ਮੰਨਦੇ ਹਨ।

30. ਮੈਨੀਚੇਜ਼ਿਮ (manicheism) ਮੈਨੀ ਨਾਂ ਦੇ ਬਾਨੀ ਦਾ ਚਲਾਇਆ ਧਰਮ, ਜੋ ਏਸ਼ੀਆ ਵਿਚ ਤੀਜੀ ਤੋਂ 10ਵੀਂ ਸਦੀ ਤਕ ਰਿਹਾ। ਇਹ ਨੇਕੀ ਤੇ ਚਾਨਣ ਨੂੰ ਰੱਬ ਮੰਨਦੇ ਹਨ ਜੋ ਰੌਲੇ ਗੌਲੇ ਤੇ ਬਦੀ ਤੇ ਟਾਕਰੇ 'ਤੇ ਹਨ। ਪੰਜਵੀਂ ਸਦੀ ਵਿਚ ਇਹ ਧਰਮ ਰੋਮਨ ਸਲਤਨਤ ਵਿਚ ਫੈਲ ਗਿਆ।

31. ਜ਼ੋਰਾਸਟਰੀਅਨ (ਪਾਰਸੀ) ਜਾਂ ਅਗਨ ਪੂਜ ਧਰਮ ਦੇ ਬਾਨੀ ਪੁਰਾਤਨ ਈਰਾਨ (ਪਰਸ਼ੀਆ) ਦੇ ਵਸਨੀਕ ਤੇ ਸੁਧਾਰਕ ਜ਼ਰਤਸ਼ਤ (Zoraster) ਸਨ। ਇਨ੍ਹਾਂ ਦੇ ਉਪਦੇਸ਼ ਜ਼ੈਂਡਾ ਵਸਥਾ ਨਾਂ ਦੇ ਗ੍ਰੰਥ ਵਿਚ ਸੰਕਲਿਤ ਹਨ ਜੋ ਸੰਸਾਰ ਦੀਆਂ ਬਹੁਤ ਹੀ ਪੁਰਾਤਨ ਪੁਸਤਕਾਂ ਵਿਚੋਂ ਹੈ। ਇਨ੍ਹਾਂ ਨੇ ਨੇਕੀ (ਉਰਮੁਜ਼ਦ) ਤੋਂ ਬਦੀ (ਅਹਰਮਾਨ) ਦੋ ਵੱਖ-ਵੱਖ ਤਾਕਤਾਂ ਮੰਨੀਆਂ ਹਨ। ਨੇਕੀ ਵੱਲ ਦੇਵਤੇ ਤੇ ਬਦੀ ਵੱਲ ਦੈਂਤ (ਰਾਖਸ਼) ਹਨ। ਚੋਰੀ, ਤੋੜ ਭੰਨ, ਨਾਸ, ਆਦਿ ਦੀ ਮਨਾਹੀ ਅਤੇ ਸਚਾਈ, ਕ੍ਰਿਸ਼ੀ ਤੇ ਗ੍ਰਿਹਸਤ ਦੀ ਹਮਾਇਤ ਹੈ। ਇਨ੍ਹਾਂ ਵਿਚ ਅੱਗ ਦੀ ਪੂਜਾ ਹੈ ਤੇ ਉਸ ਵਿਚ ਮੁਰਦੇ ਸਾੜਨਾ ਬੇਅਦਬੀ ਹੈ। ਇਹ ਮੁਰਦਿਆਂ ਦੀ ਲਾਸ਼ ਜਾਨਵਰਾਂ ਨੂੰ ਖਵਾਉਂਦੇ ਹਨ। ਮਹਾਤਮਾ ਗਾਂਧੀ ਨੇ ਇਨ੍ਹਾਂ ਨੂੰ ਭਾਰਤ ਵਿਚ ਸਭ ਤੋਂ ਅਮੀਰ ਤੇ ਸ਼ਰੀਫ ਸ਼੍ਰੇਣੀ ਕਿਹਾ ਸੀ। ਪੁਜਾਰੀਆਂ ਦਾ ਇਨ੍ਹਾਂ ਵਿਚ ਬਹੁਤ ਸਤਿਕਾਰ ਹੈ। ਹੁਣ ਈਰਾਨ ਵਿਚ ਬਹੁਤ ਘੱਟ ਗਿਣਤੀ ਹੈ।

32. ਹਵਾਲਾ ਸਯਦ ਰਿਜ਼ਵੀ ਦੀ ਪੁਸਤਕ ਪੰਨਾ 20 ਤੋਂ, ਹਜ਼ਰਤ ਮੁਹੰਮਦ ਸਾਹਿਬ, ਮੁਸਲਮਾਨ ਮਜ਼ਹਬ ਦੇ ਬਾਨੀ ਜਨਮ 587 ਈ. ਮੱਕਾ (ਜੋ ਬਗਦਾਦ ਦੇ ਨੇੜੇ ਹੈ), ਵਿਚ।

33. ਬਰਟ੍ਰਾਂਡ ਰੱਸਲ ਦੀ ਪੁਸਤਕ *'ਹਿਸਟਰੀ ਆਫ ਫ਼ਿਲਾਸਫ਼ੀ'* ਵਿਚੋਂ ਹਵਾਲਾ ਡਾ. ਸ਼ਾਰਦਾ ਦੀ ਪੁਸਤਕ *'ਸੂਫ਼ੀ ਥਾਟ'* ਵਿਚ, ਪੰਨਾ 5.

34. ਅਬਾਸੀ ਖ਼ਲੀਫੇ—ਅਰਬੀ ਦੇ ਵਸਨੀਕਾਂ ਦੀ ਇਕ ਵੰਸ਼ ਜਿਸ ਵਿਚੋਂ 750 ਈ. ਤੋਂ 1250 ਈ. ਤਕ 500 ਵਰ੍ਹੇ ਵਿਚ ਲਗਾਤਾਰ 37 ਖਲੀਫੇ (ਮੁਹੰਮਦ ਸਾਹਿਬ ਦੇ ਵੰਸ਼ਜ) ਅਰਬ ਦੇ ਬਾਦਸ਼ਾਹ ਬਣੇ। ਹਾਰੂੰ ਰਸ਼ੀਦ ਇਨ੍ਹਾਂ ਵਿਚੋਂ ਹੀ ਸੀ। ਇਨ੍ਹਾਂ ਦੀ ਰਾਜਧਾਨੀ ਬਗ਼ਦਾਦ, ਕਲਾ, ਵਿੱਦਿਆ ਤੇ ਵਪਾਰ ਦਾ ਕੇਂਦਰ ਸੀ।

35. ਪ੍ਰਿੰ. ਗੁਰਬਚਨ ਸਿੰਘ ਤਾਲਿਬ ਦੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਬਾਬਾ ਫ਼ਰੀਦ ਸੈਮੀਨਾਰ ਵਿਚ ਪੜ੍ਹੇ ਗਏ ਪੇਪਰ 'ਬਾਬਾ ਫ਼ਰੀਦ ਦੇ ਤਸਵੁੱਫ਼ ਦੀ ਨੁਹਾਰ' ਵਿਚੋਂ।

ਦੂਜਾ ਅਧਿਆਇ

# ਸੂਫ਼ੀ ਮੱਤ—ਪ੍ਰਭਾਵ ਤੇ ਪ੍ਰਸਾਰ

ਇਸ ਸ੍ਰਿਸ਼ਟੀ ਵਿਚ ਕੋਈ ਵਸਤੂ ਤੇ ਕੋਈ ਵਿਚਾਰ ਵੀ ਆਪਣੇ ਆਪ ਤੋਂ ਹੀ ਨਹੀਂ। ਅਣੂਆਂ ਪ੍ਰਮਾਣੂਆਂ ਦੇ ਸੰਜੋਗ ਤੋਂ ਕੁਝ ਤੱਤ ਤੇ ਤੱਤਾਂ ਦੇ ਮੇਲ ਤੋਂ ਪਦਾਰਥਾਂ ਦੀ ਹੋਂਦ ਹੈ। ਇਵੇਂ ਹੀ ਹਰ ਵਿਚਾਰ ਦਾ ਮੂਲ ਤੇ ਬੀਜ ਮਨੁੱਖੀ ਮਨ, ਬੁੱਧੀ ਤੇ ਸਮਾਜਕ ਅਵਸਥਾ ਦੇ ਸੰਪਰਕ ਵਿਚੋਂ ਲੱਭਦਾ ਹੈ। ਇਨ੍ਹਾਂ ਸਭ ਨੂੰ ਹੀ ਅਸੀਂ ਇੱਥੇ ਪ੍ਰਭਾਵ ਗਿਣਦੇ ਹਾਂ।

ਸੂਫ਼ੀ ਮੱਤ ਦੀ ਪਰਿਭਾਸ਼ਾ ਆਦਿ ਦੀ ਚਰਚਾ ਕਰਦਿਆਂ ਅਸੀਂ ਬੁੱਧ, ਈਸਾਈ, ਗਿਆਨਵਾਦ, ਨਿਓ-ਪਲੈਟੋਨਿਜ਼ਮ ਮਾਨੀਚੈਇਜ਼ਮ ਆਦਿ ਕਈ ਧਰਮਾਂ ਤੇ ਮੱਤਾਂ ਦੇ ਨਾਂ ਗਿਣੇ ਹਨ। ਇਨ੍ਹਾਂ ਮੱਤਾਂ ਦੇ ਕੀ ਪ੍ਰਭਾਵ ਸੂਫ਼ੀ ਮੱਤ ਉੱਤੇ ਪਏ ਹਨ? ਇਸੇ ਸੰਦਰਭ ਵਿਚ ਅਸੀਂ ਨਾਲ ਨਾਲ ਹੀ ਵੇਖ ਸਕਾਂਗੇ ਕਿ ਭਾਰਤ ਵਿਚ ਪੁਜਣ ਤਕ ਸੂਫ਼ੀ ਮੱਤ ਕਿਨ੍ਹਾਂ ਹੋਰ ਦੇਸ਼ਾਂ ਵਿਚ ਪਸਰ ਚੁੱਕਾ ਸੀ ਅਤੇ ਭਾਰਤ ਵਿਚ ਪੁੱਜ ਕੇ ਕਿਹੜੇ ਵਿਚਾਰ ਇਸ ਨੇ ਸਵੀਕਾਰ ਕੀਤੇ।

ਇਤਿਹਾਸ ਦੱਸਦਾ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਆਪਣੇ ਜੀਵਨ ਕਾਲ ਵਿਚ ਅਰਬੀ ਕਬੀਲਿਆਂ (ਬੱਦੂਆਂ ਆਦਿ) ਨੂੰ ਮੁਸਲਮਾਨ ਧਰਮ ਦੀ ਸਾਂਝੀ ਕੜੀ ਵਿਚ ਪ੍ਰੋਣ ਤੋਂ ਬਿਨਾਂ ਇਕ ਸ਼ਕਤੀਸ਼ਾਲੀ ਰਾਜ ਵੀ ਬਣਾ ਗਏ ਸਨ। 632 ਈ. ਵਿਚ ਉਨ੍ਹਾਂ ਦੀ ਮ੍ਰਿਤੂ ਤੋਂ ਝੱਟ ਹੀ ਪਿੱਛੋਂ ਅਰਬੀ ਕੌਮ ਸੀਰੀਆ, ਇਰਾਕ, ਈਰਾਨ, ਮਿਸਰ, ਤ੍ਰਿਪੋਲੀ ਤੇ ਅਫਰੀਕਾ ਦੇ ਕੁਝ ਭਾਗਾਂ ਦੀ ਮਾਲਕ ਸੀ। ਉੱਥੇ ਜਾ ਕੇ ਉਹ ਧਨੀ, ਵਪਾਰੀ ਤੇ ਵੱਡੇ ਜ਼ਿਮੀਂਦਾਰ ਭੀ ਬਣੇ ਪਰ ਅਨੇਕਾਂ ਨੇ ਉੱਥੇ ਭੀ ਫ਼ਕੀਰੀ ਜੀਵਨ ਹੀ ਜੀਵਿਆ। ਇਹ ਭੀ ਅਸੀਂ ਕਹਿ ਚੁੱਕੇ ਹਾਂ ਕਿ ਅਸਲ ਵਸਨੀਕਾਂ ਨੂੰ ਕਿਵੇਂ ਧਰਮ ਪਰਿਵਰਤਨ ਕਰਨਾ ਪਿਆ।

ਇਨ੍ਹਾਂ ਵਿਚੋਂ ਸੀਰੀਆ[1], ਮਿਸਰ[2] ਤੇ ਮੈਸੋਪਟੇਮੀਆ[3], ਨਿਓ-ਪਲੇਟੋਨਿਜ਼ਮ ਦੇ ਪ੍ਰਭਾਵ ਥੱਲੇ ਆਏ ਹੋਰ ਈਸਾਈ ਸਨ। ਇੱਥੋਂ ਦੇ ਸੂਫ਼ੀਆਂ ਵਿਚ ਯੂਨਾਨੀ ਤੇ ਈਸਾਈ ਮੱਤ ਦਾ ਪ੍ਰਭਾਵ ਪ੍ਰਤੱਖ ਹੁੰਦਾ ਹੈ। ਇਸ ਤੋਂ ਇਹ ਭੀ ਸੰਭਵ ਹੈ ਕਿ ਅਨੇਕਾਂ ਅਸਲ ਵਸਨੀਕਾਂ ਵਿਚਲੇ ਸੰਤਾਂ ਸਾਧਾਂ, ਮਹਾਤਮਾਵਾਂ ਨੇ ਮੁਸਲਮਾਨੀ ਫ਼ਕੀਰੀ ਪ੍ਰਵਾਣ ਕੀਤੀ ਤੇ ਉਹ ਸੂਫ਼ੀ ਫ਼ਕੀਰ ਬਣ ਗਏ। ਇਸ ਦੌਰ ਦੇ ਪ੍ਰਸਿੱਧ ਸੂਫ਼ੀ ਹਨ ਮਾਅਰੂਫ ਅਲ ਕਰਖੀ (ਮ੍ਰਿਤੂ 815), ਅਬੂਸੁਲੇਮਾਨ ਅਲਦੂਰਾਨੀ (ਮ੍ਰਿਤੂ 830), ਅਲ ਮੁਹਾਸਿਬੀ (ਮ੍ਰਿਤੂ 837) ਤੇ ਜ਼ੂਲਮੂਨ ਮਿਸਰੀ (ਮ੍ਰਿਤੂ 561)।

ਕੁਰਆਨ ਮਜੀਦ[4], ਜੋ ਮੁਸਲਮਾਨਾਂ ਦੀ ਪਵਿੱਤਰ ਧਾਰਮਿਕ ਪੁਸਤਕ ਤੇ ਵੱਡੇ ਤੋਂ ਵੱਡੇ ਸਤਿਕਾਰ ਦੀ ਪਾਤਰ ਹੈ, ਦੇ ਉਪਦੇਸ਼ ਅਰਬੀ ਲੋਕਾਂ ਦੇ ਨਾਲ ਹੀ ਉੱਥੇ-ਉੱਥੇ

ਪਹੁੰਚੇ, ਜਿੱਥੇ-ਜਿੱਥੇ ਮੁਸਲਮਾਨਾਂ ਦੇ ਕਦਮ ਪਏ। ਜਿੱਧਰ ਖ਼ਿਆਲਾਂ ਦੀ ਸਾਂਝ ਹੋਵੇ ਉੱਧਰ ਮਨੁੱਖੀ ਮਨ ਤੇ ਬੁੱਧੀ ਆਕਰਸ਼ਤ ਹੋ ਜਾਂਦੀ ਹੈ। ਇਸ ਤਰ੍ਹਾਂ ਫ਼ਕੀਰਾਂ ਤੇ ਅਮੀਰਾਂ ਦੋਹਾਂ ਹੀ ਸ਼੍ਰੇਣੀਆਂ ਦੀ ਆਪਸ ਵਿਚ ਸਾਂਝ ਵਧਦੀ ਹੈ ਤੇ ਇਸੇ ਤਰ੍ਹਾਂ ਹੀ ਜਿਸ ਧਰਮ ਨਾਲ ਸਾਡੀ ਖ਼ਿਆਲਾਂ ਦੀ ਨੇੜਤਾ ਹੋਵੇ, ਉਸ ਵੱਲ ਅਸੀਂ ਪ੍ਰੇਰੇ ਜਾਂਦੇ ਹਾਂ।

ਕੁਰਆਨ ਮਜੀਦ ਦੀ ਸਿੱਖਿਆ ਦੇ ਵਿਸ਼ੇਸ਼ ਤੱਤ ਸੰਖੇਪ ਵਿਚ ਨਿਮਨ ਲਿਖਤ ਹਨ :

1. ਮੁਹੱਬਤ : ਭਾਵ ਰੱਬ ਨੂੰ ਤੇ ਉਸ ਦੀ ਖ਼ਲਕਤ ਨੂੰ ਪ੍ਰੇਮ (ਰੱਬ ਉਨ੍ਹਾਂ ਨੂੰ ਪਿਆਰ ਕਰਦਾ ਹੈ ਤੇ ਉਹ ਉਸ ਨੂੰ (ਰੱਬ ਨੂੰ) ਪਿਆਰ ਕਰਦੇ ਹਨ।
   ਸ਼ੇਖ ਮੁਅਯਨ ਦੀਨ ਚਿਸ਼ਤੀ ਦੇ ਸਿਯਰ-ਉਲ ਔਲੀਆ ਵਿਚੋਂ ਸ਼ਬਦ ਹਨ, "ਧਰਮ ਦਾ ਸਰਵੋਤਮ ਰੂਪ ਗ਼ਰੀਬਾਂ, ਭੁੱਖਿਆਂ ਤੇ ਕੁਚਲੇ ਗਿਆਂ ਦੀ ਸਹਾਇਤਾ ਹੈ।"
   *"ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।"*[5]
2. ਵਾਹਦੁਤੁਲ ਵਜੂਦ ਅਰਥਾਤ ਰੱਬ ਇਕ ਹੈ। ਗੁਰਬਾਣੀ ਵਿਚ ਭੀ ਹੈ
   *"ਏਕਸ ਤੇ ਸਭਿ ਰੂਪ ਹਹਿ ਰੰਗਾ।"*[6]
   *ਏਕੋ ਆਪਿ ਵਰਤਦਾ ਪਿਆਰੇ ਘਟਿ ਘਟਿ ਰਹਿਆ ਸਮਾਇ।*[7]
3. ਮਾਅਰਫਤ ਅਰਥਾਤ ਗਿਆਨ (ਯਥਾਰਥ ਗਿਆਨ ਜਾਂ ਪ੍ਰਮਾਰਥਕ ਗਿਆਨ ਭਾਵ ਰੱਬ ਦਾ ਗਿਆਨ)।
4. ਜ਼ਿਕਰ ਜਾਪ, ਯਾਦ, ਸਿਮਰਨ।
5. ਪੀਰ ਅਰਥਾਤ ਅਧਿਆਤਮਕ ਸੰਤ, ਮਹਾਤਮਾ, ਫ਼ਕੀਰ।
6. ਤਰੀਕਤ—ਤਰੀਕਾ, ਨਿਯਮਾਵਲੀ, ਸ਼ਰ੍ਹਾ।
7. ਹਕੀਕਤ—ਸਚਾਈ, ਅਸਲੀਅਤ।
8. ਮਿਰਾਜ਼—ਹਜ਼ਰਤ ਮੁਹੰਮਦ ਸਾਹਿਬ ਦਾ ਰੱਬ ਨਾਲ ਮੇਲ ਜਾਂ ਉਨ੍ਹਾਂ ਦਾ ਅਰਸ਼ਾਂ (ਰੱਬ ਤਕ) ਪੁੱਜਣਾ।

ਇਹ ਮੁੱਢਲੇ ਨੇਮ ਜਾਂ ਮੁਸਲਮਾਨੀ ਬੁਨਿਆਦੀ ਸਿਧਾਂਤ ਬਹੁਤ ਮਾਮੂਲੀ ਅੰਤਰ ਨਾਲ, ਉਹ ਭੀ ਕਿਸੇ ਕਿਸੇ ਅਵਸਥਾ ਵਿਚ, ਸੂਫ਼ੀ ਦਰਵੇਸ਼ਾਂ ਵਿਚ ਆਏ ਤੇ ਇਉਂ ਮੁਸਲਮਾਨਾਂ ਦੇ ਰਾਜ ਤੇ ਸੂਫ਼ੀਆਂ ਦੇ ਹੋਰ ਦੇਸ਼ਾਂ ਵਿਚ ਪ੍ਰਸਾਰਤ ਹੋਣ ਨਾਲ ਉਨ੍ਹਾਂ ਦੇਸ਼ਾਂ ਵਿਚ ਪੁੱਜੇ। ਉੱਥੋਂ ਦੇ ਪ੍ਰਚੱਲਤ ਮੱਤਾਂ ਵਿਚ ਜਦ ਪਿੱਛੇ ਦੱਸੇ ਵਾਂਗ ਧਰਮ ਪਰਿਵਰਤਨ ਹੋਇਆ ਤਾਂ ਨਵੇ ਬਣੇ ਮੁਸਲ੍ਮਾਨ ਜਾਂ ਸੂਫ਼ੀ ਪੁਰਾਤਨ ਤੇ ਆਪਣੇ ਅੰਦਰ ਰਚ ਚੱਕੇ ਸਭਿਆਚਾਰ ਤੇ ਵਿਚਾਰਾਂ ਨੂੰ ਛੱਡ ਨਾ ਸਕੇ। ਇਸ ਤਰ੍ਹਾਂ ਹੋਰ ਦੇਸ਼ਾਂ ਤੇ ਧਰਮਾਂ ਦੇ ਵਿਚਾਰਾਂ ਦੇ ਪ੍ਰਭਾਵ ਨੂੰ ਸੂਫ਼ੀ ਮੱਤ ਨੇ ਪ੍ਰਵਾਨਿਆ ਹੈ। ਮਿਲਟਨ ਗਿੱਬ ਨੇ ਠੀਕ ਨਿਰਣਾ ਕੀਤਾ ਹੈ ਕਿ ਮੁਸਲਮਾਨ ਮਜ਼ਹਬ ਵਿਚ ਲੋਕ-ਪ੍ਰਿਯ ਧਰਮ ਦੀ ਲਹਿਰ ਦਾ ਮੁਸਲਮਾਨੀ ਰਹੱਸਵਾਦ ਦੇ ਇਤਿਹਾਸ ਨਾਲ ਬਹੁਤ ਨਿਕਟ ਦਾ ਸਬੰਧ ਹੈ।[8]

ਡਾ. ਸ਼ਾਰਦਾ[9] ਨੇ ਸੂਫ਼ੀ ਮੱਤ ਦੇ ਵਿਕਾਸ ਦੇ ਨਾਲ ਨਾਲ ਹੋਰ ਧਰਮਾਂ ਦੇ ਪ੍ਰਭਾਵ ਨੂੰ

ਦੱਸਦਿਆਂ ਕਿਹਾ ਹੈ :

(1) ਰੱਬ ਦੇ ਸੰਕਲਪ ਵਿਚ ਸੁਹੱਪਣ (ਹੁਸਨ), ਨੇਕੀ, ਪ੍ਰੇਮ, ਪਰ ਨਾਲ ਹੀ ਹੋਰ ਸਿਰਜਨਾ (ਕੁਦਰਤ) ਤੇ ਮੇਹਰ ਆਈ।

(2) ਸਭ ਰੱਬ ਦੀ ਸਿਰਜਨਾ ਹੈ, ਸੋ ਘ੍ਰਿਣਾ (ਨਫਰਤ) ਦੀ ਵਸਤੂ ਨਹੀਂ।

(3) ਉਸ ਦੇ ਗਿਆਨ (ਮਾਅਰਫਤ) ਦੀ ਪ੍ਰਾਪਤੀ ਲਈ ਉਸ ਦੀ ਮਿਹਰ (ਕ੍ਰਿਪਾ ਦ੍ਰਿਸ਼ਟੀ, ਨਜ਼ਰ) ਜ਼ਰੂਰੀ ਹੈ।

(4) ਮਨੁੱਖ ਦੀ ਵੱਖਰੀ ਰਜ਼ਾ ਨਹੀਂ। ਪਹਿਲੇ ਹੀ ਰੱਬੀ ਰਜ਼ਾ ਨਿਸ਼ਚਿਤ ਹੈ।

(5) ਰੱਬ ਨੇ ਮਨੁੱਖਾਂ ਨੂੰ ਹੋਰ ਸਭ ਤੋਂ ਪਹਿਲਾਂ ਚੁਣਿਆ ਹੈ ਤੇ ਇਨ੍ਹਾਂ ਦੇ ਦਿਲ ਵਿਚ ਆਪਣੀ ਸਿਆਣਪ (ਅਕਲ) ਤੇ ਪ੍ਰੇਮ (ਇਸ਼ਕ) ਰਖਿਆ ਹੈ। ਮਨੁੱਖ ਦੀ ਜ਼ਿੰਮੇਵਾਰੀ ਉਸ ਨੂੰ ਪ੍ਰੇਮ ਕਰਨ ਦੀ ਹੈ।

(6) ਰੱਬੀ ਖੌਫ (ਭੈ, ਡਰ) ਰੱਬੀ ਗਿਆਨ ਦਾ ਦਰਵਾਜ਼ਾ ਹੈ ਪਰ ਪ੍ਰੇਮ ਦਾ ਰਾਹ ਉੱਚਾ ਹੈ।[10]

ਇਸ ਮੁੱਢਲੇ ਸਮੇਂ (7ਵੀਂ ਤੇ 8ਵੀਂ ਸਦੀ) ਦੇ ਪ੍ਰਸਿੱਧ ਸੂਫ਼ੀਆਂ ਵਿਚ ਅਬੂਜ਼ਾਰ, ਅਲ ਗੁਫ਼ਾਰ (ਮ੍ਰਿਤੂ 653), ਹਸਨ ਬਸਰੀ (ਮ੍ਰਿਤੂ 714) ਤੇ ਰਾਬਿਆ (ਮ੍ਰਿਤੂ 801) ਦੇ ਨਾਂ ਹਨ। ਇਹ ਸਭ ਬਸਰੇ ਦੇ ਵਸਨੀਕ ਸਨ। ਮੰਨਿਆ ਜਾਂਦਾ ਹੈ ਕਿ ਰਾਬਿਆ ਨੇ ਇਸ ਸਮੇਂ ਸੂਫ਼ੀ ਮੱਤ ਨੂੰ ਉੱਚੀਆਂ ਸਿਖਰਾਂ ਤਕ ਪੁਚਾਇਆ। ਉਸ ਨੇ ਕਿਹਾ ਸੀ, ਮੈਨੂੰ ਰੱਬ ਕੋਲੋਂ ਭੀ ਮੰਗਦਿਆਂ ਸ਼ਰਮ ਆਉਂਦੀ ਹੈ, ਮੈਂ ਮਨੁੱਖਾਂ ਕੋਲੋਂ ਕਿਵੇਂ ਮੰਗਾਂ।[11]

ਅੱਠਵੀਂ ਸਦੀ ਵਿਚ ਹੀ ਕੂਫ਼ਾ[12], ਤੇ ਬਲਖ (ਬੁਖਾਰਾ)[13] ਸੂਫ਼ੀ ਮੱਤ ਦੇ ਕੇਂਦਰ ਬਣ ਗਏ ਸਨ। ਕੂਫ਼ਾ ਵਿਚ ਦਰਵੇਸ਼ ਅਬੂ ਹਾਸ਼ਮ ਤੇ ਬਲਖ ਵਿਚ ਇਬਰਾਹੀਮ (ਮ੍ਰਿਤੂ 777) ਤੇ ਸ਼ਕੀਕ ਪ੍ਰਸਿੱਧ ਸੂਫ਼ੀ ਹੋਏ। ਸ਼ਕੀਕ ਨੇ ਵਧੇਰੇ ਇਹ ਸਿੱਖਿਆ ਦਿੱਤੀ ਕਿ ਜੋ ਮਿਲ ਜਾਏ ਉਸ ਲਈ ਰੱਬ ਦਾ ਸ਼ੁਕਰ ਕਰੋ, ਜੋ ਨਾ ਮਿਲੇ ਉਸ ਲਈ ਸਬਰ ਰਖੋ।

ਪ੍ਰਸਿੱਧ ਦਾਨੀ ਹਾਰੂੰ ਰਸ਼ੀਦ[14] ਜੋ ਅਬਾਸੀ ਵੰਸ਼ ਵਿਚੋਂ ਬਗਦਾਦ ਦਾ ਖਲੀਫ਼ਾ ਸੀ, ਦਾ ਸਮਾਂ 786-809 ਈ. ਅਨੁਮਾਨਤ ਹੈ, ਉਹ ਮਿਲਣ ਆਇਆ ਤਾਂ ਉਸ ਨੂੰ ਭੀ ਸ਼ਕੀਕ ਨੇ ਕੁਝ ਹਦਾਇਤਾਂ ਦਿੱਤੀਆਂ, ਜਿਵੇਂ :

(1) ਤੇਰੇ ਪਾਸ ਧਨ, ਕਾਨੂੰਨ ਤੇ ਤਲਵਾਰ ਤਿੰਨੇ ਹਨ। ਲੋੜਵੰਦ ਆਵੇ ਤਾਂ ਧਨ ਨਾਲ ਸਹਾਇਤਾ ਕਰੀਂ। ਕੋਈ ਰੱਬੀ ਹੁਕਮ ਦੇ ਉਲਟ ਚਲਦਾ ਹੈ ਤਾਂ ਕੋਰੜਿਆਂ ਨਾਲ ਠੀਕ ਕਰ। ਜੇ ਕੋਈ ਖ਼ੂਨ ਕਰਦਾ ਹੈ, ਉਸ ਨੂੰ ਤਲਵਾਰ ਦੇ ਘਾਟ ਉਤਾਰ।[15]

(2) ਇਸੇ ਤਰ੍ਹਾਂ ਤੂੰ ਚਸ਼ਮਾ ਹੈਂ ਤੇ ਤੇਰੇ ਮੁਲਾਜ਼ਮ ਨਦੀਆਂ ਹਨ। ਜੇ ਚਸ਼ਮਾ ਚਾਨਣ ਹੈ ਤਾਂ ਨਦੀਆਂ ਦੇ ਹਨੇਰੇ ਦੀ ਪਰਵਾਹ ਨਹੀਂ, ਪਰ ਚਸ਼ਮਾ ਹੀ ਹਨੇਰਾ ਹੋਵੇ ਤਾਂ ਨਦੀਆਂ ਦਾ ਕੀ ਬਣੇਗਾ।[16]

ਇਸੇ ਸਮੇਂ ਦੇ ਇਕ ਹੋਰ ਸੂਫ਼ੀ ਇਬਨ ਅਲ ਅਰਾਲੀ ਦੇ ਸ਼ਬਦ ਹਨ : "ਮਨੁੱਖਾਂ ਦੇ

ਅੰਦਰ ਤੇ ਅੰਗਾਂ ਵਿਚ ਛੁਪੀਆਂ ਸ਼ਕਤੀਆਂ ਦੇਵਤੇ (ਫਰਿਸ਼ਤੇ) ਹਨ।"

ਮਾਰਿਫਲ ਕਲ-ਕਰਖੀ (ਮ੍ਰਿਤੂ 810) ਅਨੁਸਾਰ :

(1) ਮੁਹੱਬਤ ਮੈਥੋਂ ਸਿੱਖਣ ਦੀ ਲੋੜ ਨਹੀਂ, ਇਹ ਰੱਬ ਦੀ ਇਕ ਸੁਗਾਤ ਜਾਂ ਤੁਹਫਾ ਹੈ ਤੇ ਉਸ ਦੀ ਮਿਹਰ ਨਾਲ ਮਿਲਦੀ ਹੈ।

(2) ਰੱਬ ਦੇ ਫ਼ਕੀਰਾਂ ਦੀਆਂ ਤਿੰਨ ਨਿਸ਼ਾਨੀਆਂ ਹਨ : (ੳ) ਉਨ੍ਹਾਂ ਦੇ ਖ਼ਿਆਲਾਂ ਵਿਚ ਸਦਾ ਰੱਬ ਹੈ। (ਅ) ਉਹ ਸਦਾ ਰੱਬ ਦੇ ਨਾਲ ਰਹਿੰਦੇ ਹਨ। (ੲ) ਉਨ੍ਹਾਂ ਦਾ ਵਿਹਾਰ ਸਦਾ ਰੱਬ ਨਾਲ ਹੈ।[17]

ਇਸ ਸਮੇਂ ਵਿਚ ਕੁਝ ਇਕਾਂਤ ਵਾਸੀ (ਮੋਨ) ਸੂਫ਼ੀ ਭੀ ਦ੍ਰਿਸ਼ਟੀ ਗੋਚਰ ਹੁੰਦੇ ਹਨ। ਉਹ ਨਿਜ-ਮਨ ਤੇ ਆਤਮਾ ਦੀ ਪਵਿੱਤਰਤਾ ਲਈ ਯਤਨਸ਼ੀਲ ਸਨ। ਉਨ੍ਹਾਂ ਵਿਚ ਇਮਾਮ ਹਸਨ ਬਸਰੀ (728 ਈ.), ਅਬ ਰਸ਼ਮ ਉਸਮਾਨ (776 ਈ.) ਆਦਿ ਦੇ ਨਾਂ ਲਏ ਜਾ ਸਕਦੇ ਹਨ। ਦ੍ਰਿਸ਼ਟਾਂਤ ਲਈ ਤੋਬਾ (ਪਛਤਾਵੇ) ਦੇ ਸਬੰਧ ਵਿਚ ਕਿਹਾ ਗਿਆ ਹੈ, "ਰੱਬ ਦੀ ਬਾਦਸ਼ਾਹੀ ਤੁਹਾਡੇ ਅੰਦਰ ਹੈ ਨਾ ਕਿ ਬਾਹਰ। ਤੋਬਾ ਨੂੰ ਭੁਲ ਜਾਓ। ਰੱਬ ਤੋਂ ਡਰੋ ਨਾ, ਸਗੋਂ ਉਸ ਨੂੰ ਪਿਆਰ ਕਰੋ।"[18]

ਨਿਓਪਲੈਟੋਨਿਜ਼ਮ, ਗਿਆਨਵਾਦ ਤੇ ਮੈਨੀਚੈਇਜ਼ਮ ਆਦਿ ਦੇ ਪ੍ਰਭਾਵ ਈਸਾਈ ਮੱਤ ਵਿਚ ਆਏ ਹਨ। ਸੋ ਈਸਾਈਅਤ ਦੇ ਰਾਹੋਂ ਹੀ ਸੂਫ਼ੀ ਮੱਤ ਉੱਤੇ ਉਹ ਪ੍ਰਭਾਵ ਪਏ।

7ਵੀਂ ਤੇ 8ਵੀਂ ਸਦੀ ਵਿਚ ਸੂਫ਼ੀ ਮੱਤ ਦੇ ਇਸ ਸੰਖੇਪ ਜਿਹੇ ਬਿਰਤਾਂਤ ਨਾਲ ਸਾਡੇ ਸਾਹਮਣੇ ਅਰਬ ਤੋਂ ਸੂਫ਼ੀ ਮੱਤ ਦੇ ਬੀਜ ਦੂਰ ਦੂਰ ਤਕ ਖਿਲਰਨਾ ਤੇ ਇਸ ਬਗ਼ੀਚੇ ਵਿਚ ਖਿੜੇ ਕੁਝ ਕੁ ਫੁੱਲਾਂ ਦਾ ਰਹੱਸਵਾਦੀ ਪਸਾਰ ਤੇ ਰੰਗ ਆਉਂਦਾ ਹੈ। ਇਸ ਨਾਲ ਅਸੀਂ 9ਵੀਂ ਤੋਂ 12ਵੀਂ ਸਦੀ ਵਿਚ ਪਸਰਦੇ ਤੇ ਵਿਗਸਦੇ ਸੂਫ਼ੀ ਮੱਤ ਦੀ ਫੁਲਵਾੜੀ ਤਕ ਪੁੱਜ ਜਾਂਦੇ ਹਾਂ।

ਇਸ ਸਮੇਂ ਵਿਚ ਬਸਰਾ ਬਗ਼ਦਾਦ[19] (ਇਰਾਕ) ਤੇ ਅਰਬ ਸੂਫ਼ੀ ਮੱਤ ਦੇ ਗੜ੍ਹ ਨਿਰੰਤਰ ਰਹੇ। ਈਰਾਨ (ਫਰਾਂਸ ਜਾਂ ਪਰਸ਼ੀਆ) ਵਿਚ ਭੀ ਸੂਫ਼ੀ ਮੱਤ ਦੇ ਵਿਕਾਸ ਤੇ ਫੈਲਦੇ ਚਿੰਨ੍ਹ ਪ੍ਰਤੀਤ ਹੋਣ ਲੱਗ ਪੈਂਦੇ ਹਨ।

ਸ਼ਰੀਕ ਤੇ ਕਰਖੀ (ਦੋਹਾਂ ਦੀ ਮ੍ਰਿਤੂ 810 ਈ.) ਤੋਂ ਪਿੱਛੋਂ ਉਨ੍ਹਾਂ ਦੇ ਹੀ ਰਾਹ 'ਤੇ ਚਲਣ ਵਾਲੇ ਇਕ ਕੰਨਾਂ ਤੋਂ ਬੋਲੇ ਸੂਫ਼ੀ ਅਬਦੁਰ ਰਹਿਮਾਨ ਹਾਤਮ ਬਿਨ ਉਨਵਾਨ ਅਲ ਅਸੱਮ (ਮ੍ਰਿਤੂ 854) ਦਾ ਨਾਂ ਬਲਖ ਦੇ ਸੂਫ਼ੀਆਂ ਵਿਚ ਚਮਕਦਾ ਹੈ। ਇਸ ਨੇ ਸਦਾਚਾਰ ਉੱਤੇ ਕਈ ਪੁਸਤਕਾਂ ਲਿਖੀਆਂ। ਦ੍ਰਿਸ਼ਟਾਂਤ ਲਈ ਲਾਲਚ ਸਬੰਧੀ ਉਸ ਦੇ ਸ਼ਬਦ ਹਨ :

"ਲੋਭ ਤਿੰਨ ਤਰ੍ਹਾਂ ਦਾ ਹੈ—ਖਾਣ ਦਾ, ਜੀਭ ਦਾ, ਤੇ ਅੱਖਾਂ ਦਾ।

ਰੱਬ ਉੱਤੇ ਭਰੋਸਾ ਰੱਖ ਕੇ ਭੋਜਨ ਉੱਤੇ ਪਹਿਰਾ ਦਿਓ, (ਵਸੀਕਰਨ ਕਰੋ।)"

ਸੱਚ ਬੋਲ ਕੇ ਜੀਭ ਉੱਤੇ ਪਹਿਰਾ ਦਿਓ ਤੇ ਅੱਖਾਂ ਉੱਤੇ ਇਬਰਤ (ਸਿੱਖਿਆ, ਨਸੀਹਤ) ਨਾਲ; ਰੱਬ ਉੱਤੇ ਅਸਲ ਭਰੋਸਾ ਗਿਆਨ (ਮਾਅਰਫਤ) ਤੋਂ ਹੁੰਦਾ ਹੈ, ਕਿਉਂਕਿ ਜੋ ਉਸ ਨੂੰ ਸਹੀ ਤੌਰ 'ਤੇ ਜਾਣਦੇ ਹਨ, ਉਸ ਭਰੋਸਾ ਰਖਦੇ ਹਨ ਕਿ ਰੱਬ ਉਨ੍ਹਾਂ ਨੂੰ ਭੋਜਨ ਦੇਵੇਗਾ, ਉਹ ਬੋਲਦੇ ਤੇ ਦੇਖਦੇ ਭੀ ਸਮਝ ਜਾਂ ਸਹੀ ਗਿਆਨ ਨਾਲ ਹਨ।"

ਇਸੇ ਤਰ੍ਹਾਂ ਬਲਖ ਵਿਚ ਹੀ ਅਬੂ ਹਾਮਿਦ ਅਹਿਮਦ ਇਬਨ ਨਾਂ ਦਾ ਇਕ ਪ੍ਰਸਿੱਧ ਸੂਫ਼ੀ ਸੀ। ਸੂਫ਼ੀ ਬਣਨ ਪਿੱਛੋਂ ਉਸ ਦੀ ਸੰਗਤ ਅੱਸਮ ਤੇ ਬਾਯਜ਼ਦੀ ਨਾਲ ਹੋਈ। ਲੋਕਾਂ ਦੀ ਨਜ਼ਰ ਵਿਚ ਆਉਣ ਤੋਂ ਬਚਣ ਲਈ ਉਹ ਫ਼ੌਜੀ ਪਹਿਰਾਵੇ ਵਿਚ ਰਹਿੰਦਾ ਸੀ। ਇਸ ਦੀ ਮ੍ਰਿਤੂ 854 ਈ. ਵਿਚ ਹੋਈ।

ਸਮਰਕੰਦ ਦਾ ਜੰਮਪਲ ਅਬੂ ਅਲੀ ਫੁਜ਼ੈਲ ਪਹਿਲਾਂ ਇਕ ਡਾਕੂ ਸੀ ਪਰ ਉਹ ਕਦੇ ਗ਼ਰੀਬਾਂ ਤੇ ਇਸਤਰੀਆਂ ਨੂੰ ਨਹੀਂ ਸੀ ਲੁੱਟਦਾ। ਇਹ ਅਧਿਐਨ ਲਈ ਕੂਫੇ ਵੀ ਗਿਆ ਸੀ। ਇਸ ਦੀ ਮ੍ਰਿਤੂ ਮੱਕੇ ਵਿਚ ਸੰਨ 803 ਵਿਚ ਹੋਈ ਸੀ। ਇਸ ਪਿੱਛੋਂ ਰਹਿਮਾਨ ਅਬਦੁਲਾ ਇਬਨੁਅਲ ਮੁਬਾਰਕ ਅਲ ਹੰਜਾਲੀ ਨੂੰ ਈਰਾਨ ਦੇ ਸ਼ਹਿਰ ਮਾਰਵ (Marw) ਦਾ ਵਸਨੀਕ ਮੰਨਿਆ ਜਾਂਦਾ ਹੈ। ਹੰਜਾਲੀ ਦਾ ਪਿਤਾ ਤੁਰਕ ਸੀ ਤੇ ਮਾਂ ਈਰਾਨੀ। ਉਸ ਦੇ ਜੀਵਨ ਦੀ ਅਸਚਰਜ ਗੱਲ ਇਹ ਹੈ ਕਿ ਉਹ ਪਹਿਲੇ ਸਾਲ ਹੱਜ (ਤੀਰਥ ਯਾਤਰਾ) ਕਰਦਾ, ਦੂਜੇ ਸਾਲ ਮੈਦਾਨੇ ਜੰਗ ਵਿਚ ਸਿਪਾਹੀ ਬਣ ਕੇ ਜਾਂਦਾ, ਤੀਜੇ ਸਾਲ ਵਪਾਰ ਕਰਦਾ ਪਰ ਸਭ ਆਮਦਨ ਗ਼ਰੀਬਾਂ ਵਿਚ ਵੰਡ ਦਿੰਦਾ ਸੀ। ਇਕ ਲੜਕੀ ਨਾਲ ਇਸ਼ਕ ਹੋਣ ਤੋਂ ਪਿੱਛੋਂ ਉਹ ਸੂਫ਼ੀ ਹੋਇਆ। ਉਸ ਦਾ ਜੀਵਨ ਇਕ ਪ੍ਰਮਾਣ ਹੈ ਕਿ ਸੂਫ਼ੀ ਮੱਤ ਕਿਸੇ ਧੰਦੇ, ਕਿਸੇ ਧਰਮ, ਕਿਸੇ ਦੇਸ਼ ਤੇ ਭਾਸ਼ਾ ਦੇ ਵਿਤਕਰੇ ਜਾਂ ਘ੍ਰਿਣਾ ਤੋਂ ਨੌਵੀਂ ਸਦੀ ਤਕ ਹੀ ਉੱਚਾ ਹੋ ਚੁੱਕਾ ਸੀ। ਇਬਨੈਲ ਅਰਾਬੀ ਨੇ ਕਿਹਾ ਸੀ, "ਸੂਫ਼ੀ ਨੂੰ ਕੰਮ ਕਰਦਿਆਂ ਤੇ ਬੋਲਦਿਆਂ ਆਪਣੇ ਸ੍ਰੋਤਿਆਂ ਤੇ ਦਰਸ਼ਕਾਂ ਦੀ ਸਮਝ-ਸੀਮਾ ਤੇ ਮਨਾਂ ਵਿਚ ਗੁਪਤ, ਲੁਕੇ ਭਿੰਨ ਭੇਦ ਦਾ ਪੂਰਾ ਧਿਆਨ ਰਖਣਾ ਆਵੱਸ਼ਕ ਹੈ।"

ਇੰਦ੍ਰੀਜ਼ ਸ਼ਾਹ[20] ਨੇ ਲਿਖਿਆ ਹੈ, "ਪਰੰਪਰਾਈ ਕਾਲ ਵਿਚ ਈਰਾਨ ਦਾ ਲਗਭਗ ਸਾਰਾ ਸਾਹਿੱਤ ਆਪਣੇ ਸੁਭਾਉ ਵਿਚ ਸੂਫ਼ੀ ਹੈ ਅਤੇ ਇਹੋ ਮੱਤ ਹੋਰ ਅਨੇਕਾਂ ਵਿਗਿਆਨਕ, ਮਾਨਸਿਕ ਤੇ ਇਤਿਹਾਸਕ ਪੁਸਤਕਾਂ ਦਾ ਹੈ।

ਹੰਜਾਲੀ ਸੰਨ 797 ਵਿਚ ਹਿਤ (Hit) ਨਾਂ ਦੇ ਅਸਥਾਨ 'ਤੇ ਜੋ ਦਰਿਆ ਫਰਾਤ ਦੇ ਕਿਨਾਰੇ ਸੀ, ਗੁਜ਼ਰਿਆ। ਇਸ ਦੀ ਸੂਫ਼ੀ ਮੱਤ ਬਾਬਤ ਲਿਖੀ ਇਕ ਪੁਸਤਕ ਉਪਲਬਧ ਹੈ।

ਮਾਰਵ ਦਾ ਹੀ ਇਕ ਹੋਰ ਪ੍ਰਸਿੱਧ ਸੂਫ਼ੀ ਅਬੂ ਨਾਸਰ ਬਿਸ਼ਰ ਹੋਇਆ ਹੈ। ਉਹ ਫੁਜ਼ੈਲ ਦੀ ਸੰਗਤ ਵਿਚ ਰਿਹਾ। ਉਸ ਦੀ ਵਧੇਰੇ ਸਿੱਖਿਆ ਸੀ, 1. "ਕਿਸੇ ਤੋਂ ਖਰਾਇਤ (ਦਾਨ, ਵਰ) ਨਾ ਮੰਗੋ, 2. ਕਿਸੇ ਦੀ ਨਿੰਦਾ ਨਾ ਕਰੋ, 3. ਖਾਣੇ ਲਈ ਕਿਸੇ ਦਾ ਸੱਦਾ ਨਾ ਮੰਨੋ।" ਉਸ ਦਾ ਮੱਤ ਸੀ, "ਗ਼ਰੀਬੀ ਨੂੰ ਸਬਰ ਨਾਲ ਤੇ ਖਰਾਇਤ ਨਾਲ ਸਹਾਰੋ।" ਉਹ ਯਾਤਰੂਆਂ ਨੂੰ ਮੱਕੇ ਜਾ ਕੇ ਗ਼ਰੀਬਾਂ ਨੂੰ ਦਾਨ ਦੇਣ ਦੀ ਮੱਤ ਦਿੰਦਾ ਸੀ। ਉਸ ਦੀ ਮ੍ਰਿਤੂ ਬਗ਼ਦਾਦ ਵਿਚ ਸੰਨ 841-42 ਵਿਚ ਹੋਈ।

ਮਾਰਵ ਦੇ ਲੋਕਾਂ ਵਿਚ ਅਬੁਲ, ਅਬਾਸ, ਕਾਸਿਮ ਬਿਨ ਅਲ ਮਹਦੀ ਅਲ ਸਯਾਰੀ ਦਾ ਨਾਂ ਬਹੁਤ ਸਤਿਕਾਰ ਨਾਲ ਲਿਆ ਜਾਂਦਾ ਹੈ। ਉਸ ਦਾ ਅਸੂਲ ਭਗਤ ਨਾਮ ਦੇਵ ਵਾਲਾ ਸੀ, "ਲੋਗ ਕੁਟੰਬ ਸਭਹੂੰ ਤੇ ਤੋਰੈ ਤਉ ਆਪਨ ਬੇਢੀ ਆਵੈ ਹੈ।" ਅਰਥਾਤ ਰੱਬੀ ਪ੍ਰੇਮ ਲਈ ਹੋਰ ਸਭ ਬੰਧਨਾਂ ਤੋਂ ਲਾਂਭੇ ਹੋਣ ਦੀ ਲੋੜ ਹੈ। ਉਸ ਦਾ ਇਹ ਵਿਚਾਰ ਭੀ ਹੈ ਕਿ

ਇਹ ਮੇਲ ਤੇ ਵਿਛੋੜਾ ਰੱਬ ਆਪ ਹੀ ਪੈਦਾ ਕਰਦਾ ਹੈ। "ਵਿਜੋਗ ਮਿਲ ਵਿਛੜਿਆ ਸੰਜੋਗੀ ਮੇਲ।"[21]

ਏਸੇ ਤਰ੍ਹਾਂ ਨਕਸਾਬ, ਤਿਰਮੀਜ਼ ਆਦਿਕ ਈਰਾਨ ਦੇ ਨਗਰਾਂ ਵਿਚ ਪ੍ਰਸਿੱਧ ਸੂਫ਼ੀ ਹੋਏ ਹਨ। ਤਿਰਮੀਜ਼ ਸੰਤਾਂ ਨੂੰ ਕਰਾਮਾਤ ਦੇ ਸਮਰਥ ਮੰਨਦਾ ਹੈ ਤੇ ਹੋਰਨਾਂ ਦੇ ਵਿਸ਼ਵਾਸ ਲਈ ਜ਼ਰੂਰੀ ਆਖਦਾ ਹੈ। 898 ਈ. ਤੋਂ ਪਿੱਛੋਂ ਇਸ ਦਾ ਦੇਹਾਂਤ ਹੋ ਗਿਆ। ਕਾਫ਼ੀ ਸਮਾਂ ਨੀਸ਼ਾਪੁਰ (ਈਰਾਨ) ਭੀ ਸੂਫ਼ੀਆਂ ਦਾ ਘਰ ਰਿਹਾ ਹੈ, ਜਿਵੇਂ (1) ਅਬੂ ਜ਼ਕਰੀਆ ਯਹੀਆ ਇਬਨ ਮੁਆਜ਼ੀਅਲ ਰਾਜ਼ੀ (ਮ੍ਰਿਤੂ 871) ਅਤੇ (2) ਉਸਮਾਨ ਸੈਦ ਬਿਨ ਇਸਮਾਈਲ ਅਲਹੀਰੀ। (ਮ੍ਰਿਤੂ 910 ਈ.)

ਖ਼ੁਰਾਸਾਨ ਦੇ ਇਲਾਕੇ ਬਸਤਾਮ ਦਾ ਬਹੁਤ ਪ੍ਰਸਿੱਧ ਸੂਫ਼ੀ 'ਬਾਯਜ਼ੀਦ' ਸੀ। ਉਸ ਨੇ ਰੋਜ਼ੇ (ਵਰਤ) ਰਖਦਿਆਂ ਤੇ ਚੰਗੇ ਸੂਫ਼ੀਆਂ ਨੂੰ ਮਿਲਦਿਆਂ ਕਈ ਦੇਸ਼ਾਂ ਦੀ ਯਾਤਰਾ ਕੀਤੀ। ਉਹ ਬਸਤਾਮ ਵਿਚ ਹੀ ਸੰਨ 877 ਵਿਚ ਕਾਲਵਸ ਹੋਇਆ। ਉਹ ਫ਼ਕੀਰਾਂ ਦੀ ਸੇਵਾ (ਖ਼ਿਦਮਤ-ਅਲ-ਫ਼ੁਕਰਾ) ਨਹੀਂ ਸੀ ਕਰਦਾ। ਉਹ ਕਹਿੰਦਾ ਸੀ ਹੁਜਬ (ਰੱਬ ਤੋਂ ਵਿਛੋੜਾ) ਹਟਾਉਣ ਲਈ ਆਪ ਹੀ ਲੁਹਾਰ ਵਾਂਗ ਮੈਂ ਆਪਾ ਘੜਿਆ ਹੈ। ਉਹ ਕਹਿੰਦਾ ਸੀ, ਦੁਨੀਆਂ, ਤਪੱਸਿਆ (ਜ਼ੋਹਦ), ਰੱਬ ਦੀ ਪੂਜਾ (ਇਬਾਦਤ), ਕਰਾਮਾਤ, ਜਪ (ਜ਼ਿਕਰ) ਤੇ ਹੋਰ ਅਨੇਕਾਂ ਰੁਕਾਵਟਾਂ ਵਾਂਗ ਮੇਰੇ ਤੇ ਰੱਬ ਵਿਚਕਾਰ ਇਹ ਭੀ ਰੁਕਾਵਟਾਂ ਸਨ। ਉਹ ਆਪਣੇ ਆਪ ਨੂੰ ਫਨਾ (ਮੈਂ ਵਿਚ ਮੈਂ ਨਾ ਰਹੀਆ ਕਾਈ) ਤਕ ਪੂਰਾ ਸੂਫ਼ੀ ਗਿਣਦਾ ਸੀ। ਉਸ ਦਾ ਇਹ ਸਿਧਾਂਤ ਉਪਨਿਸ਼ਦਾਂ ਦੇ ਸਿਧਾਂਤ ਨਾਲ ਮਿਲਦਾ ਹੈ। ਖ਼ਿਆਲ ਕੀਤਾ ਜਾਂਦਾ ਹੈ ਕਿ ਇਹ ਉਸ ਨੇ ਸਿੰਧ ਦੇ ਵਸਨੀਕ ਅਲੀ ਦੀ ਸੰਗਤ ਤੋਂ ਪ੍ਰਾਪਤ ਕੀਤਾ।[22]

ਇਸੇ ਤਰ੍ਹਾਂ 916 ਵਿਚ ਫ਼ੌਤ (ਮ੍ਰਿਤੂ) ਹੋਣ ਵਾਲੇ ਅਬੂ ਯਕੂਬ ਯੂਸਫ ਇਬਨ ਅਲ ਹੁਸੈਨ ਬਾਬਤ ਮਿਸਰ ਵਿਚ ਜਾ ਕੇ ਸਿੱਖਿਆ ਪ੍ਰਾਪਤ ਕਰਨ ਦਾ ਪਤਾ ਲਗਦਾ ਹੈ। ਸ਼ੀਰਾਜ, ਵਿਚ 882 ਵਿਚ ਪੈਦਾ ਹੋਣ ਵਾਲਾ ਸੂਫ਼ੀ ਅਬਦੁਲਾ ਰਾਜਸੀ ਵੰਸ਼ ਵਿਚੋਂ ਸੀ। ਸੂਫ਼ੀ ਹੁੰਦਿਆਂ ਭੀ ਉਸ ਨੇ 400 ਵਿਆਹ ਕੀਤੇ ਮੰਨੇ ਜਾਂਦੇ ਹਨ। ਇਸ ਦੀ ਮ੍ਰਿਤੂ ਸੰਨ 982 ਵਿਚ ਹੋਈ।

ਮਿਸਰ ਵਿਚ 796 ਵਿਚ ਜੁਨਨੂਨ, ਪੈਦਾ ਹੋਇਆ। ਉਹ ਹਿਕਮਤ ਭੀ ਪੜ੍ਹਿਆ ਤੇ ਉਸ ਨੇ ਸੀਰੀਆ ਤਕ ਯਾਤਰਾ ਕੀਤੀ। ਸੰਨ 892 ਵਿਚ ਉਸ ਨੂੰ ਬਗ਼ਦਾਦ ਵਿਚ ਉਸ ਦੇ ਵਿਚਾਰਾਂ ਪਿੱਛੇ ਕੈਦ ਭੀ ਕੀਤਾ ਗਿਆ ਪਰ ਅੰਤ ਛੱਡ ਦਿੱਤਾ ਗਿਆ ਸੀ। ਉਸ ਦਾ ਦੇਹਾਂਤ 860-61 ਵਿਚ ਹੋਇਆ। ਉਸ ਦੇ ਕਈ ਸ਼ਾਗਿਰਦ (ਮੁਰੀਦ) ਬਗ਼ਦਾਦ ਵਿਚ ਭੀ ਸਨ। ਉਸ ਦੇ ਇਕ ਸ਼ਿਸ਼ 'ਖਰਾਸ' ਦੀ ਕਿਤਾਬ '*ਕਿਤਾਬ ਅਲ ਸਿਦਕ*' ਦਾ ਅੰਗਰੇਜ਼ੀ ਅਨੁਵਾਦ ਏ. ਜੇ. ਆਰਬੈਰੀ[23] (A. J. Arberry) ਨੇ ਕੀਤਾ ਹੈ।

ਬਗਦਾਦ (ਇਰਾਕ, ਵਿਚ ਮੱਕੇ ਦੇ ਨੇੜੇ) 9ਵੀਂ ਸਦੀ ਤੋਂ ਹੀ ਸੂਫ਼ੀ ਮੱਤ ਦਾ ਇਕ ਕੇਂਦਰ ਬਣ ਗਿਆ ਸੀ ਜਿਸ ਵੇਲੇ ਪਰੰਪਰਾਈ, ਬੋਧਿਕ ਤੇ ਸੰਪਰਦਾਇਕ ਵਿਕਾਸ ਹੋ ਰਿਹਾ ਸੀ। 9ਵੀਂ ਸਦੀ ਤੋਂ ਹੀ ਇੱਥੇ ਯੂਨਾਨੀ, ਫਾਰਸੀ ਤੇ ਸੰਸਕ੍ਰਿਤ ਸਾਹਿਤ ਦੇ ਅਨੁਵਾਦ

ਆਰੰਭ ਹੋ ਗਏ ਸਨ। ਬਗਦਾਦ ਵਿਚ ਭੀ ਇਕ ਈਰਾਨੀ ਮੁਹਾਫਜ਼ ਫੈਜ਼ ਅਲ ਕਰਖੀ ਜੋ ਈਸਾਈ ਮਾਪਿਆਂ ਦੀ ਸੰਤਾਨ ਸੀ, ਨੇ ਸੂਫ਼ੀ ਵਿਚਾਰਧਾਰਾ ਦਾ ਮੁੱਢ ਬੱਧਾ। ਉਹ ਬਹੁਤ ਚਿਰ ਬਗ਼ਦਾਦ ਦੇ ਕਰਖ ਨਾਮੀ ਇਲਾਕੇ ਵਿਚ ਰਿਹਾ। ਇਸ ਦੀ ਸਿੱਖਿਆ ਹੱਕ (ਸੱਚ) ਤੇ ਸਿਦਕ ਉੱਤੇ ਕੇਂਦਰਿਤ ਸੀ ਇਸ ਦੀ ਮ੍ਰਿਤੂ 98 ਵਰ੍ਹੇ ਦੀ ਊਮਰ ਵਿਚ 867-68 ਈ. ਵਿਚ ਹੋਈ।

ਕਰਖੀ ਦੇ ਮੁਰੀਦਾਂ (ਚੇਲਿਆਂ) ਵਿਚੋਂ ਅਬਦੁਲ ਹਸਨ ਕਾਫੀ ਪ੍ਰਸਿੱਧ ਹੋਇਆ ਹੈ। ਬਗਦਾਦ ਵਿਚ ਇਸ ਨੂੰ ਤੌਹੀਦ (ਏਕੋ ਹੈ ਭਾਈ ਏਕੋ ਹੈ) ਦਾ ਪਹਿਲਾ ਪ੍ਰਚਾਰਕ ਮੰਨਿਆ ਗਿਆ ਹੈ। ਉਹ ਸਵਾਲ ਕਰ ਕਰ ਕੇ ਗੱਲਾਂ ਸਮਝਾਉਣ ਦਾ ਸੁਕਰਾਤ ਦਾਰਸ਼ਨਿਕ ਵਾਲਾ ਢੰਗ ਵਧੇਰੇ ਵਰਤਦਾ ਸੀ। ਉਹ ਸੂਫ਼ੀ ਮੱਤ ਦਾ ਸਾਰ ਤਿੰਨ ਗੁਰ ਦੱਸਦਾ ਸੀ :

(1) ਮਾਅਰਫਤ (ਪ੍ਰਮਾਰਥਕ ਗਿਆਨ) ਦਾ ਚਾਨਣ ਸੂਫ਼ੀ ਦੇ ਅੰਦਰੋਂ ਹੁੰਦਾ ਹੈ ਜੋ ਉਹ ਪਰਹੇਜ਼ (ਸੰਜਮ ਅਤੇ ਵਾਸਨਾ ਉੱਤੇ ਕਾਬੂ) ਦੀ ਜੋਤ ਨਾ ਬੁਝਣ ਦੇਵੇ।

(2) ਉਹ ਅੰਤਰ ਮੁਖੀ ਅਨੁਭਵ ਨੂੰ ਬਾਹਰਲੇ ਵਿਹਾਰ ਦੇ ਜੋ ਕੁਰਾਨ ਤੇ ਸੁੱਨਾ (ਪਰੰਪਰਾ, ਰੀਤ) ਨੇ ਦੱਸੇ ਹਨ, ਵਿਰੁੱਧ ਨਾ ਹੋਣ ਦੇਵੇ।

(3) ਉਹ ਰੱਬੀ ਮਿਹਰ ਰਾਹੀਂ ਮਿਲੀਆਂ ਸੁਗਾਤਾਂ (ਸ਼ਕਤੀਆਂ ਆਦਿ) ਜਿਨ੍ਹਾਂ ਉੱਤੇ ਪਰਦਾ ਹਟਾਉਣਾ ਰੱਬ ਨੇ ਮਨ੍ਹਾ ਕੀਤਾ ਹੈ, ਦਾ ਭੇਦ ਨਾ ਖੋਲ੍ਹੇ।

ਸੋ ਇਨ੍ਹਾਂ ਦੋ ਸਦੀਆਂ ਵਿਚ ਸੂਫੀਆਂ ਵਿਚੋਂ ਪ੍ਰਸਿੱਧ ਲੇਖਕ ਤੇ ਦਾਰਸ਼ਨਿਕ ਭੀ ਹੋਏ ਹਨ। 11ਵੀਂ 12ਵੀਂ ਸਦੀ ਦੇ ਸੂਫ਼ੀਆਂ ਵਿਚ ਅਲਗਜ਼ਾਲੀ ਤੇ ਰੂਮੀ ਦੇ ਨਾਂ ਬਹੁਤ ਪ੍ਰਸਿੱਧ ਹਨ। ਇੰਦਰੀਜ਼ ਸ਼ਾਹ ਨੇ ਠੀਕ ਹੀ ਲਿਖਿਆ ਹੈ :

"ਸੂਫ਼ੀ ਮੱਤ ਕਈ ਰੂਪਾਂ (ਭੇਸਾਂ) ਵਿਚ ਸਮਝਾਇਆ ਜਾ ਸਕਦਾ ਹੈ। ਸੂਫ਼ੀ ਕਿਸੇ ਇਕੋ ਢੰਗ ਤੇ ਨਹੀਂ ਬਝਦੇ। ਕਈ ਖੁਸ਼ੀ ਖੁਸ਼ੀ ਧਾਰਮਿਕ ਰੂਪ ਦਿੰਦੇ ਹਨ, ਕਈ ਰੋਮਾਂਟਿਕ ਕਾਵਿ, ਕਈ ਹਾਸਾ ਤੇ ਮਖੌਲ ਠੱਠਾ, ਤੇ ਕਈ ਕਹਾਣੀਆਂ ਆਦਿ ਵਰਤਦੇ ਹਨ।"[24]

ਇਕ ਹੋਰ ਥਾਂ ਉਨ੍ਹਾਂ ਲਿਖਿਆ ਹੈ : "ਇਕਪੁਰਖੀ ਰਾਜ ਵੇਲੇ ਪੂਰਬ ਵਿਚ ਸੂਫ਼ੀ ਬਾਦਸ਼ਾਹ ਹੋਏ ਹਨ ਤੇ ਉਨ੍ਹਾਂ ਦੇ ਸਲਾਹਕਾਰ ਭੀ। ਇਸ ਤੋਂ ਵੱਖਰੀਆਂ ਸਥਿਤੀਆਂ ਵਿਚ ਸੂਫ਼ੀ, ਬਾਦਸ਼ਾਹਤ ਦੇ ਵਿਰੁੱਧ ਭੀ ਸੰਘਰਸ਼ ਕਰਦੇ ਰਹੇ ਹਨ, ਕਿ ਇਹ ਭੈੜਾ ਰਵਾਜ ਸਮਾਪਤ ਹੋਵੇ।[25]....ਦੇਸ਼-ਭਗਤ ਸੂਫੀ ਪ੍ਰਦੇਸੀ ਜ਼ਾਲਮਾਂ ਵਿਰੁੱਧ ਉਵੇਂ ਹੀ ਲੜੇ ਜਿਵੇਂ ਫ਼ੌਜੀ ਆਪਣੇ ਰਾਜ ਦੀ ਰਾਖੀ ਲਈ ਲੜਦੇ ਹਨ।" ਤੁਰਕਿਸਤਾਨ, ਕਾਕੇਸ਼ੀਆ, ਲਿਬੀਆ, ਸੁਡਾਨ ਦੇ ਦ੍ਰਿਸ਼ਟਾਂਤ ਭੀ ਉਨ੍ਹਾਂ ਦਿੱਤੇ ਹਨ।

10ਵੀਂ ਸਦੀ ਦੇ ਅੰਤ ਤਕ ਸੂਫੀ ਫ਼ਕੀਰ ਭਾਰਤ ਤੇ ਪੰਜਾਬ ਵਿਚ ਪਹੁੰਚ ਚੁੱਕੇ ਸਨ ਤੇ ਪਿੱਛੋਂ ਭੀ ਆਉਂਦੇ ਰਹੇ। ਇਮਾਮ ਨਾਸਰੁਦੀਨ ਦੇ ਜਲੰਧਰ ਵਿਚਲੇ ਮਕਬਰੇ ਦੀ ਤਰੀਕ 945 ਈਸਵੀ ਹੈ। ਮੁਲਤਾਨ ਦੇ ਸੂਬੇ (ਇਲਾਕੇ) ਵਿਚ ਉੱਚ ਨਾਂ ਦੇ ਸਥਾਨ ਉੱਤੇ ਆ ਕੇ ਟਿਕੇ ਸੂਫ਼ੀ ਸਫੀਉਦ ਦੀਨ ਦੀ ਮ੍ਰਿਤੂ ਉੱਥੇ ਹੀ ਸੰਨ 1007 ਵਿਚ ਹੋਈ।[26] ਸੇਖ ਇਸਮਾਇਲ ਬੁਖਾਰੀ ਲਾਹੌਰੀ (ਮ੍ਰਿਤੂ 1056-57), ਮੀਰ ਹੁਸੈਨ ਜਨਜਾਨੀ ਤੇ ਅਬੁਲ ਹਸਨ ਆਦਿ

ਅਨੇਕਾਂ ਹੀ ਕੇਚ ਮਿਕਰਾਨ (ਸੱਸੀ ਪੁੰਨੂੰ ਵਾਲੇ ਬਲੋਚਿਤਾਨ ਦੇ ਇਲਾਕੇ) ਰਾਹੀਂ 13ਵੀਂ ਸਦੀ ਤਕ ਪੁਜਦੇ ਰਹੇ। ਇਨ੍ਹਾਂ ਵਿਚੋਂ ਹੀ ਸੱਯਦ ਅਹਿਮਦ ਜਿਸ ਦਾ ਪ੍ਰਸਿੱਧ ਨਾਂ ਲਖੀਦਾਤਾ ਜਾਂ ਸਖੀ ਸਰਵਰ (ਸੁਲਤਾਨ) ਸੀ ਸ਼ਾਹ ਕੋਟ ਵਿਚ ਸੰਨ 1181 ਵਿਚ ਗੁਜ਼ਰਿਆ। ਅਲ ਹੁਜਵੀਰੀ (ਮ੍ਰਿਤੂ 1012) ਨੇ ਲਾਹੌਰ ਹੁੰਦਿਆਂ ਕਈ ਪੁਸਤਕਾਂ ਲਿਖੀਆਂ ਜਿਵੇਂ *'ਕਸ਼ਫ ਅਲ ਮਹਜੂਬ'*, ਜੋ ਸੂਫੀਵਾਦ (ਤਸੱਵਫ) ਸਬੰਧੀ ਇਕ ਪ੍ਰਮਾਣਿਕ ਪੁਸਤਕ ਮੰਨੀ ਗਈ। ਗਜ਼ਨਵੀ ਦੇ ਨਾਲ ਆਏ ਸੂਫੀ ਵਧੇਰੇ ਲਾਹੌਰ ਹੀ ਰਹੇ। ਉਨ੍ਹਾਂ ਨੇ ਮੁਸਲਮਾਨ ਧਰਮ ਦੇ ਅਨੁਯਾਈਆਂ ਦੀ ਸੰਖਿਆ ਵਧਾਉਣ ਵੱਲ ਬਹੁਤ ਕੰਮ ਕੀਤਾ। ਇਸ ਲਈ ਹਿੰਦੂ ਵੱਸੋਂ ਤੇ ਸ਼ੀਆ ਮੁਸਲਮਾਨ ਉਨ੍ਹਾਂ ਦੇ ਕੱਟੜ ਵਿਰੋਧੀ ਹੋ ਗਏ ਗਜ਼ਨਵੀ ਦੇ ਨਾਲ ਆਏ ਮੁਸਲਮਾਨ ਕੱਟੜ ਸੁੰਨੀ ਸਨ ਤੇ ਉਨ੍ਹਾਂ ਨਾਲ ਆਏ ਜਾਂ ਉਸ ਸਮੇਂ ਦੇ ਸੂਫ਼ੀ ਵੀ ਉਨ੍ਹਾਂ ਜਿਹੇ ਵਿਹਾਰਾਂ ਦੇ ਸਨ।[26]

ਅਦਾਨ ਪ੍ਰਦਾਨ ਦੇ ਵਿਚਾਰ ਨਾਲ ਇਹੀ ਸਮਾਂ ਹੈ ਜਦ ਭਾਰਤੀ ਦਰਸ਼ਨ ਦੇ ਕਈ ਪੱਖਾਂ ਨੇ ਸੂਫੀਮੱਤ ਉੱਤੇ ਪ੍ਰਭਾਵ ਪਾਇਆ। ਅਸੀਂ ਇਹ ਭੀ ਕਹਿਣਾ ਚਾਹਾਂਗੇ ਕਿ ਇਹ ਪ੍ਰਭਾਵ ਬਹੁਤ ਸਾਰੀਆਂ ਹਾਲਤਾਂ ਵਿਚ ਅਚੇਤ ਹੁੰਦੇ ਹਨ ਜੋ ਸੰਪਰਕ, ਵਾਤਾਵਰਨ ਜਾਂ ਕੁਝ ਹੋਰ ਕਾਰਨਾਂ ਅਧੀਨ ਸੁਭਾਵਕ ਹੀ ਹੋ ਜਾਂਦੇ ਹਨ। ਇਹ ਕਿਸੇ ਸੋਚੀ ਵਿਚਾਰੀ ਯੋਜਨਾ ਜਾਂ ਨੀਤੀ ਅਨੁਕੂਲ ਨਹੀਂ ਹੁੰਦੇ। ਇਕ ਹੋਰ ਸੁਖੈਨ ਦ੍ਰਿਸ਼ਟੀਕੋਣ ਭੀ ਪ੍ਰਭਾਵਾਂ ਦੇ ਸੰਜੋਗ ਨੂੰ ਸਮਝਣ ਵਿਚ ਸਹਾਈ ਹੋ ਸਕਦਾ ਹੈ। ਉਹ ਹੈ, *'ਸੋ ਸਿਆਣਿਆਂ ਇਕੋ ਮੱਤ'* ਅਤੇ *'ਸਰਬ ਸਬਦੀਂ ਏਕ ਸਬਦੀਂ ਜੇ ਕੋ ਜਾਣੈ ਭੇਉ'* (ਗੁਰੂ ਨਾਨਕ)

ਪ੍ਰਸਿੱਧ ਇਤਿਹਾਸਕਾਰ ਮੌਜਮਦਾਰ[27] ਅਤੇ ਦਾਰਸ਼ਨਿਕ ਬਰਟ੍ਰਾਂਡ ਰਸਲ[28] ਦਾ ਵਿਸ਼ਵਾਸ ਹੈ ਕਿ ਅਰਬ ਦੇ ਵਸਨੀਕਾਂ ਨੇ ਧਰਮ, ਦਰਸ਼ਨ, ਚਕਿਸਤਾ, ਗਣਿਤ, ਖਗੋਲ (ਤਾਰਾ ਵਿਗਿਆਨ) ਤੇ ਲੋਕ-ਯਾਨ ਦਾ ਕੁਝ ਗਿਆਨ ਹਿੰਦੂਆਂ ਤੋਂ ਪ੍ਰਾਪਤ ਕੀਤਾ ਸੀ। ਅਬੂ ਯਜੀਦ ਬਿਸਤਾਮੀ ਦੇ ਸਿੰਧ ਦੇ ਅਬੂ ਅਲੀ ਨਾਲ ਸੰਪਰਕ ਦਾ ਅਸੀਂ ਉੱਪਰ ਵਰਣਨ ਕਰ ਹੀ ਆਏ ਹਾਂ, ਮਨਸੂਰ (ਅਲ ਹਲਾਜ) ਦਾ ਅਨਲਹਕ ਦਾ ਨਾਹਰਾ ਜਿਸ ਪਿੱਛੇ ਉਸ ਨੂੰ ਸੂਲੀ ਚੜ੍ਹਨਾ ਪਿਆ ਸੀ, ਭੀ 'ਅਹੰਬ੍ਰਹਮ ਅਸਮੀ' ਦਾ ਹੀ ਅਨੁਵਾਦ ਹੈ। ਯੋਗੀਮਤ ਭੀ ਸੂਫੀਮਤ ਵਾਂਗ ਸੰਤ ਤੇ ਉਦਾਸੀ ਮੱਤ ਸੀ। ਇਸ ਲਈ ਨਾ ਕੇਵਲ ਦੋਹਾਂ ਦਾ ਅੰਤਮ ਆਦਰਸ਼ ਇਕ ਸੀ ਸਗੋਂ ਉਸ ਘਾਟ ਤਕ ਪੁਜਣ ਦੇ ਰਸਤੇ ਭੀ ਕਈ ਥਾਈਂ ਰਲ ਜਾਂਦੇ ਤੇ ਇਕ ਮਿੱਕ ਹੋਏ ਪ੍ਰਤੀਤ ਹੁੰਦੇ ਹਨ।

ਪੱਛਮੀ ਵਿਦਵਾਨ ਮੰਨਦੇ ਹਨ ਕਿ ਸੂਫੀਵਾਦ ਉਸ ਪ੍ਰਤੀਕਰਮ ਨਾਲ ਵਿਕਸਤ ਹੋਇਆ ਜੋ ਸੈਮਟਿਕ ਅਰਥਾਂ ਦੀ ਜਿੱਤ ਦਾ ਆਪਣੀਆਂ ਨਸਲਾਂ (ਏਥੇ ਭਾਵ ਈਰਾਨੀ) ਉੱਤੇ ਹੋਇਆ ਸੀ। ਰਿਜਵੀ ਦੇ ਵਿਚਾਰ ਅਨੁਸਾਰ ਬੁੱਧਮੱਤ, ਮੈਨੀਚੈਇਜ਼ਮ ਤੇ ਸੰਸਕ੍ਰਿਤ ਦੇ ਵਿਦਵਾਨ ਖ਼ੁਰਾਸਾਨ ਤੇ ਮੱਧ ਏਸ਼ੀਆ ਵਿਚ ਸਤਵੀਂ ਅੱਠਵੀਂ ਸਦੀ ਵਿਚ ਪਹੁੰਚੇ ਹੋਏ ਸਨ। ਬਾਯਜ਼ੀਦ ਬਸਤਾਮੀ ਦੇ ਪ੍ਰਚਾਰੇ ਮੁਸਲਮਾਨ ਤੇ ਸੂਫੀ ਮੱਤ ਵਿਚ ਪ੍ਰਚੱਲਤ ਫਨਾ ਤੇ ਬਕਾ ਨੂੰ ਨਿਰਗੁਣ ਭਗਤੀ ਨਾਲ ਤੁਲਨਾ ਦਿੱਤੀ ਜਾਂਦੀ ਹੈ ਭਾਵੇਂ ਦੋਹਾਂ ਵਿਚ ਫਰਕ ਹਨ। 11ਵੀਂ ਸਦੀ ਤੋਂ

ਪਿੱਛੋਂ ਯੋਗੀਆਂ ਤੇ ਸੂਫ਼ੀਆਂ ਦੇ ਸੰਪਰਕ ਤੇ ਸੰਬਾਦ ਵੱਧ ਜਾਂਦੇ ਹਨ ਤੇ ਇਉਂ ਵਿਵਾਦ ਭੀ ਵਧੀਕ ਹਨ।[29]

ਅਲਬੈਰੂਨੀ[30] ਨੇ ਪਾਤੰਜੀਲੀ ਦੇ ਯੋਗ ਸੂਤਰ ਜਿਸ ਦਾ ਉਸ ਨੇ ਆਪ ਅਨੁਵਾਦ ਕੀਤਾ ਸੀ, ਵਿਚ ਭਗਵਤ ਗੀਤਾ ਦੇ ਕਈ ਅੰਗ ਸੂਫੀ ਮੱਤ ਨਾਲ ਇਕ ਮਿਕ ਦੱਸੇ ਹਨ। ਯੋਗੀਆਂ ਦੇ ਆਵਾਗਵਨ (ਜੂਨਾਂ ਵਿਚ ਮੁੜ ਮੁੜ ਜੰਮਣ ਮਰਨ) ਦਾ ਸੂਫੀਵਾਦ ਨਾਲ ਮੇਲ ਦਸਦਿਆਂ ਅਲਬੈਰੂਨੀ ਨੇ ਲਿਖਿਆ ਹੈ :

"ਏਹੋ ਸਿਧਾਂਤ ਉਨ੍ਹਾਂ ਸੂਫੀਆਂ ਦਾ ਹੈ ਜੋ ਇਸ ਦੁਨੀਆਂ ਵਿਚ ਮਨੁੱਖੀ ਆਤਮਾ ਨੂੰ ਸੁੱਤੀ ਹੋਈ ਮੰਨਦੇ ਹਨ ਤੇ ਪਰਲੋਕ ਨੂੰ ਜਾਗੀ ਆਤਮਾ; ਤੇ ਨਾਲ ਹੀ ਇਹ ਭੀ ਪ੍ਰਵਾਨ ਕਰਦੇ ਹਨ ਕਿ ਰੱਬ ਦ੍ਰਿਸ਼ਟਮਾਨ ਤੇ ਹਾਜ਼ਰ ਭੀ ਹੈ। ਖਾਸ ਕਰਕੇ ਬਹਿਸ਼ਤਾਂ ਵਿਚ ਉਸ ਦਾ ਤਖਤ ਤੇ ਆਸਣ। ਫੇਰ ਉਹ ਭੀ ਹਨ ਜੋ ਰੱਬ ਨੂੰ ਸਾਰੇ ਸੰਸਾਰ ਵਿਚ, ਪਸ਼ੂਆਂ, ਪੰਛੀਆਂ ਬ੍ਰਿਛਾਂ ਤੇ ਨਿਰਜਿੰਦ ਵਿਚ ਭੀ ਵਿਆਪਕ ਦੇਖਦੇ ਹਨ।"[31]

ਮੁਕਤੀ (ਨਿਜਾਤ), ਗਿਆਨ (ਮਾਅਰਫਤ), ਸਮਾਧੀ, ਸੱਚ (ਰੱਬ-ਹੱਕ), ਜੀਵਨ ਮੁਕਤ (ਮੂਤੂ ਕਿਬਲੰਤ ਮੂਤੂ—ਮਰਨ ਥੀਂ ਅੱਗੇ ਮਰ ਵੋ) ਪ੍ਰਾਣਾਯਾਮ (ਪਾਸ-ਇ-ਅਨਫਸ) ਆਦਿਕ ਅਨੇਕਾਂ ਹੀ ਵਿਚਾਰ ਯੋਗੀ ਮੱਤ ਤੇ ਸੂਫ਼ੀਵਾਦ ਦੇ ਸਾਂਝੇ ਹਨ ਕੇਵਲ ਭਾਸ਼ਾ ਜਾਂ ਸ਼ਬਦਾਂ ਦਾ ਅੰਤਰ ਹੈ ਜਿਵੇਂ ਅਦਵੈਤਵਾਦ ਤੇ ਵਾਹਦੁਤੁਲ ਵਜੂਦ। ਯੋਗਮਤ ਵਿਚ ਸਰੀਰ ਦੇ ਅੰਦਰ 6 ਚੱਕਰ (ਪਰਦੇ) ਹਨ ਜੋ ਪ੍ਰਾਣਾਯਾਮ ਨਾਲ ਭੇਦਣ (ਵਿੰਨ੍ਹਣ) ਤੋਂ ਪਿੱਛੋਂ ਸਵਾਸਾਂ ਨਾਲ ਰੁਦਰ ਗ੍ਰੰਥੀ (ਅੱਖਾਂ ਦੇ ਭਰਵਟਿਆਂ ਦੇ ਕੋਲ) ਖੋਲ੍ਹ ਕੇ ਯੋਗੀ ਦਸਮ ਦਵਾਰ ਵਿਚ ਅਨਹਤ ਸ਼ਬਦ ਸੁਣਦਾ ਤੇ ਸਮਾਧ ਸਥਿਤ ਹੋ ਕੇ ਸ਼ਬਦ ਤੋਂ ਭੀ ਪਰੇ ਜੋ ਬ੍ਰਹਮ ਹੈ ਉਸ ਵਿਚ ਲੀਨ ਹੁੰਦਾ ਹੈ। ਸੂਫੀ ਮੱਤ ਵਿਚ 6 ਚੱਕਰਾਂ ਦੀ ਥਾਂ 6 ਲਤਾਇਫ (ਸੂਖ਼ਮ) ਮੰਨੇ ਗਏ ਹਨ। ਦਸਮ ਦਵਾਰ ਦੀ ਥਾਂ ਸੂਫੀ ਲਤੀਫ ਸਿਰ ਵਿਚ ਮੰਨਦੇ ਹਨ ਜਿੱਥੇ ਪੁੱਜ ਕੇ ਉਹ ਰੱਬ ਦੇ ਦੀਦਾਰ ਕਰਦੇ ਹਨ। ਸੂਫੀਆਂ ਦੇ ਮੰਨੇ 6 ਲਤਾਇਫ ਤੇ ਉਨ੍ਹਾਂ ਦੇ ਸਥਾਨ ਇਉਂ ਹਨ :

1. ਨਫਸ (ਮਨ) 2. ਕਲਬ (ਦਿਲ, ਛਾਤੀ ਦੇ ਖੱਬੇ) 3. ਰੂਹ (ਆਤਮਾ, ਛਾਤੀ ਦੇ ਸੱਜੇ) 4. ਸਿਰ (ਕਲਬ ਤੇ ਸਿਰ ਦੇ ਵਿਚਕਾਰ) 5. ਖਫੀ (ਮੱਥੇ ਵਿਚ) 6. ਅਖਫਾ (ਦਿਮਾਗ ਵਿਚ)।

13ਵੀਂ ਸਦੀ ਤਕ ਹਿੰਦੂ ਤਕ ਦੇ ਭਗਤੀ ਸੰਗੀਤ (ਭਜਨ) ਤੇ ਧਾਰਨਾ ਦੀ ਸੂਫੀਆਂ ਦੇ ਸਮਾਅ (ਕਵਾਲੀਆਂ ਜਾਂ ਮੁਹੰਮਦ ਸਾਹਿਬ ਦੇ ਗੁਣਾਨਵਾਦ ਸੁਣਨ ਲਈ ਹੋਏ ਇਕੱਠ) ਵਿਚ ਭੀ ਵਰਤੋਂ ਹੋਣ ਲੱਗ ਪਈ ਸੀ।

ਗੁਜਰਾਤ ਦੇ ਸ਼ੇਖ ਅਹਿਮਦ ਨੇ ਸੂਫ਼ੀਆਂ ਤੇ ਕਵਾਲਾਂ ਲਈ ਤਰਜ਼ਾਂ ਬਧੀਆਂ ਸਨ। ਸਯਦ ਗੇਸੂ ਦਰਾਜ ਨੇ ਸੂਫ਼ੀ ਵਿਚਾਰਾਂ ਲਈ ਹਿੰਦਵੀ ਨੂੰ ਅਦੁੱਤੀ ਤੇ ਸਰਵੋਤਮ ਕਿਹਾ ਸੀ। 13ਵੀਂ ਸਦੀ ਦੇ ਹੀ ਬਾਬਾ ਫ਼ਰੀਦ ਦੀ ਮੁਲਤਾਨੀ (ਲਹਿੰਦੀ) ਪੰਜਾਬੀ ਦੀ ਰਚਨਾ ਤੇ ਦੇਸੀ ਰਾਗ ਆਸਾ ਤੇ ਸੂਹੀ ਜਿਨ੍ਹਾਂ ਵਿਚ ਉਸ ਦੀ ਰਚਨਾ ਜਾਂ ਆਦਿ ਗ੍ਰੰਥ ਵਿਚ ਅੰਕਿਤ ਹੈ, ਸਾਡੇ ਇਸ ਵਿਚਾਰ ਦੀ ਪ੍ਰੋੜ੍ਹਤਾ ਲਈ ਕਾਫ਼ੀ ਹਨ। ਗੁਲਾਮ ਜੀਲਾਨੀ ਰੋਹਤਕੀ ਵਿਚ ਯੋਗੀ ਸ਼ਬਦਾਵਲੀ ਤੇ ਬਿੰਬ ਆਮ ਹਨ। ਇਕ ਨਵਾਂ ਵਿਕਾਸ ਇਹ ਹੋਇਆ ਕਿ ਆਤਮਾ

ਜਾਂ ਰੂਹ ਸਬੰਧੀ ਹਿੰਦ, ਚੀਨੀ ਤੇ ਤਿਬਤੀ ਵਿਸ਼ਵਾਸ਼ਾਂ ਅਨੁਸਾਰ ਕੁਝ ਸੂਫੀ ਆਤਮਾ ਜਾਂ ਰੂਹ ਨੂੰ ਅਮਰ ਅਟਲ ਤੇ ਜੂਨਾਂ ਵਿਚ ਫ਼ਿਰਦੀ ਮੰਨਦੇ ਸਨ ਪਰ ਬਹੁ ਗਿਣਤੀ ਇਨ੍ਹਾਂ ਦੇ ਵਿਰੁੱਧ ਸੀ। ਪਹਿਲਿਆਂ ਨੂੰ ਹਲੂਲੀ ਸੂਫੀ ਕਿਹਾ ਜਾਣ ਲੱਗਾ ਤੇ ਦੂਜੇ ਹੁਜਵੀਰੀ ਕਹਾਏ।

11ਵੀਂ ਸਦੀ ਵਿਚ ਬੜਾ ਪ੍ਰਮਾਣੀਕ ਸੂਫ਼ੀ ਸਾਹਿਤ ਉਤਪੰਨ ਹੋਣ ਲੱਗਾ। ਸੰਨ 1042 ਵਿਚ ਫੌਤ ਹੋਣ ਵਾਲੇ ਅਬੂਬਕਰ ਨੇ ਸੂਫੀ ਰਹਿਣੀ ਜਾਂ ਰਹਿਤ ਉੱਤੇ ਪੁਸਤਕ ਲਿਖੀ। ਨੀਸ਼ਾਪੁਰ ਦੇ ਮੁਹੰਮਦ ਅਲਸਲਾਮੀ (ਮ੍ਰਿਤੂ 1072) ਨੇ ਸੂਫ਼ੀਆਂ ਦੀਆਂ ਜੀਵਨੀਆਂ ਤੇ ਹੋਰ ਪੁਸਤਕਾਂ ਲਿਖੀਆਂ। ਕੁਰੈਸ਼ੀ ਲਿਖਤ ਰਿਸਾਲਾ ਸੂਫੀ ਮੱਤ ਉੱਤੇ ਇਕ ਪ੍ਰਮਾਣੀਕ ਪੁਸਤਕ ਹੈ। ਇਸ ਨੇ ਸ਼ਰੀਅਤ ਤੇ ਹਕੀਕਤ ਦਾ ਫਰਕ ਤੇ ਹੋਰ ਕਈ ਇਕ ਸਮੱਸਿਆਵਾਂ ਅਜਿਹੇ ਢੰਗ ਨਾਲ ਪੇਸ਼ ਕੀਤੀਆਂ ਕਿ ਬਹੁਤੇ ਵਿਦਵਾਨਾਂ ਨੂੰ ਉਹ ਪਸੰਦ ਆਈਆਂ ਤੇ ਕਿਸੇ ਨੇ ਕੋਈ ਵਿਰੋਧ ਨਾ ਕੀਤਾ। ਇਸੇ ਸਬੰਧ ਵਿਚ ਉਸ ਨੇ ਇਬਾਦਤ (ਪੂਜਾ ਪਾਠ), ਮੁਆਮਲਾਤ, ਨਿੱਤਨੇਮ, ਡਿਊਟੀ, ਹਕੀਕਤ (ਸਚਾਈ, ਅਸਲੀਅਤ) ਮੁਸ਼ਾਹਾਦਾਤ ਅਰ ਰੁਬਾਈਆਂ (ਇਲਾਹੀ ਸ਼ਕਤੀਆਂ) ਆਦਿ ਦੀ ਵਿਆਖਿਆ ਭੀ ਕੀਤੀ ਹੈ।

ਮੁਹੰਮਦ ਗ਼ਜ਼ਾਲੀ ਜਿਸ ਦੀ ਮ੍ਰਿਤੂ 1111 ਈ. ਵਿਚ ਹੋਈ ਸੀ, ਬਗ਼ਦਾਦ ਤੇ ਨੀਸ਼ਾਪੁਰ ਵਿਚ ਪੜ੍ਹਾਉਂਦਾ ਭੀ ਰਿਹਾ। 1095 ਤੋਂ 1106 ਤਕ ਇਹ ਸੀਰੀਆ ਵਿਚ ਰਿਹਾ। ਇਸ ਦੀਆਂ ਲਿਖਤਾਂ ਵਿਚੋਂ ਇਕ ਕੀਮੀਆਏ ਸਆਦਤ ਦੇ ਇਕ ਭਾਗ ਦਾ ਪੰਜਾਬੀ ਅਨੁਵਾਦ 'ਪਾਰਸ ਭਾਗ' ਨਾਂ ਦੀ ਪੁਸਤਕ ਹੈ। ਹੋਰ ਪੁਸਤਕਾਂ ਹਨ, *'ਮੁਕਾਸਿਦ ਅਲ ਫਲਾਸਿਫਾ'*, *'ਇਹਯਾ ਅਲ ਉਲੂਮ'*, *'ਮਿਸ਼ਕਾਤ ਅਲ ਅਨਵਰ'* ਤੇ *'ਖਿਦਾਇਤ ਅਲ ਹਿਚਾਈਆ'* ਆਦਿ।

ਇਸੇ ਤਰ੍ਹਾਂ ਸੂਫੀ ਕਵੀ ਭੀ ਬਹੁਤ ਹੋਏ ਹਨ। ਇਨ੍ਹਾਂ ਵਿਚ ਅਬੂਸੈਦ ਫਜ਼ਲੁ ਇਲਾ ਬਿਨ ਅਬਿਲਖੈਰ, ਬਹੁਤ ਪ੍ਰਸਿੱਧ ਸੂਫੀ ਕਵੀ ਹੋਇਆ ਹੈ। ਇਹ 1049 ਵਿਚ ਫੌਤ ਹੋਇਆ। ਇਸ ਨੇ ਸੂਫੀ ਮੱਤ ਦੀ ਪਰਿਭਾਸ਼ਾ ਇਉਂ ਲਿਖੀ ਹੈ :

(1) ਸੂਫੀ ਵਾਦ ਦੀਆਂ ਦੋ ਗੱਲਾਂ ਹਨ : ਇਕੋ ਪਾਸੇ ਵੱਲ ਧਿਆਨ ਰਖਣਾ ਤੇ ਇਕੋ ਢੰਗ ਦਾ ਜੀਵਨ ਜੀਉਣਾ।

(2) ਸੂਫੀਮਤ ਆਦਰਸ਼ ਦਾ ਨਾਂ ਹੈ—ਜਦ ਇਹ ਆਦਰਸ਼ ਆਪਣੀ ਅੰਤਮ ਪੂਰਨਤਾ ਉੱਤੇ ਜਾਪਦਾ ਹੈ ਤਾਂ ਰੱਬ ਹੈ। (ਭਾਵ ਸੂਫੀ ਰੱਬ ਲਈ ਰੱਬ ਬਿਨਾਂ ਹੋਰ ਕੋਈ ਹੋਂਦ ਨਹੀਂ)।

(3) ਸੂਫੀ ਉਹ ਹੈ ਜੋ ਰੱਬ ਦੀ ਹਰ ਕਰਨੀ ਤੇ ਖੁਸ਼ ਹੈ ਤਾਂ ਜੋ ਰੱਬ ਉਸ ਦੇ ਹਰ ਕੰਮ ਉੱਤੇ ਪ੍ਰਸੰਨ ਰਹੇ।

(4) ਸੂਫੀਮਤ ਰੱਬ ਦੇ ਹੁਕਮ ਵਿਚ ਸਬਰ ਦਾ ਨਾਂ ਹੈ।[32]

ਉਹ ਕਰਾਮਾਤਾਂ ਨੂੰ ਕੋਈ ਪਦਵੀ ਨਹੀਂ ਸੀ ਦਿੰਦਾ। ਪਾਣੀ ਉੱਤੇ ਤੁਰਨ ਦਾ ਦਾਅਵਾ ਕਰਨ ਵਾਲਿਆਂ ਨੂੰ ਡੱਡੂ ਤੇ ਬਤਖਾਂ ਅਤੇ ਹਵਾ ਵਿਚ ਉਡਾਰੀ ਮਾਰਨ ਦਾ ਦਮ ਭਰਨ ਵਾਲਿਆਂ ਨੂੰ ਉਹ ਮੱਖੀਆਂ ਨਾਲ ਉਪਮਾ ਦਿੰਦਾ ਸੀ।

ਇਸ ਦੇ ਚੇਲਿਆਂ ਵਿਚ ਭੀ ਬਹੁਤ ਪ੍ਰਸਿੱਧ ਸੂਫ਼ੀ ਹੋਏ ਹਨ। ਹਰਾਤ ਦੇ ਬਹੁਤ ਪ੍ਰਸਿੱਧ ਤੇ ਪ੍ਰਭਾਵਸ਼ਾਲੀ ਸੂਫ਼ੀ ਕਵੀਆਂ ਵਿਚ ਅਨੁਸਾਰੀ ਭੀ ਸੀ। ਇਸ ਦਾ ਦੇਹਾਂਤ 1089 ਈ. ਵਿਚ ਹੋਇਆ। ਈ. ਜੀ. ਬਰਾਊਨ ਨੇ ਇਸ ਦੀ ਪੁਸਤਕ ਮੁਨਾਜਾਤ ਦਾ ਅੰਗਰੇਜ਼ੀ ਅਨੁਵਾਦ ਕੀਤਾ ਸੀ।

ਇਉਂ 12ਵੀਂ ਤੇਰ੍ਹਵੀਂ ਸਦੀ ਵਿਚ ਅਰਥਾਤ ਬਾਬਾ ਸ਼ੇਖ ਫ਼ਰੀਦ ਦੇ ਸਮੇਂ ਤਕ ਸੂਫ਼ੀ ਮੱਤ ਤੇ ਸੂਫ਼ੀ ਕਾਵਿ ਦੋਵੇਂ ਹੀ ਆਪਣੀ ਸਿਖਰ ਉੱਤੇ ਸਨ। ਇਸ ਸਮੇਂ ਦੇ ਕਾਵਿ-ਸੰਗ੍ਰਹਿ ਮਸਨਵੀ ਕਹੇ ਜਾਂਦੇ ਹਨ।

ਇਨ੍ਹਾਂ ਕਵੀਆਂ ਵਿਚੋਂ ਮਜਦੂਦ ਸਨਾਈ 1130 ਵਿਚ ਗੁਜ਼ਰਿਆ। ਇਸ ਨੇ ਗਜ਼ਲਾਂ ਰਾਹੀਂ ਰਬੀ ਯਾਦ, ਜੀਵਨ ਤੇ ਧਿਆਨ ਆਦਿ ਨੂੰ ਪੇਸ਼ ਕੀਤਾ ਹੈ। ਇਸ ਦੀ ਬਹੁਤ ਪ੍ਰਸਿੱਧ ਪੁਸਤਕ ਹੈ "*ਹਦੀਕਤੁਲ ਹਕੀਕਾ ਵ ਸ਼ਰੀਆ ਤੂਲ ਤਰੀਕਾ* ਅਰਥਾਤ ਸੱਚ ਦਾ ਬਾਗ ਤੇ ਉਸ ਮਾਰਗ ਦਾ ਕਾਨੂੰਨ।"

ਫ਼ਰੀਦੂਦੀਨ ਅਬੂ ਹਮੀਦ ਮੁਹੰਮਦ ਅਤਾਰ (1142-1220) ਦਾ ਗਜ਼ਲਾਂ ਦਾ ਦੀਵਾਨ 'ਤਜ਼ਕਰਾਤੁਲ ਔਲੀਆ' ਪ੍ਰਸਿੱਧ ਹੈ। ਪੰਜ ਤੰਤਰ ਵਾਂਗ ਜਾਨਵਰਾਂ ਦੀਆਂ ਕਹਾਣੀਆਂ ਰਾਹੀਂ ਇਸ ਨੇ ਸੂਫ਼ੀਮਤ ਦੇ ਨਿਯਮ ਸਮਝਾਏ ਹਨ।

ਬਲਖ਼ ਵਿਚ ਜਨਮਿਆ ਜਲਾਲੁਦੀਨ ਰੂਮੀ ਕਵੀ ਭੀ ਸੀ ਤੇ ਪਹੁੰਚਾ ਹੋਇਆ ਸੂਫ਼ੀ ਭੀ। ਉਸ ਨੂੰ ਸਤਿਕਾਰ ਨਾਲ ਮੌਲਾਨਾ ਭੀ ਕਿਹਾ ਜਾਂਦਾ ਹੈ। ਵਿੱਦਿਆ ਲਈ ਉਹ ਦਮਾਸਕਸ਼[33] ਤਕ ਗਿਆ ਸੀ। ਇਸ ਨੇ ਹੀ ਦਰਵੇਸ਼ਾਂ ਦੀ ਮਸਤੀ ਲਈ ਇਕ ਖਾਸ ਨਾਚ ਦੀ ਕਾਢ ਕੱਢੀ ਸੀ। ਇਸ ਦਾ ਗਜ਼ਲਾਂ ਤੇ ਰੁਬਾਈਆਂ ਦਾ ਦੀਵਾਨ ਹੈ। ਇਸ ਦਾ ਉਪਨਾਮ (ਤਖੱਲਸ) ਸ਼ਮਸਿ ਤਬਰੀਜ਼ੀ ਸੀ। ਇਸ ਦੀ ਮ੍ਰਿਤੂ 1273 ਈ. ਵਿਚ ਹੋਈ।

ਬਾਬਾ ਸ਼ੇਖ ਫ਼ਰੀਦ ਸ਼ਕਰਗੰਜ ਦੇ ਜਨਮ ਦੇ ਵੇਲੇ ਤਕ ਸੂਫ਼ੀ ਮੱਤ ਇੰਨਾ ਪੱਸਰ ਚੁੱਕਾ ਸੀ ਕਿ ਇਸ ਦੇ ਪ੍ਰਚਾਰ ਤੇ ਸਿਧਾਂਤ ਦੀ ਵਿਆਖਿਆ ਲਈ ਇਸ ਨੂੰ ਜੱਥੇਬੰਦ ਤੇ ਨਿਯਮਬੱਧ ਕਰਨ ਦੀ ਲੋੜ ਪ੍ਰਤੀਤ ਹੋਣ ਲੱਗ ਪਈ। ਇਸ ਦੇ ਨਾਲ ਹੀ ਪੈ ਰਹੇ ਭਰਮ ਭੁਲੇਖਿਆਂ ਜਾਂ ਰਸਤੇ ਵਿਚ ਆਉਂਦੀਆਂ ਹੋਰ ਕਠਿਨਾਈਆਂ ਦੇ ਹੱਲ ਲਈ ਤੇ ਮਾਰਗ ਦਰਸ਼ਨ ਲਈ ਆਗੂਆਂ ਦੀ ਲੋੜ ਸੀ। ਅਸੀਂ ਵੇਖ ਚੁੱਕੇ ਹਾਂ ਕਿ ਮਾਰਵ, ਨੀਸ਼ਾਪੁਰ, ਬਗਦਾਦ, ਬਸਰਾ ਆਦਿ ਅਜਿਹੇ ਕੇਂਦਰ 10ਵੀਂ ਸਦੀ ਤਕ ਬਣੇ ਹੋਏ ਸਨ ਜਿੱਥੇ ਕਿਸੇ ਪੀਰ ਨੂੰ ਆਗੂ ਮੰਨਿਆ ਜਾਂਦਾ ਸੀ। ਉਸੇ ਪੀਰ ਨੂੰ ਸ਼ੇਖ ਜਾਂ ਮੁਰਸ਼ਿਦ ਭੀ ਕਿਹਾ ਜਾਂਦਾ ਸੀ। ਇਸ ਤਰ੍ਹਾਂ ਦੇ ਕਈ ਮੁੱਖ ਸਿਲਸਿਲੇ ਜਾਂ ਜੱਥੇਬੰਦੀਆਂ ਦਾ ਪਤਾ ਲਗਦਾ ਹੈ। ਇਨ੍ਹਾਂ ਸਿਲਸਿਲਿਆਂ ਦਾ ਸੰਖੇਪ ਵਰਣਨ ਇੱਥੇ ਆਯੋਗ ਨਹੀਂ ਹੋਵੇਗਾ, ਵਿਸ਼ੇਸ਼ ਕਰਕੇ ਇਸ ਲਈ ਭੀ ਕਿ ਇਨ੍ਹਾਂ ਵਿਚੋਂ ਕਈ ਭਾਰਤ ਤੇ ਪੰਜਾਬ ਵਿਚ ਭੀ ਪਹੁੰਚੇ।[34]

ਸ੍ਰੀ ਕੇ. ਏ. ਨਿਜ਼ਾਮੀ ਨੇ ਆਪਣੇ ਲੇਖ 'ਮਿਸਟਿਸਿਜ਼ਮ' ਵਿਚ ਲਿਖਿਆ ਹੈ :

"12ਵੀਂ ਸਦੀ ਵਿਚ ਸਿਲਸਿਲੇ ਬਣੇ ਤਾਂ ਜੋ ਮੰਗੋਲਾਂ ਦੇ ਹਮਲਿਆਂ ਨਾਲ ਉਜੜ ਗਈ ਧਰਤੀ ਉੱਤੇ ਮੁਸਲਿਮ ਸਮਾਜ ਨੂੰ ਪੁਨਰ ਸੁਰਜੀਤ ਕੀਤਾ ਜਾਵੇ ਤੇ ਅਧਿਆਤਮਕ ਜੀਵਨ

ਨੂੰ ਨਵਾਂ ਜੀਵਨ ਮਿਲੇ। ਇਨ੍ਹਾਂ ਸਿਲਸਿਲਿਆਂ ਲਈ ਹਲਕੇ ਜਾਂ ਇਲਾਕੇ ਵੰਡੇ ਗਏ, ਉਨ੍ਹਾਂ ਨੂੰ ਵਲਾਇਤਾਂ ਆਖਦੇ ਹਨ। ਇਸ ਪਾਸੇ ਖਵਾਜਾ ਯੂਸਫ ਹਮਾਦਾਨੀ ਦਾ ਬਹੁਤ ਕੰਮ ਹੈ।"

ਇਨ੍ਹਾਂ ਸਿਲਸਿਲਿਆਂ ਜਾਂ ਜੱਥੇਬੰਦੀਆਂ ਦੇ ਪ੍ਰਚਾਰ ਦੇ ਢੰਗ ਭੀ ਆਪੋ ਆਪਣੇ ਤੇ ਸਥਾਨਕ ਰੰਗ ਦੇ ਸਨ ਅਤੇ ਪੂਜਾ ਪਾਠ ਤੇ ਉਪਦੇਸ਼ਾਂ ਵਿਚ ਭੀ ਕਈ ਵਾਰ ਇਕ ਦੂਜੇ ਤੋਂ ਅੰਤਰ ਸਪਸ਼ਟ ਹੁੰਦਾ ਸੀ। ਉਨ੍ਹਾਂ ਦਾ ਆਪੋ ਵਿਚ ਸੰਪਰਕ ਕਰਨਾ ਭੀ ਕੋਈ ਆਵੱਸ਼ਕ ਨਹੀਂ ਸੀ। ਨਾ ਹੀ ਉਹ ਇਕ ਦੂਜੇ ਨਾਲ ਕੋਈ ਮੁਕਾਬਲਾ ਜਾਂ ਵਿਰੋਧ ਕਰਦੇ ਸਨ।

ਰਿਜ਼ਵੀ ਦਾ ਵਿਚਾਰ ਹੈ, "ਇਸ ਸਿਲਸਿਲਾਬੰਦੀ ਨੇ ਸੂਫੀਮਤ ਨੂੰ ਪੱਕੇ ਪੈਰਾਂ ਉੱਤੇ ਜੱਥੇਬੰਦ ਕੀਤਾ। ਨਾਲ ਹੀ ਇਹ ਯਤਨ ਸੀ ਕਿ ਹਰ ਸੂਫੀ ਲਈ ਸੂਫੀ ਮੱਤ ਕੁਝ ਸਾਰਥਕ ਸਿੱਧ ਹੋਵੇ। ਇਸ ਨਾਲ ਸੂਫੀ ਇਕ ਅਧਿਆਤਮਕ ਵਿਰਸੇ ਨਾਲ ਜੁੜ ਗਏ ਜਿਸ ਕਾਰਨ ਸੂਫੀਆਂ ਦੇ ਸਤਿਕਾਰ ਵਿਚ ਵਾਧਾ ਹੋਇਆ ਅਤੇ ਕੱਟੜਵਾਦੀਆਂ ਤੇ ਪੁਰਾਤਨੀਆਂ ਦੇ ਹਮਲਿਆਂ ਤੋਂ ਉਹ ਵਧੇਰੇ ਸੁਰੱਖਿਅਤ ਹੋ ਗਏ।[35]

(1) ਕਾਦਰੀ—ਇਸ ਸਿਲਸਿਲੇ ਦਾ ਮੋਢੀ ਅਬਦੁਲ ਕਾਦਰ ਜੀਲਾਨੀ (1077-1166 ਈ.) ਈਰਾਨੀ ਵਿਦਵਾਨ ਤੇ ਭਾਸ਼ਨਕਾਰ ਸੀ। 25 ਵਰ੍ਹੇ ਦਰਵੇਸ਼ ਹੁੰਦਿਆਂ ਭੀ ਯਾਤਰਾ ਕਰਨ ਤੋਂ ਪਿੱਛੋਂ ਉਹ ਸੂਫੀਮੱਤ ਦਾ ਪ੍ਰਚਾਰਕ ਬਣਿਆ ਤੇ ਅਲ ਮੁਖਾਰਿਮੀ ਦੀ ਥਾਂ ਬਗਦਾਦ ਦੇ ਇਕ ਵਿਦਿਆਲੇ ਵਿਚ ਅਧਿਆਪਕ ਲੱਗਾ। ਇਸ ਨੇ ਮਦਰੱਸੇ (ਵਿਦਿਆਲੇ) ਤੇ ਖਾਨਗਾਹ (ਧਾਰਮਿਕ ਸਥਾਨ) ਨੂੰ ਇਕ ਮਿਕ ਕਰਨ ਦਾ ਯਤਨ ਕੀਤਾ। ਇਹ ਆਦਰਸ਼ ਸੂਫੀ ਨੂੰ ਜੀਵਨ ਤੇ ਸਮਾਜ ਤੋਂ ਨਿਰਲੇਪ ਨਹੀਂ ਸਗੋਂ ਸੰਸਾਰਕ ਜੀਵਨ ਦਾ ਨਮੂਨਾ ਬਣ ਕੇ ਵਿਖਾਉਣ ਵਾਲਾ ਮੰਨਦਾ ਸੀ। ਇਸ ਦੇ ਜੀਵਨ ਵਿਚ ਕਰਾਮਾਤਾਂ ਦਾ ਵਰਣਨ ਭੀ ਹੈ। ਮੰਨਿਆ ਜਾਂਦਾ ਹੈ ਕਿ ਅਨੇਕ ਈਸਾਈ ਤੇ ਯਹੂਦੀ ਭੀ ਇਸ ਦੇ ਭਾਸ਼ਨਾਂ ਦੇ ਪ੍ਰਭਾਵ ਥੱਲੇ ਆਏ। ਇਸ ਸਿਲਸਿਲੇ ਦੇ ਇਕ ਪੀਰ 'ਹਮਦਾਨੀ' ਦੇ ਵਾਅਜ (ਭਾਸ਼ਨਾਂ) ਦੇ ਸਰੋਤੇ 500 ਤਕ ਹੋ ਜਾਂਦੇ ਸਨ।

(2) ਚਿਸ਼ਤੀ—ਇਸ ਸਿਲਸਿਲੇ ਦਾ ਆਰੰਭ ਖਵਾਜਾ ਅਲ ਇਸ਼ਕ (ਵਸਨੀਕ ਸੀਰੀਆ) ਰਾਹੀਂ ਚਿਸ਼ਤ (ਅਫਗਾਨਿਸਤਾਨ) ਵਿਚ ਬੱਝਾ। ਪ੍ਰਿਥਵੀ ਰਾਜ ਦੇ ਰਾਜ ਵੇਲੇ ਖਵਾਜਾ ਮੁਅਈਉਨ ਦੀਨ ਚਿਸ਼ਤੀ ਅਜਮੇਰ ਵਿਚ ਆਏ ਤੇ ਇੱਥੇ ਹੀ ਟਿਕੇ। ਇਸ ਸਿਲਸਿਲੇ ਵਿਚੋਂ ਭਾਰਤ ਵਿਚ ਭੀ ਕਈ ਮਸ਼ਹੂਰ ਸੰਤ ਹੋਏ ਜਿਨ੍ਹਾਂ ਵਿਚ ਬਖਤਿਆਰ ਕਾਕੀ (1236 ਈ.) ਵੀ ਸਨ ਜਿਨ੍ਹਾਂ ਦੇ ਸ਼ਿਸ਼ ਬਾਬਾ ਫ਼ਰੀਦ ਸਨ। ਇਨ੍ਹਾਂ ਦਾ ਵਧੇਰੇ ਪ੍ਰਚਾਰ ਮਾਨਵਤਾ, ਲੋਕ-ਸੇਵਾ ਤੇ ਆਓਭਗਤ ਦਾ ਸੀ। ਉਹ ਕਹਿੰਦੇ ਸਨ, "ਦੁਨੀਆਂ ਦਾ ਦੁਖ ਹਟਾਓ, ਬੇਸਹਾਰਿਆਂ ਦੀ ਸਹਾਇਤਾ ਕਰੋ ਤੇ ਭੁੱਖੇ ਨੂੰ ਖਵਾਓ।" ਇਤਿਹਾਸਕਾਰ ਅਬੁਲਫਾਜ਼ਲ ਦਾ ਕਹਿਣਾ ਹੈ ਕਿ ਖਵਾਜਾ ਅਲ ਇਸ਼ਕ ਦੇ ਹਜ਼ਾਰਾਂ ਹੀ ਮੁਰੀਦ ਸਨ।

(3) ਸੁਹਰਾਵਰਦੀ—ਇਸ ਗੱਦੀ ਦਾ ਮੋਢੀ ਸ਼ੇਖ ਸ਼ਹਾਬੁਦੀਨ ਅਬੂ ਹਫਜ਼ ਅਲ ਸੁਹਰਾਵਰਦੀ (1145/1148-1234/35) ਸੀ। ਇਹ ਸਿਲਸਿਲਾ ਮੁਸਲਿਮ ਸੰਸਾਰ ਦੇ ਬਹੁਤ ਸਾਰੇ ਭਾਗਾਂ ਤਕ ਪਸਰਿਆ ਅਤੇ ਬਹੁਤ ਮਹਾਨ ਸਿਲਸਿਲਿਆਂ ਵਿਚ ਗਿਣਿਆ

ਜਾਂਦਾ ਹੈ। ਸੁਹਰਾਵਰਦੀ ਨੇ ਧਾਰਮਿਕ ਸਿੱਖਿਆ ਅਬਦੁੱਲ ਕਾਦਰ ਜੀਲਾਨੀ ਤੋਂ ਲਈ। ਸੁਹਰਾਵਰਦੀ ਨੇ ਈਰਾਨ, ਖੁਰਾਸਾਨ, ਤੁਰਕੀ ਤੇ ਸੀਰੀਆ ਵਿਚ ਸੂਫ਼ੀ ਕੇਂਦਰਾਂ ਦੀ ਯਾਤਰਾ ਭੀ ਕੀਤੀ ਅਤੇ ਕਈ ਪੁਸਤਕਾਂ ਲਿਖੀਆਂ ਜਿਵੇਂ *'ਅਵਾਰਿਫੁਲ ਮਾ ਅਰਫ।'* ਇਸ ਵਿਚ ਪਰੰਪਰਾਵਾਦ ਤੇ ਸੂਫ਼ੀਵਾਦ ਦੇ ਸੁਮੇਲ ਦਾ ਯਤਨ ਹੈ ਇਸ ਨੇ ਇਹ ਭੀ ਸਿੱਧ ਕੀਤਾ ਹੈ ਕਿ 'ਸੂਫ਼ੀ' ਸ਼ਬਦ ਇਸਲਾਮ ਤੋਂ ਪਹਿਲਾਂ ਵਰਤੋਂ ਵਿਚ ਨਹੀਂ ਸੀ।

ਸੁਹਰਾਵਰਦੀ ਦਾ ਇਹ ਪ੍ਰਚਾਰ ਭੀ ਹੈ ਕਿ ਸੂਫ਼ੀਵਾਦ ਦੇ ਤਰੀਕੇ ਦੀ ਫ਼ਕਰ (ਗ਼ਰੀਬੀ) ਤੇ ਜ਼ੁਹਦ (ਤਪ ਜਾਂ ਸੰਤਪੁਣੇ) ਨਾਲ ਸਾਂਝ ਨਹੀਂ ਭਾਵੇਂ ਉਹ ਭੀ ਫਨਾ (ਇਕਮਿਕਤਾ) ਤਕ ਲੈ ਜਾਂਦੇ ਹਨ। ਉਸ ਦਾ ਇਹ ਵਿਚਾਰ ਭੀ ਸੀ ਕਿ ਮਾਅਰਫਤ (ਗਿਆਨ) ਸਾਨੂੰ ਸ਼ਰ੍ਹਾ ਤੋਂ ਰੋਕਦੀ ਨਹੀਂ ਕਿਉਂਕਿ ਕਾਨੂੰਨ (ਸ਼ਰੀਅਤ) ਤੇ ਹਕੀਕਤ (ਸਚਾਈ) ਇਕ ਦੂਜੇ ਉੱਤੇ ਆਧਾਰਤ ਨਹੀਂ। ਉਹ ਰੂਹ ਦੇ ਹਲੂਲ (ਰੱਬ ਵਿਚ ਮਿਲ ਜਾਣ) ਦੇ ਸਿਧਾਂਤ ਨੂੰ ਭੀ ਮੰਨਦਾ ਸੀ। ਇਸ ਨੇ ਕੁਰਆਨ ਦੀਆਂ ਆਇਤਾਂ ਦੇ ਆਧਾਰ 'ਤੇ ਮਾਅਰਫਤ ਨੂੰ ਸੂਫ਼ੀ ਮੱਤ ਦੀ ਨੀਂਹ ਕਿਹਾ ਹੈ, ਅਤੇ ਅਣਸਦਾਚਾਰਕ ਕੰਮਾਂ ਨੂੰ ਨੀਵੇਂ ਨਫਸ (ਮਨ) ਦੀਆਂ ਕਰਤੂਤਾਂ ਦੱਸਿਆ ਹੈ। ਸ਼ੇਖ ਸੁਹਰਾਵਰਦੀ ਅਨੁਸਾਰ 'ਹਾਲ' (ਪੜਾਅ, ਅਵਸਥਾ) ਤੇ ਮੁਕਾਮ (ਸਥਾਨ, ਸਟੇਜ, ਪੱਧਰ, ਟਿਕਾਅ) ਦੋਵੇਂ ਸੂਫ਼ੀਮਤ ਦੇ ਤਕਨੀਕੀ ਸ਼ਬਦ ਹਨ ਤੇ ਸੂਫ਼ੀ ਦੀਆਂ ਪਰਿਵਰਤਨਸ਼ੀਲ ਮਾਨਸਿਕ ਸਥਿਤੀਆਂ ਦੇ ਸੂਚਕ ਹਨ। ਇਸੇ ਤਰ੍ਹਾਂ ਉਸ ਨੇ ਫਨਾ ਤੇ ਬਕਾ ਉੱਤੇ ਭੀ ਖੁਲ੍ਹ ਕੇ ਵਿਚਾਰ ਕੀਤੀ ਹੈ। 'ਫਨਾ' ਹੈ ਸੂਫ਼ੀ ਦੀ ਪ੍ਰਤੀਤੀ ਕਿ ਮੈਨੂੰ ਕੰਮ ਜਾਂ ਚੋਣ ਦੀ ਸੁਤੰਤਰਤਾ ਨਹੀਂ। ਸਭ ਰੱਬ ਹੀ ਕਰ ਰਿਹਾ ਹੈ। ਇੱਥੇ ਉਸ ਨੂੰ ਹੋਸ਼ ਹੈ ਪਰ ਬਕਾ ਦੀ ਅਵਸਥਾ ਪੂਰਨ ਮੇਲ ਦੀ ਹੈ ਜਦ ਪ੍ਰਮਾਰਥਕ ਗਿਆਨ ਤੇ ਰਬੀ ਜੋਤ ਤੋਂ ਸਭ ਉਜਾਲਾ ਹੁੰਦਾ ਹੈ ਅਤੇ ਕੋਈ ਬੁਰਾਈ ਉਸ ਤੋਂ ਹੋ ਹੀ ਨਹੀਂ ਸਕਦੀ, ਉਹ ਬੁਰਾ ਸੋਚ ਹੀ ਨਹੀਂ ਸਕਦਾ। ਉਂਜ ਉਹ ਪੂਰੀ ਹੋਸ਼ ਵਿਚ ਹੈ।

(4) **ਕੁਬਰਾਵੀ**—ਕੁਬਰਾਵੀ ਸਿਲਸਿਲੇ ਦਾ ਚਾਲਕ ਸ਼ੇਖ ਨਜਮੁਦ ਦੀਨ ਕੁਬਰ (1193) ਸੀ। ਇਸ ਸਿਲਸਿਲੇ ਦੀਆਂ ਕਈ ਇਕ ਸ਼ਾਖਾਂ ਸਨ, ਜੋ ਬਗਦਾਦ, ਖੁਰਾਸਾਨ ਤੇ ਭਾਰਤ ਤਕ ਪੁੱਜੀਆਂ। ਬਗਦਾਦੀ ਸ਼ਾਖ ਨੂਰੀਆ ਤੇ ਭਾਰਤ ਵਿਚਲੀਆਂ ਦੋਵੇਂ ਫਿਰਦਾਵੀਆ ਤੇ ਹਮਾਦਾਨੀਆ ਤੇ ਖੁਰਾਸਾਨ ਵਾਲੀ ਰੁਕਨੀਆਂ ਕਹਾਈ। ਇਸੇ ਤਰ੍ਹਾਂ ਇਰਾਤਸ਼ਾਸ਼ੀਆ ਤੇ ਨੂਰ ਬਖਸ਼ੀਆ ਦੋ ਹੋਰ ਸ਼ਾਖਾਂ ਸਨ। ਸ਼ੇਖ ਕੁਬਰਾ ਨੇ ਭੀ ਯਾਤਰਾ ਬਹੁਤ ਕੀਤੀ ਤੇ ਅੰਤ ਉਹ ਖਵਾਰਾਜ਼ਮ ਵਿਚ ਟਿਕ ਗਿਆ ਤੇ ਉੱਥੇ ਖਾਨਕਾਹ ਬਣਾਈ। ਇਸ ਦੇ ਮੁਰੀਦਾਂ ਨੇ ਭੀ ਪੁਸਤਕਾਂ ਲਿਖੀਆਂ ਹਨ। ਸੰਨ 1221 ਵਿਚ ਮੰਗੋਲਾ ਵੱਲੋਂ ਹੋਏ ਹਮਲੇ ਵਿਚ ਇਹ ਫ਼ਕੀਰ ਵੀ ਮਾਰਿਆ ਗਿਆ। ਇਸ ਦੀਆਂ ਲਿਖੀਆਂ ਪੁਸਤਕਾਂ ਸੈਫਤੁਲ ਅਦਬ, (ਫ਼ਾਰਸੀ), ਅਲ-ਯੁਸੁਲਾਅਲ ਅਸ਼ਰਾ (ਅਰਬੀ) ਆਦਿ ਹਨ। ਇਹ ਕਵੀ ਭੀ ਸੀ।

(5) **ਖਵਾਜਗਾਨੀ ਨਕਸ਼ਬੰਦੀ**—ਇਹ ਸਿਲਸਿਲਾ ਟ੍ਰਾਨਜੋਕਸਿਆਨਾ ਵਿਚ ਆਰੰਭ ਹੋਇਆ ਸੀ ਜੋ ਫੇਰ ਭਾਰਤ ਵਿਚ ਪੁਨਰ ਗਠਤ ਹੋ ਕੇ ਪੁੱਜਾ। ਭਾਰਤ ਵਿਚ ਪੁਨਰ ਗਠਤ

ਹੋ ਕੇ ਇਸ ਦਾ ਨਾਂ ਨਕਸ਼ਬੰਦੀ ਪ੍ਰਸਿੱਧ ਹੋਇਆ। ਇਸ ਜਮਾਤ ਦਾ ਮੋਢੀ ਘੁਜਦੂਵਾਨ, ਗਿਜ਼ਦੂਵਾਨ, (ਬੁਖਾਰੇ ਦੇ ਨੇੜੇ) ਦਾ ਵਸਨੀਕ ਅਬਦੂਲ ਜਮੀਲ ਸੀ। ਇਸ ਦੇ ਵਚਨਾਂ ਦੇ ਸੰਗ੍ਰਹਿ *'ਮਸਾਲਾ-ਇ-ਕੁਲ ਆਰਫੀਨ'* ਵਿਚ ਸਭ ਮੁਰੀਦਾਂ ਨੂੰ ਹਦਾਇਤ ਹੈ ਕਿ ਕੁਰਆਨ ਦਾ ਡੂੰਘਾ ਅਧਿਐਨ ਕਰਨ, ਮਨ ਦੀ ਸ਼ਾਂਤੀ ਤੇ ਨਜ਼ਰ ਉੱਤੇ ਕਾਬੂ ਤਸੱਵੁਫ (ਸੂਫੀਵਾਦ) ਵਿਚ ਸਹਾਇਕ ਹਨ ਤੇ ਵਿਆਹ ਕਈ ਝੰਬੇਲਿਆ ਵਿਚ ਫਸਾਉਂਦਾ ਹੈ। ਸੂਫੀਆਂ ਲਈ 'ਸਮਾ' (ਕਵਾਲੀਆਂ ਆਦਿ ਦਾ ਸੁਣਨਾ) ਮਨਾ ਨਹੀਂ, ਪਰ ਇਸ ਪਾਸੇ ਬਹੁਤਾ ਨਹੀਂ ਲਗਣਾ ਚਾਹੀਦਾ। ਸੂਫੀਆਂ ਲਈ ਜੋ ਨੇਮ ਤੇ ਨਿੱਤ ਕਰਮ ਉਸ ਨੇ ਦੱਸੇ ਹਨ, ਉਨ੍ਹਾਂ ਉੱਤੇ ਭਾਰਤੀ ਭਗਤੀ ਮਾਰਗ ਦਾ ਅਸਲ ਪ੍ਰਤੱਖ ਹੈ, ਜਿਵੇਂ :

(1) ਹੋਸ਼ ਕਰਦਮ (ਸਵਾਸਾਂ ਦੇ ਅਭਿਆਸ ਵੇਲੇ ਹੋਸ਼ ਵਿਚ ਰਹਿਣਾ)
(2) ਸਫਰ ਦਰ ਵਤਨ (ਮਨੁੱਖ ਦਾ ਨਿਜਘਰ ਵਾਸਾ)
(3) ਖਲਵਤ ਦਰ ਅੰਜੁਮਨ (ਅੰਜਨ ਮਾਹਿ ਨਿਰੰਜਨ)
(4) ਯਾਦਕਰਦ (ਜਪ ਸਿਮਰਨ)
(5) ਬਾਜ਼ਗਸ਼ਤ (ਇੰਦਰੀ ਵਸ ਕਰ ਕਰਮ ਕਮਾਇ)

**(6) ਹੁਜਵੀਰੀ ਦਾਤਾ ਗੰਜ ਬਖਸ਼ (1009-1072)**—ਆਪਣੇ ਪੀਰ ਦੇ ਹੁਕਮ ਨਾਲ ਅਲ ਹਜਵੀਰੀ ਪੰਜਾਬ ਵਿਚ 1035 ਈ. ਦੇ ਲਗਭਗ ਆਇਆ। ਉਸੇ ਰਾਤ ਪਹਿਲਾ ਪੀਰ ਲਾਹੌਰ ਵਿਚ ਜ਼ਿਨਜਾਨੀ ਗੁਜ਼ਰ ਗਿਆ। ਹੁਜਵੀਰੀ ਦਾ ਜਨਮ ਗਜ਼ਨਾ ਵਿਚ ਹੋਇਆ ਸੀ ਤੇ ਉਹ 1035 ਤੋਂ ਪਿੱਛੋਂ ਬਹੁਤਾ ਸਮਾਂ ਲਾਹੌਰ ਹੀ ਰਿਹਾ, ਭਾਵੇਂ ਦੋ ਦੋ ਸਾਲ ਲਗਾਤਾਰ, ਦੂਰ ਦੁਰਾਡੇ ਦੇ ਸੂਫੀਆਂ ਦੇ ਦੀਦ ਤੇ ਮੇਲ-ਮਿਲਾਪ ਲਈ, ਯਾਤਰਾ ਭੀ ਜਾਂਦਾ ਰਿਹਾ। ਭਾਰਤ ਵਿਚ ਚਿਸ਼ਤੀ ਸਿਲਸਿਲੇ ਦਾ ਮੋਢੀ ਖਵਾਜਾ ਮੁਅਈਉਨਦੀਨ ਭੀ ਇਸ ਦੇ ਮਜ਼ਾਰ (ਮਕਬਰੇ) ਉੱਤੇ ਜਾਂਦਾ ਰਿਹਾ।

ਹੁਜਵੀਰੀ ਕਵਿਤਾ ਤੇ ਵਾਰਤਕ ਦੋਵੇਂ ਲਿਖਦਾ ਸੀ। ਕਸ਼ਫੁਲ ਮਾਹਜੂਬ ਉਸ ਦੀ ਸਰਵੋਤਮ ਫਾਰਸੀ ਪੁਸਤਕ ਹੈ ਜੋ ਸੂਫੀ ਮੱਤ ਦੀ ਪਹਿਲੀ ਪਰਮਾਣੀਕ ਪੁਸਤਕ ਮੰਨੀ ਗਈ ਹੈ। ਹੋਰ ਪੁਸਤਕਾਂ ਵਿਚੋਂ *ਮਿਨਹਾਜ ਅਲ-ਦੀਨ*, *ਕਿਤਾਬਿ-ਫਨਾ*, ਹਨ। ਕਸ਼ਫੁਲ ਮਾਹਜੂਬ ਤੋਂ ਇਹ ਭੀ ਸੂਹ ਮਿਲਦੀ ਹੈ ਕਿ ਭਾਰਤ ਵਿਚ ਸੂਫੀ ਮੱਤ ਦਾ ਵਿਕਾਸ ਇੱਥੋਂ ਦੇ ਸੂਫੀਆਂ ਦੇ ਵਿਰੋਧ ਤੇ ਟਕਰ ਵਿਚ ਹੀ ਹੋਇਆ ਹੈ।[36]

ਅਜਿਹੇ ਹੋਰ ਭੀ ਅਨੇਕ ਛੋਟੇ ਸਿਲਸਿਲਿਆਂ ਦਾ ਬਿਓਰਾ ਮਿਲਦਾ ਹੈ। ਹੁਣ ਇਨ੍ਹਾਂ ਦੇ ਵਰਣਨ ਤੇ ਸੂਫੀਮੱਤ ਦੇ ਪਸਾਰ, ਗ੍ਰਹਿਣ ਕੀਤੇ ਤੇ ਦਿੱਤੇ ਪ੍ਰਭਾਵਾਂ ਅਤੇ ਭਿੰਨ ਭਿੰਨ ਖਾਨਕਾਹਾਂ ਦੇ ਪ੍ਰਚਾਰ ਤੇ ਢੰਗਾਂ ਦਾ ਗਿਆਨ ਭੀ ਮਿਲਦਾ ਹੈ।

## ਸੰਕੇਤ ਤੇ ਹਵਾਲੇ

1. ਸੀਰੀਆ-ਮੈਡੀਟਰਰੇਨੀਅਨ ਸਾਗਰ ਦੇ ਕਿਨਾਰੇ ਏਸ਼ੀਆ ਕੋਚਕ (ASIA MINOR) ਦਾ ਇਕ ਦੇਸ਼ ਜਿਸ ਦਾ ਖੇਤਰਫਲ 54300 ਵਰਗ ਮੀਲ (86880 ਵਰਗ ਕਿਲੋ-ਮੀਟਰ) ਹੈ। ਇਹ ਦੇਸ਼ ਪਹਿਲਾਂ ਲਿਬਨਾਨ ਦੇ ਨਾਲ ਭੀ ਰਿਹਾ ਹੈ। 1941 ਈ. ਤੋਂ ਸੁਤੰਤਰ ਦੇਸ਼ ਹੈ। ਕਣਕ, ਜੌਂ, ਮਕਈ

ਤੇ ਤਮਾਕੂ ਤੇ ਤੂਤ (ਰੇਸ਼ਮ ਦੇ ਕੀੜਿਆਂ ਲਈ) ਹੁੰਦੇ ਹਨ । ਔਲਿਵ ਦਾ ਤੇਲ ਰੇਸ਼ਮ ਦਾ ਧਾਗਾ, ਸਾਬਣ ਆਦਿ ਦੇ ਉਦਯੋਗ ਹਨ, ਦਮਾਸਸ ਵਿਚ ਹੁਣ ਯੂਨੀਵਰਸਿਟੀ ਭੀ ਹੈ।

2. ਮਿਸਰ—ਅਫਰੀਕਾ ਦੇ ਉੱਤਰ ਪੂਰਬ ਵਿਚ ਨੀਲ ਦਰਿਆ ਦਾ ਦੇਸ਼ ਜਿਸ ਦੇ ਉੱਤਰ ਵੱਲ ਮੈਡੀਟਰਰੇਨੀਅਨ, ਪੂਰਬ ਵੱਲ ਲਾਲ ਸਾਗਰ ਤੇ ਫਲਸਤੀਨ, ਦੱਖਣ ਵੱਲ ਸੁਡਾਨ ਤੇ ਪੱਛਮ ਵੱਲ ਲਿਬੀਆ। ਖੇਤਰਫਲ 383000 ਵਰਗ ਮੀਲ ਹੈ। ਪ੍ਰਸਿੱਧ ਸ਼ਹਿਰ ਕਾਇਰੋ, ਅਲੈਗਜ਼ੈਂਡਰੀਆ, ਪੋਰਟ ਸਈਦ, ਸੁਏਜ਼ ਆਦਿ ਹਨ। ਹੁਣ ਨੀਲ ਦਰਿਆ ਵਿਚੋਂ ਨਹਿਰਾਂ ਹਨ। ਕਪਾਹ, ਚੌਲ, ਕਣਕ, ਕਮਾਦ ਆਦਿ ਦੀ ਉਪਜ ਹੈ। ਇੱਥੋਂ ਦੀ ਸਭਿਅਤਾ 5000 ਵਰ੍ਹੇ ਪੁਰਾਣੀ ਹੈ। ਮੁਰਦਿਆਂ ਦੀ ਸਾਂਭ ਲਈ ਬਣੇ ਪਿਰੇਮਿਡ, ਲੱਕੜ ਤੇ ਪੱਥਰ ਦੇ ਬੁੱਤ, ਸੋਨੇ ਦੀ ਬਹੁਲਤਾ ਤੇ ਸਫਿੰਕਸ (ਸ਼ੇਰ ਤੇ ਮਨੁੱਖ ਦੇ ਮੂੰਹਾਂ ਵਾਲੇ ਬੁੱਤ) ਇੱਥੋਂ ਦੀਆਂ ਪ੍ਰਸਿੱਧ ਵਸਤਾਂ ਹਨ।

3. ਮੈਸੋਪੋਟੇਮੀਆ—ਦਜਲਾ ਤੇ ਫਰਾਤ ਦਰਿਆਵਾਂ ਦੇ ਵਿਚਕਾਰਲਾ ਪੱਛਮੀ ਏਸ਼ੀਆ ਦਾ ਇਲਾਕਾ ਜੋ ਪਹਿਲਾਂ ਬਸਰੇ ਬਗਦਾਦ ਤੇ ਇਰਾਕ ਸਮੇਤ ਤੁਰਕਿਸਤਾਨ ਦੀ 'ਵਲਾਇਤ' (ਦੇਸ਼) ਸੀ ਪਰ ਪਹਿਲੇ ਸੰਸਾਰ ਯੁੱਧ (1914-18) ਤੋਂ ਪਿੱਛੋਂ ਇਰਾਕ ਦਾ ਇਲਾਕਾ ਹੋ ਗਿਆ। ਇਸ ਇਲਾਕੇ ਨੇ ਤੁਰਕਾਂ, ਈਰਾਨੀਆਂ, ਟ੍ਰੋਜਨਾਂ, ਰੋਮਨਾਂ, ਸੈਲਜੂਕਾਂ ਆਦਿ ਦੇ ਹਮਲੇ ਸਹਾਰੇ ਹਨ। ਮੁਸਲਮਾਨ ਤੇ ਈਸਾਈ ਦੋਹਾਂ ਧਰਮਾਂ ਦੇ ਸੁੰਦਰ ਧਾਰਮਿਕ ਸਥਾਨ ਇਥੇ ਹਨ।

4. ਕੁਰਆਨ ਮਜੀਦ ਮੁਸਲਮਾਨਾਂ ਦੀ ਪਵਿੱਤਰ ਧਾਰਮਿਕ ਪੁਸਤਕ ਹੈ ਜੋ ਪੈਗੰਬਰ ਹਜ਼ਰਤ ਮੁਹੰਮਦ ਸਾਹਿਬ ਨੂੰ ਰੱਬ ਵੱਲੋਂ ਸਮੇਂ ਸਮੇਂ ਮਿਲੇ ਜਾਂ ਉਤਰੇ ਸੰਦੇਸਿਆਂ (ਵਹੀ ਨਾਜ਼ਲ ਹੋਣ) ਦਾ ਸੰਗ੍ਰਹਿ ਮੰਨਿਆ ਜਾਂਦਾ ਹੈ। ਇਸ ਵਿਚ ਮੁਸਲਮਾਨੀ ਧਰਮ ਦੇ ਨਿਯਮ ਤੇ ਰਹਿਤਾਂ ਭੀ ਸੰਮਿਲਤ ਹਨ। ਇਹ ਮੁਹੰਮਦ ਸਾਹਿਬ ਦੇ ਜੀਵਨ ਦੇ ਅੰਤਲੇ ਸਮੇਂ ਵਿਚ (ਜਾਂ ਕਈ ਸਾਲਾਂ ਪਿੱਛੋਂ) ਅਰਬੀ ਵਿਚ ਲਿਖਿਆ ਗਿਆ। ਪੁਰਾਤਨ ਮੁਸਲਮਾਨੀ ਵਿਸ਼ਵਾਸ ਹੈ ਕਿ ਇਸ ਦਾ ਮੂਲ ਸੁਨਹਿਰੀ ਕਿਰਨਾਂ ਨਾਲ ਇਕ ਫੱਟੀ ਉੱਤੇ ਬਹਿਸ਼ਤਾਂ ਵਿਚ ਲਿਖਿਆ ਗਿਆ ਤੇ ਜਬਰਾਈਲ ਨਾਂ ਦੇ ਫਰਿਸ਼ਤੇ ਰਾਹੀਂ ਮੁਹੰਮਦ ਸਾਹਿਬ ਤਕ ਅਲਕਦਰ ਦੀ ਰਾਤ (28ਵੇਂ ਰੋਜ਼ੇ ਦੀ ਰਾਤ, ਸ਼ਬ ਕਦਰ) ਨੂੰ ਪੁੱਜਾ। ਇਸ ਦੇ 144 ਸੂਰੇ ਹਨ। ਮੁੱਖ ਉਪਦੇਸ਼ ਰੱਬ ਦਾ ਇਕ ਹੋਣਾ, ਪ੍ਰਾਰਥਨਾ (ਨਮਾਜ਼) ਦੀ ਮਹਾਨਤਾ, ਰੋਜ਼ੇ (ਵਰਤ), ਦਾਨ (ਖਰਾਇਤ), ਮੱਕੇ ਦੀ ਹੱਜ (ਯਾਤਰਾ) ਅਤੇ ਸਦਾਚਾਰਕ ਨਿਯਮਾਂ ਦੀ ਪਾਲਣਾ ਦਾ ਹੈ। ਧਰਮ ਲਈ ਮਰਨਾ, ਪਰਲੋ ਦੇ ਦਿਨ ਦਾ ਨਿਆਂ, ਪੁਨਰ-ਸੁਰਜੀਤੀ, ਕਿਸਮਤ ਆਦਿ ਦਾ ਭੀ ਵਰਣਨ ਹੈ।

5. ਸਿੱਖਾਂ ਦੇ ਦਸਵੇਂ ਗੁਰੂ, ਗੁਰੂ ਗੋਬਿੰਦ ਸਿੰਘ ਜੀ ਰਚਿਤ ਸਵਈਆਂ (ਕਵਿਤਾ ਦਾ ਇਕ ਤੋਲ) ਵਿਚੋਂ ਇਹ ਤੁਕ ਨੌਵੇਂ ਸਵਈਏ ਦੀ ਅੰਤਲੀ ਤੁਕ ਹੈ—*ਸਾਚ ਕਹਉਂ ਸੁਨ ਲੇਹੁ ਸਭੈ, ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।*

6-7. ਗੁਰਬਾਣੀ, ਆਦਿ ਗ੍ਰੰਥ ਦਾ ਆਰੰਭ ਹੀ ੧ਓ ਨਾਲ ਹੈ ਇਉਂ ਇਕੋ ਪਰਮਾਤਮਾ ਹੋਣ ਦੇ ਵਿਚਾਰ ਨੂੰ ਬਹੁਤ ਦ੍ਰਿੜ੍ਹਾਇਆ ਹੈ। ਭਾਵ ਇਹ ਹੈ ਕਿ ਕੋਈ ਦੇਵਤਾ, ਪੀਰ, ਪੈਗੰਬਰ, ਮੂਰਤੀ, ਬੁਤ ਆਦਿ ਜਾਂ ਕੋਈ ਮਨੁੱਖ ਭੀ 'ਰੱਬ' ਕਰਕੇ ਨਹੀਂ ਮੰਨਿਆ ਜਾ ਸਕਦਾ। ਇਹ ਦੋ ਤੁਕਾਂ ਆਦਿ ਗ੍ਰੰਥ ਵਿਚ ਪੰਨਾ ੧੬੦ ਤੇ ੪੩੨ ਉੱਤੇ ਹਨ। ਗਉੜੀ ਮਹਲਾ ੩ ਅਰਥਾਤ ਗਉੜੀ ਰਾਗ ਵਿਚ ਗੁਰੂ ਅਮਰਦਾਸ ਦੀ ਰਚਨਾ ਹੈ, ਤੇ ਅੰਕ ੭ ਆਸਾ ਰਾਗ ਵਿਚ ਮ. ੫ ਭਾਵ ਗੁਰੂ ਅਰਜਨ ਦੇਵ ਜੀ ਦੀ ਰਚਨਾ ਹੈ।

8. ਗਿਬ ਦੇ ਇਹ ਸ਼ਬਦ ਪੰਜਾਬੀ ਯੂਨੀਵਰਸਿਟੀ ਵੱਲੋਂ ਪ੍ਰਕਾਸ਼ਤ ਅੰਗਰੇਜ਼ੀ ਪੁਸਤਕ *'ਇਸਲਾਮ'* ਵਿਚ ਕੇ. ਏ. ਨਿਜ਼ਾਮੀ ਦੇ ਲੇਖ ਮਿਸਟਿਸਿਜ਼ਮ (Mysticism) ਵਿਚੋਂ ਸਫਾ 28 ਤੋਂ ਲਏ ਗਏ ਹਨ।

9. ਡਾਕਟਰ ਸਾਧੂ ਰਾਮ ਸ਼ਾਰਦਾ ਐਮ-ਏ. ਪੀ. ਐਚ. ਡੀ. ਰਚਿਤ ਅੰਗਰੇਜ਼ੀ ਪੁਸਤਕ *ਸੂਫ਼ੀ ਥੌਟ* (*Sufi Thought*)

10. ਉਪਰੋਕਤ ਪੁਸਤਕ ਦੇ ਸਫਾ 17 ਤੋਂ ਅਨੁਵਾਦਤ।
11. ਉਪਰੋਕਤ ਪੁਸਤਕ ਦੇ ਸਫਾ 17 ਤੋਂ ਅਨੁਵਾਦਤ। (ਹਵਾਲਾ)
12. ਕੂਫਾ—ਬਗਦਾਦ ਤੋਂ 90 ਮੀਲ ਦੱਖਣ ਵੱਲ ਇਕ ਸ਼ਹਿਰ ਜੋ ਕਾਫ਼ੀ ਸਮਾਂ ਇਕ ਸੈਨਿਕ ਕੇਂਦਰ ਰਿਹਾ। ਬਗਦਾਦ ਦੇ ਖਲੀਫ਼ੇ ਇੱਥੇ ਹੀ ਰਹਿੰਦੇ ਰਹੇ ਤੇ ਇਹ ਇਕ ਵੱਡਾ ਵਿਦਿਅਕ ਕੇਂਦਰ ਬਣ ਗਿਆ ਸੀ।
13. ਬਲਖ (BALAKH) ਖੁਰਾਸਾਨ ਦੇ ਇਲਾਕੇ ਦਾ ਇਕ ਪੁਰਾਣਾ ਸ਼ਹਿਰ, ਜੋ ਹਿੰਦੂਕੁਸ਼ ਪਹਾੜ ਤੋਂ ਉੱਤਰ ਵੱਲ ਹੈ।
14. ਹ ਰੂੰ-ਅਲ-ਰਸ਼ੀਦ (765-809 ਈ.) ਅਬਾਸੀਆ ਵੰਸ਼ ਦਾ ਪੰਜਵਾਂ ਬਾਦਸ਼ਾਹ ਤੇ ਬਗਦਾਦ ਦਾ ਖਲੀਫਾ ਜੋ ਮਹਾਨ ਸ਼ਕਤੀਸ਼ਾਲੀ ਤੇ ਦਾਨੀ ਮੰਨਿਆ ਗਿਆ ਹੈ। ਇਸ ਨੇ ਪ੍ਰਬੰਧ ਸੁਧਾਰਿਆ ਤੇ ਰਾਜ ਦੇ ਖੇਤਰਫਲ ਵਿਚ ਭੀ ਪਸਾਰ ਕੀਤਾ। ਅਲਫ ਲੈਲਾ ਦੀਆਂ ਕਹਾਣੀਆਂ ਦਾ ਇਹ ਨਾਇਕ ਹੈ, ਉਨ੍ਹਾਂ ਕਹਾਣੀਆਂ ਵਿਚ ਉਸ ਦੀ ਬੇਗਮ (ਰਾਣੀ) ਜ਼ੁਬੈਦੇ, ਉਸ ਦਾ ਵਜੀਰ ਗਫਾਰ ਆਦਿ ਭੀ ਪਾਤਰ ਹਨ।

15-16. ਉਪਰੋਕਤ ਦੋਵੇਂ ਟੂਕਾਂ 'ਰਿਜ਼ਵੀ' ਦੀ ਪੁਸਤਕ ਵਿਚੋਂ ਸਫਾ 35 ਤੋਂ ਅਨੁਵਾਦਤ ਹਨ।

17. ਡਾ. ਸ਼ਾਰਦਾ ਵਿਚੋਂ ਨਿਕਲਸਨ ਦੀ ਪੁਸਤਕ *'ਏ ਲਿਟਰੇਰੀ ਹਿਸਟਰੀ ਆਫ ਅਰਬਸ'* ਦੇ ਹਵਾਲੇ ਦੇ ਸਫਾ 385-86 ਤੋਂ ਡਾ. ਸ਼ਾਰਦਾ ਨੇ ਲਏ ਹਨ।
18. ਨਿਜ਼ਾਮੀ ਦੇ ਲੇਖ ਮਿਸਟਿਸਿਜ਼ਮ, ਪੁਸਤਕ ਇਸਲਾਮ ਵਿਚੋਂ।
19. ਬਗਦਾਦ—ਦਰਿਆ ਟਿਗਰੀ (TIGRI) ਦੇ ਕਿਨਾਰੇ ਇਰਾਕ ਦੇਸ਼ ਦੀ ਰਾਜਧਾਨੀ। ਸੁਏਜ਼ ਨਹਿਰ ਤੋਂ ਪਹਿਲਾਂ ਇਹ ਯੂਰਪ ਤੇ ਭਾਰਤ ਲਈ ਵਪਾਰ ਦਾ ਕੇਂਦਰ ਸੀ, ਫੇਰ ਇਸ ਦਾ ਵਪਾਰਕ ਸਬੰਧ ਯੂਨਾਨ ਤੇ ਭਾਰਤ ਨਾਲ ਹੋਇਆ। ਖਜੂਰਾਂ, ਉੱਨ, ਕਣਕ, ਘੋੜੇ, ਆਦਿ ਵਸਤਾਂ ਇਥੋਂ ਬਾਹਰ ਜਾਂਦੀਆਂ ਹਨ। ਮੱਕੇ ਸ਼ਰੀਫ ਜਾਣ ਲਈ ਹੁਣ ਹਵਾਈ ਅੱਡਾ ਭੀ ਇਹੋ ਹੈ। ਇਹ ਸ਼ਹਿਰ 9ਵੀਂ ਸਦੀ ਵਿਚ ਵਸਿਆ ਸੀ ਜੋ ਹਾਰੂੰਅਲ ਰਸ਼ੀਦ ਵੇਲੇ ਬਹੁਤ ਉੱਨਤ ਹੋਇਆ।
20. ਇੰਦਰੀਜ਼ ਸ਼ਾਹ ਦੀ ਅੰਗਰੇਜ਼ੀ ਪੁਸਤਕ *'ਦ ਵੇ ਆਫ਼ ਦ ਸੂਫੀ'* ਜੋ 1968 ਵਿਚ ਛਪੀ ਹੈ।
21. ਇਹ ਤੁਕ (ਸਤਰ) *ਆਦਿ ਗ੍ਰੰਥ* ਵਿਚ ਆਸਾ ਰਾਗ ਮ. ੪ ਚੋਥੇ ਗੁਰੂ ਰਾਮਦਾਸ ਦੀ ਪੰਨਾ ੧੧ ਤੇ ੩੬੫ ਉੱਤੇ ਆਉਂਦੀ ਹੈ।
22. ਰਿਜ਼ਵੀ
23. ਏ. ਜੇ. ਆਰਬੇਰੀ (A. J. ARBERRY) ਦੀਆਂ ਪੁਸਤਕਾਂ *ਸੂਫੀਇਜ਼ਮ* (*Sufism*) ਤੇ *ਕਲਾਸੀਕਲ ਪਰਸ਼ੀਅਨ ਲਿਟ੍ਰੇਚਰ* (*The Classical Persian Literature*) ਹਨ ਜੋ ਕ੍ਰਮਵਾਰ 1950 ਤੇ 1958 ਵਿਚ ਛਪੀਆਂ ਹਨ।
24. ਇੰਦਰੀਜ਼ ਸ਼ਾਹ, ਸਫਾ 28.
25. ਇੰਦਰ੍ਰੀਜ਼ ਸ਼ਾਹ, ਸਫਾ 32.
26. ਡਾ. ਸ਼ਾਰਦਾ ਸਫਾ, 61-62 ਇਜਜ਼ਾਲ ਹੱਕ ਕਾਦੂਸੀ ਦੀ ਪੁਸਤਕ *'ਤਜ਼ਕਰਾ-ਇ-ਪੰਜਾਬ'* ਦੇ ਹਵਾਲੇ ਨਾਲ।
27. ਏ. ਸੀ. ਮੋਜਮਜਾਰ—ਪ੍ਰਸਿੱਧ ਤੇ ਪ੍ਰਮਾਣੀਕ ਬੰਗਾਲੀ ਇਤਿਹਾਸਕਾਰ ਦੀ ਪੁਸਤਕ, *'ਦੀ ਹਿਸਟਰੀ ਐਂਡ ਕਲਚਰ ਆਫ਼ ਇੰਡੀਅਨ ਪੀਪਲ'* ਦੇ ਹਵਾਲੇ ਨਾਲ ਡਾ. ਸ਼ਾਰਦਾ ਸਫਾ 18.
28. ਬਰਟ੍ਰਾਂਡ ਰੱਸਲ (BURTRAND RUSSELL) ਪ੍ਰਸਿਧ ਦਾਰਸ਼ਨਿਕ ਤੇ ਨਿਬੰਧਕਾਰ ਦੀ ਪੁਸਤਕ *'ਹਿਸਟਰੀ ਆਫ ਵੈਸਟ੍ਰਨ ਫ਼ਿਲਾਸਫੀ।'*

ਇਹ ਅਮਰੀਕਾ ਦੀ ਯੂਨੀਵਰਸਿਟੀ ਵਿਚ ਪ੍ਰੋਫੈਸਰ ਭੀ ਰਿਹਾ। ਇਸ ਦੀਆਂ ਕਈ ਲਿਖਤਾਂ ਦੇ ਵਿਰੁੱਧ ਆਵਾਜ਼ ਭੀ ਉਠਾਈ ਗਈ। ਜਨਮ 1872, ਲਿਖਤਾਂ 1917 ਤੋਂ 1983 ਤਕ।

ਇਸ ਤੋਂ ਪਿੱਛੋਂ ਆਏ ਸੂਫ਼ੀਆਂ ਆਦਿ ਦੇ ਵਰਣਨ ਲਈ ਅਸੀਂ ਰਿਜ਼ਵੀ ਦੀ ਪੁਸਤਕ ਨੂੰ ਆਧਾਰ ਰਖਿਆ ਹੈ। ਡਾ. ਸ਼ਾਰਦਾ ਨੇ ਸਫਾ 18 ਉੱਤੇ ਇਸ ਦੀ ਪੁਸਤਕ *'ਹਿਸਟਰੀ ਆਫ ਵੈਸਟ੍ਰਨ ਫ਼ਿਲਾਸਫ਼ੀ'* (*HISTORY OF WESTERN PHILOSOPHY*) ਦਾ ਹਵਾਲਾ ਦਿੱਤਾ ਹੈ।

29. ਰਿਜ਼ਵੀ ਸਫਾ 322.
30. ਅਲਬੈਰੂਨੀ (ALBARUNI) ਇਕ ਚੀਨੀ ਯਾਤਰੂ ਜੋ ਸੁਲਤਾਨ ਮਹਿਮੂਦ ਦੇ ਵੇਲੇ ਭਾਰਤ ਵਿਚ ਆਇਆ ਸੀ। ਇੱਥੇ ਇਸ ਨੇ ਹਿੰਦੂ ਮੱਤ ਦਾ ਅਧਿਐਨ ਭੀ ਕੀਤਾ। ਰਿਜ਼ਵੀ ਨੇ ਸਫਾ 323 ਉੱਤੇ ਇਸ ਦੇ ਕੀਤੇ ਪਾਤੰਜਲ ਦੇ ਅਨੁਵਾਦ ਦਾ ਵਰਣਨ ਕੀਤਾ ਹੈ।
31. ਰਿਜ਼ਵੀ ਸਫਾ 324, ਅਲਬੈਰੂਨੀ ਦੇ ਹਵਾਲੇ ਨਾਲ।
32. ਰਿਜ਼ਵੀ ਸਫਾ 73.
33. ਦਮਾਸਕਸ਼ (DAMASCUS)—ਬੈਰੂਤ ਤੋਂ 37 ਮੀਲ ਦੱਖਣ ਪੂਰਬ ਵੱਲ ਸੀਰੀਆ ਦੇਸ਼ ਦੀ ਰਾਜਧਾਨੀ ਜਿੱਥੇ 700 ਤੋਂ ਉੱਪਰ ਮਸੀਤਾਂ ਹੀ ਹਨ। ਦੁਨੀਆਂ ਦਾ ਸਭ ਤੋਂ ਪੁਰਾਣਾ ਵਸਦਾ ਸ਼ਹਿਰ ਮੰਨਿਆ ਗਿਆ ਹੈ।
34. ਡਾ. ਸ਼ਾਰਦਾ ਸਫਾ 61-63.
35. ਰਿਜ਼ਵੀ ਸਫਾ 83.
36. ਵੱਖ-ਵੱਖ ਸਿਲਸਿਲਿਆਂ ਦੇ ਵੇਰਵੇ ਲਈ ਤੇ ਇਨ੍ਹਾਂ ਵਿਚ ਆਏ ਸੂਫ਼ੀਆਂ ਦੇ ਵਚਨਾਂ ਲਈ ਅਸੀਂ ਡਾ. ਰਿਜ਼ਵੀ ਦੀ ਪੁਸਤਕ ਨੂੰ ਹੀ ਆਧਾਰ ਬਣਾਇਆ ਹੈ। ਇੰਦਰੀਜ਼ ਸ਼ਾਹ ਤੇ ਡਾ. ਸ਼ਾਰਦਾ ਨੇ ਭੀ ਮੁੱਖ ਸਿਲਸਿਲਿਆਂ (Orders) ਦਾ ਬਿਉਰਾ ਦਿੱਤਾ ਹੈ।

ਤੀਜਾ ਅਧਿਆਇ

# ਬਾਬਾ ਫ਼ਰੀਦ ਦੇ ਸਮੇਂ ਦਾ ਪੰਜਾਬ

ਬਾਬਾ ਫ਼ਰੀਦ ਦੇ ਜੀਵਨ ਰਚਨਾ ਦੇ ਇਉਂ ਵਿਚਾਰਾਂ ਨੂੰ ਭਲੀ ਭਾਂਤ ਸਮਝਣ ਲਈ ਉਸ ਸਮੇਂ ਦੀ ਇਤਿਹਾਸਕ, ਸਮਾਜਕ ਤੇ ਰਾਜਸੀ ਸਥਿਤੀ ਦੀ ਪਿਛੋਕੜ ਨੂੰ ਦ੍ਰਿਸ਼ਟੀਗੋਚਰ ਕਰ ਲੈਣਾ ਸਹਾਈ ਹੋਵੇਗਾ। ਇਸ ਨਾਲ ਇਕ ਤਾਂ ਕਾਰਨ-ਕਾਰਜ ਤੇ ਕਰਮ-ਪ੍ਰਤੀਕਰਮ ਦੀ ਲੜੀ ਪ੍ਰਤੱਖ ਹੋ ਜਾਂਦੀ ਹੈ ਅਤੇ ਦੂਜੇ ਅਜਿਹੀਆਂ ਸਥਿਤੀਆਂ ਦਾ ਗਿਆਨ ਹੁੰਦਾ ਹੈ ਜਿਨ੍ਹਾਂ ਨੇ ਬਾਬਾ ਫ਼ਰੀਦ ਨੂੰ ਉਸ ਵੇਲੇ ਪ੍ਰਭਾਵਤ ਕੀਤਾ।

ਸਰ ਹੈਮਿਲਟਨ ਗਿਬ ਦੇ ਸ਼ਬਦ ਹਨ, "ਇਹ ਸੂਫ਼ੀ ਲਹਿਰ ਹੀ ਸੀ ਜਿਸ ਦੀਆਂ ਰਗਾਂ ਵਿਚ ਮੁਸਲਮਾਨੀ ਜੀਵਨ-ਲਹੂ ਹੋਰ ਕਿਸੇ ਤੋਂ ਵਧੇਰੇ ਬਲ ਨਾਲ ਚਲਦਾ ਸੀ। ਇਸਲਾਮ ਦਾ ਇਤਿਹਾਸ ਯੋਗ ਭਾਂਤ ਉਸ ਸਮੇਂ ਤਕ ਨਹੀਂ ਲਿਖਿਆ ਜਾ ਸਕਦਾ ਜਿਸ ਸਮੇਂ ਤਕ ਕਾਰਨਾਂ ਤੇ ਕਾਰਜਾਂ ਦੇ ਪ੍ਰਭਾਵਾਂ ਸਹਿਤ ਇਸਲਾਮ ਦੇ ਇਤਿਹਾਸ ਦਾ ਈਮਾਨਦਾਰੀ ਨਾਲ, ਧੀਰਜ ਤੇ ਵਧੇਰੇ ਵਿਦਵਤਾ ਪੂਰਤ ਅਧਿਐਨ ਨਹੀਂ ਕੀਤਾ ਜਾਂਦਾ। ਫਿਰ ਕਿਸੇ ਭੀ ਹੋਰ ਦੇਸ਼ ਵਿਚ ਅਜਿਹੇ ਅਧਿਐਨ ਦੀ ਇੰਨੀ ਬੁਨਿਆਦੀ ਤੇ ਇੰਨੀ ਆਵੱਸ਼ਕਤਾ ਭਰੀ ਲੋੜ ਨਹੀਂ ਜਿੰਨੀ ਭਾਰਤ ਵਿਚ। ਇਸਲਾਮ ਭਾਰਤ ਵਿਚ ਜੇਤੂ ਫ਼ੌਜਾਂ ਨਾਲ ਆਇਆ ਅਤੇ ਇਸ ਨੂੰ ਇਥੇ ਭਾਰਤ ਦੇ ਸਭਿਆਚਾਰ ਤੇ ਸਭਿਅਤਾ ਦਾ ਸਾਹਮਣਾ ਕਰਨਾ ਪਿਆ ਜਿਸ ਨਾਲ ਪਹਿਲੀਆਂ ਸਦੀਆਂ ਵਿਚ ਇਸ ਦਾ ਕੋਈ ਸਬੰਧ ਨਹੀਂ ਸੀ ਹੋਇਆ। ਰਹੱਸਵਾਦੀ ਅਨੁਭਵ ਤੋਂ ਬਿਨਾਂ ਇਨਾਂ ਦੋਹਾਂ ਧਰਮਾਂ ਵਿਚ ਹੋਰ ਕੋਈ ਸਾਂਝਾ ਖੇਤਰ ਭੀ ਨਹੀਂ ਸੀ। ਇਥੋਂ ਦੇ ਅਣਇਸਲਾਮੀ ਵਾਤਾਵਰਨ ਵਿਚ ਮੁਸਲਮਾਨ ਭਾਈਚਾਰੇ ਵਿਚ ਸੂਫ਼ੀ ਮੱਤ ਦਾ ਮਹੱਤਵ ਦੂਣਾ ਹੋ ਜਾਂਦਾ ਹੈ।"[1]

ਉਪਰੋਕਤ ਕਥਨ ਵਿਚਲੇ ਤੱਥਾਂ ਦੀ, ਵਿਸ਼ੇਸ਼ ਕਰਕੇ ਸੂਫ਼ੀ ਮੱਤ ਦੇ ਭਾਰਤ ਵਿਚ ਆਉਣ ਦੀ ਇਤਿਹਾਸਕ ਸਥਿਤੀ, ਸਬੰਧੀ ਲਗਭਗ ਸਭ ਇਤਿਹਾਸਕਾਰ ਸਹਿਮਤ ਹਨ ਪਰ ਇਸ ਤੋਂ ਇਹ ਸਿੱਟਾ ਕੱਢਣਾ ਠੀਕ ਨਹੀਂ ਕਿ ਬਾਹਰਲੇ ਹਮਲੇ ਜੋ ਮੁਹੰਮਦ ਬਿਨ ਕਾਸਿਮ[2] (730 ਈ.) ਤੋਂ ਸਦੀਆਂ ਪ੍ਰਯੰਤ ਚਲਦੇ ਰਹੇ, ਕੋਈ ਧਾਰਮਿਕ ਪ੍ਰਚਾਰ ਕਰਨ ਜਾਂ ਭਾਰਤ ਵਿਚ ਵਸਦੀ ਲੋਕਾਈ ਨੂੰ ਸੁੱਖ ਸ਼ਾਂਤੀ ਤੇ ਖੁਸ਼ਹਾਲੀ ਦਾ ਕੋਈ ਨਵਾਂ ਸੁਨੇਹਾ ਦੇਣ ਵਾਸਤੇ ਸਨ। ਸਗੋਂ ਇਸ ਦੇ ਵਿਰੁੱਧ ਅਲਬੈਰੂਨੀ[3] ਨੇ ਇੱਥੋਂ ਤਕ ਕਿਹਾ ਹੈ ਕਿ "ਜਿੱਥੇ ਤੁਰਕ ਲੰਘ ਜਾਂਦੇ ਸਨ ਉੱਥੇ ਉਜਾੜਾ ਹੀ ਉਜਾੜਾ ਦਿਸਦਾ ਸੀ।"[4] 997 ਈ. ਤੋਂ 1030 ਈ. ਤਕ ਦੇ 32 ਵਰ੍ਹਿਆਂ ਵਿਚ ਮਹਿਮੂਦ ਗਜਨਵੀ[5] ਦੇ 17 ਹਮਲਿਆਂ ਦੀ ਅਤੇ ਸੋਮਨਾਥ[6] (ਗੁਜਰਾਤ)

ਤੇ ਮਥਰਾ ਦੀ ਲੁਟ ਦੀ ਕਥਾ ਕੋਈ ਭੀ ਇਤਿਹਾਸਕਾਰ ਵਰਣਨ ਕਰਨ ਤੋਂ ਨਹੀਂ ਉਕਦਾ ਜਿਨ੍ਹਾਂ ਹਮਲਿਆਂ ਤੋਂ ਰੋਕਣ ਦੇ ਬਦਲੇ ਸ਼ਰਧਾਲੂਆਂ ਵੱਲੋਂ ਕਰੋੜਾਂ ਰੁਪਏ ਪੇਸ਼ ਕੀਤੇ ਗਏ ਪਰ ਉਸ ਦਾ ਉੱਤਰ ਸੀ, ਮੈਂ ਬੁਤ ਫਰੋਸ਼ ਨਹੀਂ, ਬੁਤ ਸ਼ਿਕਨ (ਤੋੜਨ ਵਾਲਾ) ਹਾਂ। ਫਲਸਰੂਪ ਭਾਰਤ ਦੇ ਹਿੰਦੂ ਰਾਜਿਆਂ ਨੂੰ ਚਾਰ ਵਾਰ ਆਪਣੀ ਰਾਜਧਾਨੀ ਬਦਲਣੀ ਪਈ ਸੀ। ਪਹਿਲਾਂ ਭਾਰਤ ਦੀ ਰਾਜਧਾਨੀ ਕਾਬਲ ਸੀ, ਫੇਰ ਅਟਕ ਦੇ ਨੇੜੇ ਉਦਭੰਡ ਨਾਂ ਦਾ ਸਥਾਨ ਰਾਜਧਾਨੀ ਬਣਾਇਆ ਗਿਆ। ਉਸ ਤੋਂ ਪਿੱਛੋਂ ਨੰਦਨਾ ਤੇ ਫੇਰ ਸਰਹੰਦ[7] ਅਤੇ ਇਸ ਤਰ੍ਹਾਂ ਸੰਨ 1020 ਈ. ਤਕ ਹੀ ਪੰਜਾਬ ਦਾ ਬਹੁਤ ਸਾਰਾ ਭਾਗ ਤੁਰਕ ਰਾਜ ਦੇ ਅਧੀਨ ਸੀ।[8]

ਉਂਜ ਤਾਂ ਸੰਨ 1021 ਵਿਚ ਚੰਗੇਜ਼ ਖਾਂ (ਮੰਗੋਲ) ਭੀ ਅਟਕ ਤਕ ਪੁੱਜ ਗਿਆ ਸੀ ਪਰ ਪੰਜਾਬ ਨੂੰ ਮੁਸਲਮਾਨੀ ਰਾਜ ਦਾ ਭਾਗ ਬਣਾਉਣ ਦਾ ਕਾਰਜ, 11ਵੀਂ ਸਦੀ ਦੇ ਆਰੰਭ ਵਿਚ ਹੀ, ਮਹਿਮੂਦ ਗਜ਼ਨਵੀ ਨੇ ਕੀਤਾ ਸੀ। ਉਸ ਨੇ ਅਨੇਕ ਵਾਰ ਪੰਜਾਬ ਤੇ ਫੇਰ ਭਾਰਤੀ ਇਲਾਕਿਆਂ ਉੱਤੇ ਧਾਵੇ ਕੀਤੇ ਅਤੇ ਹਰ ਵਾਰ ਲੁੱਟ ਦਾ ਮਾਲ, ਤੇ ਧਨ ਲੈ ਕੇ ਮੁੜਦਾ ਰਿਹਾ। ਇਨ੍ਹਾਂ ਹਮਲਿਆਂ ਪਿੱਛੋਂ ਸ਼ਹਿਰੀ ਵੱਸੋਂ ਵੀ ਕਤਲ ਕੀਤੀ ਜਾਂਦੀ, ਹਜ਼ਾਰਾਂ ਆਦਮੀ ਤੇ ਔਰਤਾਂ ਨੂੰ ਪਸ਼ੂਆਂ ਵਾਂਗ ਹਿਕ ਕੇ ਗਜ਼ਨੀ ਲਿਜਾਇਆ ਤੇ ਗੁਲਾਮਾਂ ਵਾਂਗ ਗਜ਼ਨੀ ਦੇ ਬਜ਼ਾਰਾਂ ਵਿਚ ਵੇਚਿਆ ਜਾਂਦਾ। ਦੂਜੇ ਪਾਸੇ ਅਨੇਕਾਂ ਹਿੰਦੂ ਹਾਕਮ ਜਿਨ੍ਹਾਂ ਆਪਣੀ ਜਾਨ ਮਾਲ ਦੀ ਰਾਖੀ ਲਈ ਗਜ਼ਨੀ ਦੇ ਵੇਲੇ ਮੁਸਲਮਾਨ ਮਜ਼ਹਬ ਧਾਰ ਲਿਆ ਸੀ, ਪਿੱਛੋਂ ਫੇਰ ਹਿੰਦੂ ਬਣ ਗਏ।[9]

ਜੇ ਭਾਰਤ ਤੇ ਪੰਜਾਬ ਵਿਚ ਇਹ ਹਾਲਤ ਸੀ ਤਾਂ ਮਧ ਏਸ਼ੀਆ ਵਿਚ ਭੀ ਸ਼ਾਂਤੀ ਨਹੀਂ ਸੀ ਕਿਉਂਕਿ ਇਹ ਸਭ ਝਖੜ ਉਧਰੋਂ ਹੀ ਆਰੰਭ ਹੁੰਦੇ ਸਨ। ਉਸ ਸਮੇਂ ਦਾ ਸੰਖੇਪ ਚਿੱਤਰ ਅਤੇ ਬਾਬਾ ਫ਼ਰੀਦ ਨਾਲ ਇਸ ਇਤਿਹਾਸਕ ਸਥਿਤੀ ਦਾ ਸਬੰਧ ਅਸੀਂ ਪ੍ਰਿੰ. ਤਾਲਿਬ ਦੇ ਨਿਮਨ ਲਿਖਤ ਸ਼ਬਦਾਂ ਵਿਚੋਂ ਵੇਖ ਸਕਦੇ ਹਾਂ :

"ਫ਼ਰੀਦ ਦੇ ਵਡੇਰਿਆਂ ਨੇ ਮਧ ਏਸ਼ੀਆ ਵਿਚ ਆਪਣਾ ਘਰ 12ਵੀਂ ਸਦੀ ਵਿਚ ਅਜਿਹੇ ਸਮੇਂ ਛਡਿਆ ਜਦ ਮੰਗੋਲ, ਜਿਨ੍ਹਾਂ ਅਜੇ ਮੁਸਲਮਾਨ ਧਰਮ ਗ੍ਰਹਿਣ ਨਹੀਂ ਸ੍ਰੀ ਕੀਤਾ, ਆਪਣੇ ਆਦਿਕਾਲੀ ਤੇ ਸੁਭਾਵਕ ਜੋਸ਼ ਨਾਲ ਉਠੇ ਤੇ ਮੁਸਲਿਮ ਸੰਸਾਰ ਦੇ ਵਿਸ਼ਾਲ ਖੇਤਰਫਲ ਨੂੰ ਉਜਾੜਿਆ। ਪੰਜਾਬ ਦਾ ਕੁਝ ਹਿੱਸਾ ਉਸ ਵੇਲੇ ਗਜ਼ਨਵੀਆਂ ਦੇ ਅਧੀਨ ਸੀ ਅਤੇ ਮੁਸਲਮਾਨੀ ਧਰਮ ਦੇ ਕੁਝ ਕੇਂਦਰ ਪੰਜਾਬ ਵਿਚ ਵਿਕਸਿਤ ਹੋ ਚੁੱਕੇ ਸਨ ਵਿਸ਼ੇਸ਼ ਕਰਕੇ ਲਾਹੌਰ, ਮੁਲਤਾਨ ਤੇ ਉੱਚ ਵਿਚ। ਮੰਗੋਲ ਧਾਵਿਆਂ ਦੇ ਉਜਾੜੇ ਪਿੱਛੋਂ ਵਿਦਵਾਨਾਂ ਤੇ ਸੰਤਾਂ ਸਾਧਾਂ (ਫ਼ਕੀਰਾਂ) ਨੇ ਇਨ੍ਹਾਂ ਇਲਾਕਿਆਂ ਵੱਲ ਆਪਣਾ ਰੁੱਖ ਕੀਤਾ ਅਤੇ ਇੱਥੇ ਉਨ੍ਹਾਂ ਨੂੰ ਸੁਰੱਖਿਆ ਤੇ ਨਵਾਂ ਘਰ ਮਿਲਿਆ। ਝਟ ਹੀ ਪਿੱਛੋਂ ਮੁਸਲਮਾਨੀ ਰਾਜ ਦਿੱਲੀ ਉੱਤੇ ਸਥਾਪਤ ਹੋ ਗਿਆ।"[10]

ਪੰਜਾਬੀ ਪਾਠਕਾਂ ਵਿਚ, ਪ੍ਰਿੰਸੀਪਲ ਤੇਜਾ ਸਿੰਘ ਉਨ੍ਹਾਂ ਦੇ ਸਮਕਾਲੀ ਸਾਹਿੱਤਕ ਲੇਖਕਾਂ ਵਿਚ ਇਹ ਪ੍ਰਚੱਲਿਤ ਹੈ ਕਿ ਹਕੂਮਤਾਂ ਦੀ ਤਲਵਾਰ ਨਾਲ ਓਨੇ ਲੋਕ ਮੁਸਲਮਾਨ ਨਹੀਂ ਸਨ ਬਣੇ ਜਿੰਨੇ ਪੀਰ ਦਾਤਾ ਗੰਜ ਬਖਸ਼, ਫ਼ਰੀਦ ਤੇ ਹੋਰ ਸੂਫ਼ੀਆਂ ਦੇ ਪਿਆਰ ਭਰੇ ਵਚਨਾਂ ਤੇ ਉਪਦੇਸ਼ਾਂ ਦੀ ਪ੍ਰੇਰਨਾ ਨਾਲ। ਪਰ ਪ੍ਰੋ. ਫੌਜਾ ਸਿੰਘ ਤੇ ਪ੍ਰੋ. ਹਬੀਬ ਇਸ ਵਿਚਾਰ

ਨਾਲ ਸਹਿਮਤ ਨਹੀਂ ਸਗੋਂ ਉਹ ਇਸ ਦੇ ਕਾਰਨਾਂ ਵਿਚ ਆਰਥਿਕ ਤੇ ਰਾਜਸੀ ਸਥਿਤੀ ਨੂੰ ਵੇਖਦੇ ਹਨ।[11]

ਇਸ ਸਮੇਂ ਅਰਥਾਤ 12ਵੀਂ ਸਦੀ ਦੇ ਅੰਤਲੇ ਭਾਗ ਵਿਚ ਗੋਰੀ (Ghur) ਭਾਰਤ ਵਿਚ ਆਏ। ਉਨ੍ਹਾਂ ਨੇ ਅਫਗਾਨਿਸਤਾਨ, ਪੰਜਾਬ ਤੇ ਬੰਗਾਲ ਤਕ ਸਾਰਾ ਉੱਤਰੀ ਭਾਰਤ 13ਵੀਂ ਸਦੀ ਦੇ ਆਰੰਭ ਵਿਚ ਹੀ ਜਿੱਤ ਲਿਆ ਸੀ।

ਪੰਜਾਬ ਉੱਤੇ 1160 ਈ. ਤਕ ਖ਼ੁਸਰੋ ਸ਼ਾਹ ਗਜ਼ਨਵੀ ਦਾ ਰਾਜ ਸੀ। ਉਸ ਨੇ ਗਜ਼ਨੀ ਉੱਤੇ ਮੁੜ ਕਬਜ਼ਾ ਕਰਨ ਦਾ ਯਤਨ ਕੀਤਾ ਜਿੱਥੇ ਕਿ ਅਲਾਉਦੀਨ ਘੁਰ (ਗੋਰੀ) ਕਬਜ਼ਾ ਕਰ ਚੁੱਕਾ ਸੀ। ਉਸ ਨੂੰ 'ਜਹਾਨ ਸੋਜ਼' (ਦੁਨੀਆਂ ਸਾੜਨ ਵਾਲਾ) ਕਿਹਾ ਜਾਂਦਾ ਸੀ ਕਿਉਂਕਿ ਉਸ ਨੇ ਰਾਜ ਲਈ ਬਹੁਤ ਮਾਰ ਧਾੜ ਤੇ ਸਾੜ ਫੂਕ ਕੀਤੀ ਸੀ। ਉਸ ਵੰਸ਼ ਵਿਚੋਂ ਸ਼ਹਾਬੁਦੀਨ ਮੁਹੰਮਦ ਗੋਰੀ ਨੇ ਦਰਾ ਖੈਬਰ ਵੱਲੋਂ ਭਾਰਤ ਉੱਤੇ ਹਮਲਾ ਕਰ ਦਿੱਤਾ। ਉਸ ਨੇ ਸੰਨ 1175 ਵਿਚ ਮੁਲਤਾਨ ਤੇ ਉੱਚ ਦੇ ਇਲਾਕੇ ਜਿੱਤ ਲਏ। ਸੰਨ 1178 ਵਿਚ ਉਹ ਸਿੰਧ ਦੇ ਮਾਰੂ ਥਲ ਲੰਘ ਕੇ ਗੁਜਰਾਤ ਜਾ ਪਹੁੰਚਾ। ਉੱਥੇ ਉਸ ਨੂੰ ਕਰੜੀ ਹਾਰ ਦਾ ਮੂੰਹ ਵੇਖਣਾ ਪਿਆ ਤੇ ਮੁਹੰਮਦ ਗੋਰੀ ਨੂੰ ਰਾਜਾ ਭੀਮ (ਦੂਜੇ) ਤੋਂ (ਜਾਂ ਕਈਆਂ ਅਨੁਸਾਰ ਰਾਣੀ ਨਾਇਕ ਦੇਵੀ ਜਿਸ ਦਾ ਨਾਬਾਲਗ ਪੁੱਤਰ ਮੂਲ ਰਾਜ ਦੂਜਾ ਗੱਦੀ ਤੇ ਸੀ ਤੋਂ) ਹਾਰ ਹੋਈ।

ਸੰਨ 1181 ਵਿਚ ਗੋਰੀ ਨੂੰ ਪਸ਼ੌਰ ਉੱਤੇ ਹਮਲਾ ਕਰਨ ਦਾ ਸੱਦਾ ਦੇਣ ਵਾਲਾ ਜੰਮੂ ਦਾ ਰਾਜਾ ਚਕਰ ਦੇਵ ਸੀ ਜੋ ਖੁਸਰੋ ਦੀ ਐਸ਼ ਪ੍ਰਸਤੀ ਕਰਕੇ ਹੀ ਉਸ ਦੇ ਵਿਰੁੱਧ ਸੀ। ਖੁਸ਼ਰੋ ਨੇ ਡਟ ਕੇ ਟਾਕਰਾ ਕੀਤਾ। ਪਰ ਮੁਹੰਮਦ ਗੋਰੀ ਨੇ (ਜੋ ਅਜੇ ਤਕ ਨਿਰਾ ਸ਼ਹਾਬੁਦੀਨ ਘੁਰ ਹੀ ਜਾਣਿਆ ਜਾਂਦਾ ਸੀ) ਇਕ ਹਾਥੀ ਲੈ ਕੇ ਖੁਸਰੋ ਦੇ ਪੁੱਤਰ ਮਲਕ ਸ਼ਾਹ ਨੂੰ ਜ਼ਰਗਮਾਲ (ਜਮਾਨਤ) ਰੱਖ ਕੇ ਵਾਗਾਂ ਮੋੜ ਲਈਆਂ। ਉਸ ਨੇ 1184 ਵਿਚ ਫੇਰ ਹਮਲਾ ਕਰ ਦਿੱਤਾ ਭਾਵੇਂ ਖੁਸਰੋਂ ਤੋਂ ਹਾਰ ਖਾ ਕੇ ਉਸ ਨੂੰ ਵਾਪਸ ਹੀ ਮੁੜਨਾ ਪਿਆ। ਵਾਪਸ ਜਾਂਦਿਆਂ 1185 ਵਿਚ ਘੁਰ (ਗੋਰੀ) ਨੇ ਸਿਆਲਕੋਟ ਉੱਤੇ ਕਬਜ਼ਾ ਕੀਤਾ। ਖੁਸਰੋ ਸ਼ਾਹ ਨੇ ਖੋਖਰਾਂ (ਗ਼ਖੜਾਂ) ਦੀ ਸਹਾਇਤਾ ਨਾਲ ਆਪਣਾ ਇਲਾਕਾ ਸਿਆਲਕੋਟ, ਘੁਰ ਤੋਂ ਵਾਪਸ ਲੈਣ ਦਾ ਨਿਸਫ਼ਲ ਯਤਨ ਕੀਤਾ। ਤੀਜੀ ਵਾਰ ਦੇ 1185 ਦੇ ਹਮਲੇ ਪਿੱਛੋਂ ਲਾਹੌਰ ਉੱਤੇ ਗੋਰੀ ਦਾ ਕਬਜ਼ਾ ਹੋ ਗਿਆ। ਉਸ ਨੇ ਖੁਸਰੋ ਤੇ ਉਸ ਦੇ ਪੁੱਤਰ ਨੂੰ ਕੈਦ ਕਰ ਕੇ ਸੰਨ 1192 ਵਿਚ ਦੋਹਾਂ ਨੂੰ ਕਤਲ ਕਰ ਕੇ ਗਜ਼ਨਵੀ ਵੰਸ਼ ਦਾ ਰਾਜ ਭਾਰਤ ਤੇ ਪੰਜਾਬ ਵਿਚੋਂ ਸਮਾਪਤ ਕਰ ਦਿੱਤਾ। ਇਸ ਪਿੱਛੋਂ ਈਰਾਨ, ਖੁਰਾਸਾਨ ਤੇ ਭਾਰਤ ਉੱਤੇ ਗਜ਼ਨਵੀ ਘਰਾਣੇ ਦੀ ਥਾਂ ਘੁਰ ਜਾਂ ਗੋਰੀ ਘਰਾਣੇ ਦਾ ਰਾਜ ਹੋ ਗਿਆ[12] ਫਿਰ ਭੀ ਸ਼ਿਵਾਲਕ ਦੀਆਂ ਪਹਾੜੀਆਂ ਤੇ ਸਿੰਧ ਦਰਿਆ ਦਾ ਵਿੱਚਕਾਰਲਾ ਇਲਾਕਾ ਗਖੜਾਂ ਦੇ ਅਧੀਨ ਰਿਹਾ।

ਹੁਣ ਤਕ ਗੋਰੀ ਸਿੰਧ ਤੋਂ ਪਾਰ ਨਹੀਂ ਸਨ ਹੋਏ।

ਪ੍ਰਿੰ. ਤਾਲਿਬ ਦੇ ਉੱਪਰ ਆ ਚੁੱਕੇ ਤੇ ਪ੍ਰਿੰਸੀਪਲ ਨਿਆਜ਼ੀ ਦੇ ਨਿਮਨ ਲਿਖਤ ਸ਼ਬਦ ਇਕ ਸਦੀ ਕੁ ਦੇ ਲਗਭਗ (ਇਕ ਸ਼ਤਾਬਦੀ, 12-13ਵੀਂ) ਦੇ ਰਾਜਸੀ ਤੇ ਸਮਾਜਕ ਚਿੱਤਰ ਨੂੰ ਹੋਰ ਉਘਾੜਨਗੇ।

ਬਾਬਾ ਫ਼ਰੀਦ (1173-1268 ਈ.) ਭਾਰਤੀ ਮੁਸਲਮਾਨੀ ਇਤਿਹਾਸ ਦੇ ਇਕ ਵਿਸ਼ੇਸ਼ ਸਮੇਂ ਵਿਚ ਜੀਵਨ ਵਿਚ ਸੀ, ਉਸ ਨੇ ਦੇਖਿਆ ਗਜ਼ਨੀ ਤਾਕਤ ਦਾ ਪੰਜਾਬ ਵਿਚ ਅੰਤ ਹੁੰਦਾ, ਆਰੀਆ ਵਰਤ ਵਿਚ ਘੁਰ (ਗੌਰੀ) ਫ਼ੌਜਾਂ ਦਾਂ ਆਉਣਾ, ਉੱਤਰੀ ਭਾਰਤ ਵਿਚ ਰਾਜਪੂਤ ਸ਼ਕਤੀ ਦਾ ਖਾਤਮਾ ਤੇ ਅੰਤ ਤੁਰਕਾਂ ਦਾ ਹਿੰਦੁਸਤਾਨ ਨੂੰ ਅਧੀਨ ਕਰਨਾ। ਪਿੱਛੋਂ ਉਸ ਨੇ ਮੰਗੋਲਾਂ ਨੂੰ ਭਾਰਤ ਦੇ ਦਰਵਾਜ਼ਿਆਂ ਉੱਤੇ ਖੜਖੜਾਹਟ ਕਰਦਿਆਂ ਸੁਣਿਆ ਅਤੇ ਮੁਗ਼ਲਾਂ ਦੇ ਹਮਲੇ ਤੋਂ ਹੋਈ ਘਬਰਾਹਟ ਤੇ ਡਰ ਭੀ ਦੇਖਿਆ। ਉਸ ਦੇ ਗਵਾਂਢ ਮੱਧ ਏਸ਼ੀਆ ਦੇ ਸ਼ਰਨਾਰਥੀਆਂ ਦੀ ਇਕ ਨਦੀ ਵਗਦੀ ਆ ਰਹੀ ਸੀ। ਉਸ ਦੇ ਸਮੇਂ ਵਿਚ ਹੀ ਦਿੱਲੀ ਸ਼ਹਿਰ ਆਪਣੇ ਨਵੇਂ ਮੁਨਾਰਿਆਂ, ਮਸੀਤਾਂ ਤੇ ਤਲਾਵਾਂ ਸਮੇਤ ਮਹਾਨਤਾ ਦੀ ਪਉੜੀ ਚੜ੍ਹਿਆ। ਉਹ (ਬਾਬਾ ਫ਼ਰੀਦ) ਅਜੇ ਤੀਹ ਵਰ੍ਹਿਆਂ ਦਾ ਸੀ ਜਦੋਂ ਸ਼ਹਾਬੁਦ-ਦੀਨ ਮੁਹੰਮਦ ਗੌਰੀ ਦਮਿਆਕ ਵਿਚ ਮਾਰਿਆ ਗਿਆ ਅਤੇ ਬਾਬਾ ਫ਼ਰੀਦ ਨੱਬੇ ਸਾਲ ਤੋਂ ਉੱਪਰ ਹੋ ਗਿਆ ਸੀ ਜਦ ਬਲਬਨ ਦਿੱਲੀ ਦੇ ਤਖਤ ਉੱਤੇ ਬੈਠੇ। ਇਉਂ ਬਾਬੇ ਫ਼ਰੀਦ ਦੀ ਜੀਵਨ ਕਥਾ ਭਾਰਤ ਦੇ ਮਧਕਾਲੀ ਅਧਿਆਤਮਿਕ ਇਤਿਹਾਸ ਦਾ ਇਕ ਮਹਾਨ ਪੱਖ ਹੈ[13] ਜੋ ਉਨ੍ਹਾਂ ਵਰ੍ਹਿਆਂ ਨਾਲ ਸਬੰਧਤ ਹੈ ਜੋ ਰਾਜਸੀ ਕਾਰਜਾਂ ਦੇ ਬੜੇ ਭੜਥੂ ਤੇ ਬੇਚੈਨੀ ਦੇ ਸਾਲ ਹਨ। ਉਹ ਅਵਸਰ ਉੱਤੇ ਜਦ ਸਾਰੇ ਹਿੰਦੁਸਤਾਨ ਵਿਚ ਘੁਰਾਂ (ਗੌਰੀਆਂ) ਦੇ ਸ਼ਸਤਰਾਂ ਦੇ ਭਿੜਨ ਦੇ ਰੌਲੇ ਦੀ ਗੂੰਜ ਸੁਣਦੀ ਸੀ, ਬਾਬਾ ਫ਼ਰੀਦ ਸ਼ਾਂਤ ਤੇ ਇਕਾਂਤ ਆਪਣੀ ਕੁਟੀਆ ਵਿਚ ਪੰਜਾਬ ਦੇ ਇਕ ਦੁਰੇਡੇ ਨਗਰ ਵਿਚ ਬੈਠਾ ਮਾਨਵ-ਪ੍ਰੇਮ ਤੇ ਪਿਆਰ ਦਾ ਸਬਕ ਸਿਖਾ ਰਿਹਾ ਸੀ। ਅੱਜ ਸ਼ਹਾਬੁਦੀਨ (ਗੌਰੀ) ਦੀਆਂ ਪ੍ਰਾਪਤੀਆਂ ਪੁਰਾਤਨ ਕਥਾਵਾਂ ਬਣ ਗਈਆਂ ਹਨ ਪਰ ਬਾਬਾ ਫ਼ਰੀਦ ਦਾ ਸੰਦੇਸ਼ ਸਮੇਂ ਦੀ ਡਿਉਢੀ ਵਿਚ ਅੱਜ ਵੀ ਗੂੰਜਦਾ ਹੈ।[14]

ਇਹ ਠੀਕ ਹੈ ਕਿ ਗਜ਼ਨੀਆਂ ਤੋਂ ਪਹਿਲਾਂ ਭੀ ਅਰਥਾਤ ਸੰਨ 945 ਤੋਂ ਸੂਫ਼ੀਆਂ ਦੇ ਪੰਜਾਬ ਵਿਚ ਆਉਣ ਦਾ ਪਤਾ ਲਗਦਾ ਹੈ ਅਰਥਾਤ ਉੱਥੋਂ ਦੇ ਵਸਨੀਕਾਂ ਨਾਲ ਭਾਰਤੀ ਹਿੰਦੂਆਂ ਦਾ ਸੰਪਰਕ ਇਸ ਤੋਂ ਭੀ ਕਾਫ਼ੀ ਸਮਾਂ ਪਹਿਲਾਂ ਦਾ ਹੈ।

ਜਿੱਥੋਂ ਤਕ ਪੰਜਾਬ ਵਿਚ ਸੂਫ਼ੀਆਂ ਦੇ ਪ੍ਰਵੇਸ਼ ਦਾ ਸਬੰਧ ਹੈ, ਜਲੰਧਰ ਸ਼ਹਿਰ ਵਿਚ ਇਮਾਮ ਨਾਸੁਰਦੀਨ ਦਾ ਮਕਬਰਾ ਸੰਗਮਰਮਰ ਨਾਲ ਸਜਿਆ ਤੇ ਵੱਡੀ ਮਸੀਤ ਦੇ ਰੂਪ ਧਾਰੀ ਅੱਜ ਭੀ ਦਿਸਦਾ ਹੈ। ਇਮਾਮ ਦਾ ਦੇਹਾਂਤ 945 ਈ. ਹੈ। ਮੁਹੰਮਦ ਗਜ਼ਨਵੀ ਨਾਲ ਆਏ ਸੂਫ਼ੀ ਮੁਲਤਾਨ ਵਿਚ ਟਿਕੇ ਜੋ ਚਿਰਕਾਲਾਂ ਤੋਂ ਹੀ ਫ਼ਕੀਰਾਂ ਦਾ ਕੇਂਦਰ ਸੀ। 'ਉੱਚ' ਵਿਚ ਆ ਕੇ ਖਾਨਗਾਹ ਬਣਾਉਣ ਜਾਂ ਡੇਰਾ ਲਾਉਣ ਵਾਲਾ ਖਲੀਫਾ ਸੈਫਦੀਨ ਗਜ਼ਰਾਨੀ ਜਿਸ ਦੀ ਉਮਰ ਉਸ ਵੇਲੇ ਸਿਰਫ 17 ਸਾਲ ਸੀ, 945 ਤੋਂ 1007 ਤਕ ਉੱਚ ਵਿਚ ਰਿਹਾ।

ਗਜ਼ਨਵੀਆਂ ਨਾਲ ਆ ਕੇ ਲਾਹੌਰ ਵਿਚ ਡੇਰਾ ਲਾਉਣ ਵਾਲੇ ਸੂਫ਼ੀਆਂ ਵਿਚੋਂ ਸ਼ੇਖ ਇਸਮਾਈਲ ਕਾਦੂਸੀ ਦਾ ਨਾਂ ਲਿਆ ਜਾ ਸਕਦਾ ਹੈ ਜੋ 1056 ਈ. ਲਗਭਗ ਆਇਆ। ਕੇਚ ਮਿਕਰਾਨ ਦੇ ਰਾਹ ਆਏ ਤੇ ਲਾਹੌਰੀਏ ਅਖਵਾਏ ਸੂਫ਼ੀ ਹਨ ਮੀਰ ਹੁਸੈਨ ਜ਼ੁਨਜਾਨੀ, ਅਬੁਲ ਹੁਸੈਨ ਅਲ ਹੁਜਵੀਰੀ 1072 ਵਿਚ ਅਤੇ ਫੇਰ ਅਹਿਮਦ ਤੋਖੜਾ 1205 ਈ. ਵਿਚ, ਯਾਕੂਬ ਸਦਰ ਦੀਵਾਨ (1208) ਤੇ ਅਜ਼ੀਜ਼ ਹੁਜਵੀਰੀ ਜਿਸ ਨੇ ਕਈ ਪੁਸਤਕ ਲਿਖੇ ਜਿਨ੍ਹਾਂ

ਵਿਚੋਂ ਕਸ਼ਫ ਅਲ ਮਹਿਜੂਬ ਪ੍ਰਸਿੱਧ ਹੈ ਤੇ ਪ੍ਰਸਿੱਧ ਸਖੀ ਸਰਵਰ ਜਿਸ ਨੂੰ ਲਖੀਦਾਤਾ ਭੀ ਕਿਹਾ ਜਾਂਦਾ ਹੈ ਜਿਸ ਦਾ ਅਸਲ ਨਾਂ ਸੁਯਦ ਅਹਿਮਦ ਸੀ, 1181 ਵਿਚ ਸ਼ਾਹਕੋਟ (ਜ਼ਿਲਾ ਮੁਲਤਾਨ) ਵਿਚ ਗੁਜ਼ਰਿਆ।[15]

ਬਾਬਾ ਫ਼ਰੀਦ ਤੇ ਹੋਰ ਸੂਫ਼ੀਆਂ ਨੂੰ ਇਸ ਸਮੇਂ ਰਾਜਸੀ ਝੰਬੇਲਿਆਂ ਤੋਂ ਵੱਖ ਰਹਿ ਕੇ ਅਤੇ ਜਿਹਾ ਕਿ ਅਸੀਂ ਅੱਗੇ ਚਲ ਕੇ ਵੇਖਾਂਗੇ, ਲਗਭਗ ਨਾ-ਮਿਲਵਰਤਣ ਕਰਕੇ ਅਧਿਆਤਮਕ ਉਪਦੇਸ਼ਾਂ ਉੱਤੇ ਹੀ ਸੀਮਿਤ ਰਹਿਣ ਦੀ ਕਿਉਂ ਲੋੜ ਪਈ? ਫਿਰ ਭੀ ਕਿਉਂ ਉਨ੍ਹਾਂ ਦਾ ਸੰਦੇਸ਼ਾ ਸੁਣਨ ਤੇ ਕਮਾਉਣ ਲਈ 12-13ਵੀਂ ਸਦੀ ਦੇ ਲੋਕ ਉਤਸੁਕ ਹੋਏ? ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਇਕੋ ਵਾਕੰਸ਼ ਵਿਚ 'ਪਰਸਪਰ ਘ੍ਰਿਣਾ' ਹੈ। ਇਹ ਘ੍ਰਿਣਾ ਜਾਤੀ ਪਾਤੀ ਦੇ ਨਾਂ ਉੱਤੇ ਉੱਚ ਸ਼੍ਰੇਣੀ ਦੇ ਹਿੰਦੂਆਂ ਵੱਲੋਂ ਨੀਵੀਂ ਸ਼੍ਰੇਣੀ ਨਾਲ ਭੀ ਸੀ ਤੇ ਨੀਵੀਆਂ ਮੰਨੀਆਂ ਜਾਂਦੀਆਂ ਸ਼੍ਰੇਣੀਆਂ ਦੀ ਉੱਚ ਜਾਤੀਆਂ ਨਾਲ, ਉਨ੍ਹਾਂ ਦੀ ਘ੍ਰਿਣਾ ਤੇ ਵਰਤੋਂ ਕਾਰਨ ਅੱਗੇ ਹੀ ਮਨਾਂ ਵਿਚ ਸੀ।

ਹੁਣ ਇਹ ਨਫਰਤ ਤੇ ਗਿਲਾਨੀ ਹਿੰਦੂਆਂ ਦੀ ਮੁਸਲਮਾਨਾਂ ਤੇ ਮੁਸਲਮਾਨਾਂ ਦੀ ਹਿੰਦੂਆਂ ਨਾਲ ਦੁਵੱਲੀ ਆਰੰਭ ਹੋਈ। ਮੁਸਲਮਾਨ ਹਿੰਦੂਆਂ ਨੂੰ ਨੀਵੇ, ਗੁਲਾਮ ਤੇ ਕਮਜ਼ੋਰ ਸਮਝਦੇ ਸਨ ਤੇ ਹਿੰਦੂ ਮੁਸਲਮਾਨਾਂ ਨੂੰ ਮਲੇਛ (ਭੈੜੀ ਇਛਿਆ ਵਾਲੇ) ਤੇ ਅਛੂਤ ਗਿਣਦੇ ਸਨ। ਭਾਰਤੀਆਂ ਵਿਚ ਆਪਣੀਆਂ ਹਾਨੀਕਾਰਕ ਰੁਚੀਆਂ ਭੀ ਸਨ, ਜਿਵੇਂ ਰੀਤਾਂ ਰਸਮਾਂ ਦਾ ਤਾਣਾ ਤੇ ਉਨ੍ਹਾਂ ਲਈ ਬ੍ਰਾਹਮਣ ਦੀ ਅਧੀਨਤਾ।

ਇਨ੍ਹਾਂ ਰੀਤਾਂ ਦਾ ਜਾਲ ਇੰਨਾ ਵੱਡਾ ਸੀ ਅਤੇ ਅੱਜ ਤਕ ਹੈ ਕਿ ਇਹ ਹਰ ਬੱਚੇ ਦੇ ਜਨਮ ਤੋਂ ਭੀ ਪਹਿਲਾਂ ਤੋਂ ਆਰੰਭ ਹੋ ਕੇ ਮਰਨ ਤੋਂ ਪਿੱਛੋਂ ਤਕ ਭੀ ਸਾਲਾਂ ਬੱਧੀ ਜਾਰੀ ਰਹਿੰਦੀਆਂ ਹਨ। ਫੇਰ ਹਰ ਅਵਸਥਾ ਤੇ ਅਵਸਰ ਉੱਤੇ ਬ੍ਰਾਹਮਣ, ਅਚਾਰਜ ਜਾਂ ਪੁਜਾਰੀ ਦੀ ਤੇ ਸੰਸਕ੍ਰਿਤ ਭਾਸ਼ਾ ਦੀ ਮੁਥਾਜੀ ਭੀ ਸੀ। ਇਨ੍ਹਾਂ ਤੋਂ ਬਿਨਾਂ ਜਾਦੂ ਟੂਣੇ, ਤੰਤ੍ਰ ਮੰਤ੍ਰ, ਪਾਖੰਡ ਕਤਨਾ ਤੇ ਹੋਰ ਅਨੇਕਾਂ ਸ਼ਗਨ ਵਿਚਾਰਨੇ, ਹਰ ਕੰਮ ਆਰੰਭਣ ਜਾਂ ਕਰਨ ਲਈ ਥਿਤ, ਵਾਰ, ਘੜੀ, ਪਲ ਪੁੱਛਣੇ ਆਦਿ ਇਸ ਜਾਲ ਦੀਆਂ ਪੱਕੀਆਂ ਤੰਦਾਂ ਹਨ।

ਉਸ ਵੇਲੇ ਦੀ ਇਸ ਸਮਾਜਕ ਸਥਿਤੀ ਦਾ ਲਗਭਗ ਸਭ ਇਤਿਹਾਸ ਲੇਖਕਾਂ ਤੇ ਇਤਿਹਾਸਕਾਰਾਂ ਨੇ ਚਿੱਤਰ ਦਿੱਤਾ ਹੈ। ਸਭ ਲੇਖਕ ਇਥੇ ਸਹਿਮਤ ਹਨ।

ਪ੍ਰੋ. ਨਿਜ਼ਾਮੀ ਨੇ ਲਿਖਿਆ ਹੈ : ਸਭ ਪਦਵੀਆਂ ਤੇ ਰਿਆਇਤਾਂ ਤੋਂ ਭਾਰਤੀ ਮੁਸਲਮਾਨਾਂ ਤੇ ਹਿੰਦੂਆਂ ਨੂੰ ਇਕੋ ਜਿਹਾ ਵਾਂਝਿਆ ਰਖਿਆ ਜਾਂਦਾ ਸੀ। ਨਾਲ ਹੀ, ਹਮਲਾਵਰ ਮੁਸਲਮਾਨਾਂ ਨੂੰ ਆਪਣੇ ਉੱਚ ਘਰਾਣੇ ਵਿਚ ਜਨਮ ਲੈਣ ਦਾ ਹੰਕਾਰ ਸੀ ਅਤੇ ਉਹ ਹੋਰਨਾਂ ਨੂੰ ਨੀਵੇਂ ਘਰਾਣੇ ਦੇ ਸਮਝਦੇ ਸਨ। ਮੁਲਾਂ, ਕਾਜ਼ੀ ਤੇ (ਕਈ ਇਕ) ਸੂਫ਼ੀ, ਮੁਸਲਮਾਨ ਹਾਕਮਾਂ ਤੇ ਜ਼ੋਰ ਦਿੰਦੇ ਸਨ ਕਿ ਉਹ ਹਿੰਦੂਆਂ ਨੂੰ ਧਰਤੀ ਤੋਂ ਨਾਸ ਕਰ ਦੇਣ।[16]

ਮੁਸਲਮਾਨੀ ਹਕੂਮਤ ਹੋ ਜਾਣ ਪਿੱਛੋਂ ਲਗਭਗ ਸਭ ਹਿੰਦੂ ਮੁਸਲਮਾਨਾਂ ਨੂੰ ਘ੍ਰਿਣਾ ਦੀ ਦ੍ਰਿਸ਼ਟੀ ਨਾਲ ਦੇਖਦੇ ਸਨ, ਭਾਵੇਂ ਉਭਾਸਰਦੇ ਨਹੀਂ ਸਨ ਤੇ ਨਾ ਉਭਾਰਸਨ ਦੇ ਸਮਰਥ ਸਨ। ਉਹ ਆਪੋ ਵਿਚ ਭੀ ਫੁੱਟ ਤੇ ਘ੍ਰਿਣਾ ਦਾ ਸ਼ਿਕਾਰ ਸਨ। ਮੁਸਲਮਾਨ ਬਣੇ ਹਿੰਦੂ ਉਨ੍ਹਾਂ

ਨੂੰ ਘ੍ਰਿਣਾ ਨਾਲ ਦੇਖਦੇ ਸਨ ਜੋ ਹਿੰਦੂ ਮੱਤ ਨੂੰ ਨਿਭਾਉਣ ਬਦਲੇ ਜਾਂ ਘਰ ਘਾਟ ਛੱਡ ਗਏ ਸਨ ਜਾਂ ਅਨੇਕ ਕਸ਼ਟ, ਘਾਟੇ ਤੇ ਹੇਠੀਆਂ ਸਹਿ ਰਹੇ ਸਨ। ਇਹ ਹਿੰਦੂ ਧਰਮ ਤਿਆਗਣ ਵਾਲਿਆਂ ਨੂੰ ਨੀਚ ਤੇ ਅਛੂਤ ਸਮਝਦੇ ਸਨ। ਅਵਸਥਾ ਅਮੀਰ ਖ਼ੁਸਰੋ ਦੇ ਸ਼ਬਦਾਂ ਵਿਚ ਇਹ ਸੀ :

"ਜੇ ਕਿਤੇ ਮੌਤ ਦੇ ਡੰਨ ਤੋਂ ਭਾਰੀ ਕਰ ਦੇ ਕੇ ਮਾਫ਼ੀ ਨਾ ਮਿਲਣੀ ਹੁੰਦੀ ਤਾਂ ਹਿੰਦੂ ਨਾਂ ਹੀ ਜੜ੍ਹ ਤੋਂ ਪੁੱਟਿਆ ਜਾਂਦਾ।"[17]

ਅਜਿਹੇ ਸਮੇਂ ਸਭੇ ਦੇ ਸਭੇ ਪੰਜਾਬੀ ਜਾਂ ਕਿਸੇ ਭੀ ਦੇਸ਼ ਦੇ ਕੋਈ ਭੀ ਵਸਨੀਕ ਸਾਰੇ ਹੀ ਇਕੋ ਤਰ੍ਹਾਂ ਦੀ ਰੁਚੀ ਨਹੀਂ ਰਖਦੇ ਅਤੇ ਇਸ ਲਈ ਕੋਈ ਅਵਸਥਾ ਇਕੋ ਪ੍ਰਭਾਵ ਸਭ ਉੱਤੇ ਨਹੀਂ ਪਾਉਂਦੀ। ਇਉਂ ਹੀ ਜੰਗਾਂ ਯੁੱਧਾਂ, ਉਜਾੜਿਆਂ, ਮਾਰਾਂ, ਧਾੜਾਂ ਵਿਚ ਜਿੱਥੇ ਹਜ਼ਾਰਾਂ ਲੋਕ ਸੈਨਿਕ ਧਾੜਵੀ ਬਣਦੇ ਹਨ, ਉੱਥੇ ਸ਼ਾਂਤਮਈ, ਅਧਿਆਤਮਕਤਾ ਤੇ ਭਰਾਤਰੀ ਭਾਵ ਦੀ ਢੂੰਡ ਕਰਨ ਵਾਲੇ ਜਗਿਯਾਸੂ ਭੀ ਨਵੇਂ ਤੇ ਅਨੇਕ ਹੁੰਦੇ ਹਨ। ਜੇ ਸਾਰੀ ਉਮਰ ਤੇ ਉਮਰ ਦਾ ਹਰ ਦਿਨ ਯੁੱਧ ਨੀਤੀ ਵਿਚ ਲੱਗੇ ਰਹਿਣ ਵਾਲੇ ਸੈਨਿਕ ਭੀ ਮੰਦਰ, ਮਸਜਿਦ ਦੀ ਲੋੜ ਰਖਦੇ ਹਨ ਤਾਂ ਸ਼ਹਿਰੀ ਵੱਸੋਂ ਤੇ ਵਪਾਰਕ ਰੁਚੀ ਵਾਲੇ ਭੀ ਮਨ ਦੀ ਸ਼ਾਂਤੀ ਤੇ ਦੇਸ਼ ਦੇ ਅਮਨ ਲਈ ਅਧਿਆਤਮਕਤਾ ਤੇ ਭਰਾਤਰੀ ਭਾਵ ਦਾ ਆਸਰਾ ਲੈਂਦੇ ਹਨ।

ਸੂਫ਼ੀ ਲੋਕ ਅਧਿਆਤਮਕਤਾ, ਭਰਾਤਰੀ ਭਾਵ ਅਤੇ ਬਰਾਬਰਤਾ ਦਾ ਉਪਦੇਸ਼ ਦਿੰਦੇ ਸਨ। ਉਨ੍ਹਾਂ ਵਿਚੋਂ ਕਈ ਤਾਂ ਇੰਨੇ ਦਲੇਰ ਭੀ ਸਨ ਕਿ ਉਹ ਬਾਦਸ਼ਾਹਾਂ ਜਾਂ ਜੇਤੂਆਂ ਵੱਲੋਂ ਦਿੱਤੀ ਭੇਟਾ, ਕੋਈ ਰਿਆਇਤ ਜਾਂ ਖਾਨਗਾਹ (ਡੇਰਾ ਆਦਿ) ਬਣਾਉਣ ਲਈ ਸਹਾਇਤਾ ਭੀ ਨਹੀਂ ਸਨ ਲੈਂਦੇ। ਇਸ ਲਈ ਸੂਫ਼ੀਆਂ ਦੇ ਉਪਦੇਸ਼, ਸੈਨਿਕਾਂ ਤੇ ਸ਼ਹਿਰੀਆਂ, ਕਿਸਾਨਾਂ ਤੇ ਵਪਾਰੀਆਂ, ਧਨਾਢਾਂ ਤੇ ਗ਼ਰੀਬਾਂ ਸਭ ਲਈ ਸ਼ਾਂਤੀ ਦਾਤਾ ਸਨ।[18]

ਹੁਣ ਰਾਜਸੀ ਖੇਤਰ ਵੱਲ ਇਕ ਹੋਰ ਝਾਤੀ ਪਾਈਏ। ਅਰਬ ਦੇ ਪਾਸਿਓਂ ਹੁਣ ਤਕ ਆਏ ਹਮਲਾਵਰਾਂ ਨਾਲੋਂ ਸ਼ਹਾਬੁਦ-ਦੀਨ ਦਾ ਵੱਡਾ ਅੰਤਰ ਇਹ ਸੀ ਕਿ ਇਹ ਦ੍ਰਿੜ੍ਹ ਇਰਾਦੇ ਵਾਲਾ ਸੀ ਤੇ ਲੁਟਮਾਰ ਕਰਕੇ ਮੁੜ ਜਾਣ ਦੀ ਥਾਂ ਇਸ ਦੀ ਨੀਤੀ ਭਾਰਤ ਵਿਚ ਰਾਜ ਕਰਨ ਦੀ ਸੀ। ਇਸ ਲਈ ਇਸ ਨੇ ਕਈ ਚੰਗੇ ਪ੍ਰਬੰਧ ਕੀਤੇ ਤੇ ਕਈ ਪਰਿਵਰਤਨ ਲਿਆਂਦੇ। ਏਸੇ ਲਈ ਇਸ ਨੇ ਆਪਣੇ ਰਾਜ-ਅਧਿਕਾਰ ਦਾ ਖੇਤਰ ਵਧਾਉਣ ਲਈ ਭੀ ਉਪਰਾਲੇ ਕੀਤੇ।

12ਵੀਂ ਸਦੀ ਦੇ ਅੰਤ ਤਕ ਭੀ ਅਜਮੇਰ ਤੇ ਦਿੱਲੀ ਉੱਤੇ ਪ੍ਰਸਿੱਧ ਰਾਜੇ ਪ੍ਰਿਥਵੀ ਰਾਜ (ਤੀਜਾ) (ਰਾਏ ਪਿਥੋਰਾ) ਦਾ ਰਾਜ ਸੀ ਜੋ 1178 ਵਿਚ ਗੱਦੀ 'ਤੇ ਬੈਠਾ ਜਦੋਂ ਕਿ ਅਜੇ ਉਹ ਨਾਬਾਲਗ ਸੀ। ਜਦ ਸ਼ਹਾਬੁਦਦੀਨ ਗੋਰੀ ਜਿਸ ਨੂੰ ਇਤਿਹਾਸ ਵਿਚ ਤੇ ਆਮ ਮੁਹੰਮਦ ਗੋਰੀ ਹੀ ਕਿਹਾ ਜਾਂਦਾ ਹੈ, ਨੇ ਮੁਲਤਾਨ ਭੀ ਜਿੱਤ ਲਿਆ ਤਾਂ ਉਸ ਨੇ ਇਸ ਪਾਸੇ ਵਾਗਾਂ ਮੋੜੀਆਂ। ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਹੁਣ ਤਕ ਜਿੰਨੇ ਹਿੰਦੂ ਰਾਜਿਆਂ ਨਾਲ ਗਜ਼ਨਵੀ ਜਾਂ ਗੋਰੀ ਦਾ ਆਪਣਾ ਟਾਕਰਾ ਹੋਇਆ ਸੀ, ਪ੍ਰਿਥਵੀ ਰਾਜ ਉਨ੍ਹਾਂ ਸਭ ਤੋਂ ਵਧੇਰੇ

ਸ਼ਕਤੀਸ਼ਾਲੀ ਤੇ ਦ੍ਰਿੜ੍ਹ-ਵਿਸ਼ਵਾਸ ਵਾਲਾ ਸੀ। ਦੂਜੇ ਪਾਸੇ ਸ਼ਹਾਬੁਦਦੀਨ ਗੋਰੀ ਸੀ। ਉਹ ਲੁੱਟ ਮਾਰ ਕਰਕੇ ਵਾਪਸ ਜਾਣ ਲਈ ਨਹੀਂ ਸੀ ਆਇਆ, ਸਗੋਂ ਉਹ ਤੁਲਿਆ ਹੋਇਆ ਸੀ ਸਾਰੇ ਹਿੰਦੁਸਤਾਨ ਉੱਤੇ ਰਾਜ ਕਰਨਾ ਹੈ। ਸੰਨ 1191 ਵਿਚ ਮੁਹੰਮਦ ਗੋਰੀ ਆਪਣੇ ਭਰਾ ਗਿਆਸੁਦ ਦੀਨ ਗੋਰੀ ਨਾਲ ਹੀ ਲਾਹੌਰੋਂ ਚਲ ਕੇ ਸਤਲੁਜ ਦਰਿਆ ਦੇ ਨਾਲ ਨਾਲ ਦਿੱਲੀ ਵੱਲ ਵਧਿਆ।

ਸਰ ਰੋਪਰ ਲੈਥਬ੍ਰਿਜ[19] ਨੇ ਇਸ ਲੜਾਈ ਦਾ ਵਰਣਨ ਕਰਦਿਆਂ ਇਕ ਹੋਰ ਲੇਖਕ ਦੇ ਹਵਾਲੇ ਨਾਲ ਲਿਖਿਆ ਹੈ ਕਿ ਇਸ ਲੜਾਈ ਵਿਚ ਘੋੜੇ ਉੱਤੇ ਸਵਾਰ ਸੁਲਤਾਨ ਸ਼ਹਾਬੁਦੀਨ ਗੋਰੀ ਨੇ ਆਪਣੇ ਨੇਜ਼ੇ ਨਾਲ ਪ੍ਰਿਥਵੀ ਰਾਜ ਦੇ ਸਭ ਤੋਂ ਵਧੀਕ ਜੋਧੇ ਤੇ ਵੱਡੀ ਪਦਵੀ ਦੇ ਸੈਨਿਕ ਗੋਬਿੰਦ ਰਾਏ ਦੇ ਦੰਦ ਭੰਨ ਕੇ ਉਸ ਦੇ ਗਲੇ ਵਿਚ ਮੜ੍ਹ ਦਿੱਤੇ ਤੇ ਗੋਬਿੰਦ ਰਾਏ ਨੇ ਉੱਤਰ ਵਿਚ ਤਲਵਾਰ ਦਾ ਅਜਿਹਾ ਵਾਰ ਕੀਤਾ ਕਿ ਗੋਰੀ ਦੀ ਬਾਂਹ ਫੱਟੜ ਹੋ ਗਈ। ਉਸ ਨੂੰ ਡਿਗਦਿਆਂ ਜਾਂ ਮੁੜਦਿਆਂ ਵੇਖ ਫ਼ੌਜ ਭੀ ਪਿੱਛੇ ਭਜ ਪਈ। ਇਸ ਲੜਾਈ ਤੋਂ ਪਿੱਛੋਂ ਦੋਵੇਂ ਧਿਰਾਂ ਫੇਰ ਤਿਆਰੀ ਵਿਚ ਜੁਟ ਪਈਆਂ।

ਪਹਿਲੀ ਲੜਾਈ ਥਾਨੇਸਰ ਦੇ ਲਾਗੇ ਤਿਰਾਉੜੀ ਵਿਚ ਹੋਈ ਸੀ ਪਰ ਦੋ ਸਾਲ ਪਿੱਛੋਂ 1193 ਵਿਚ ਹੀ ਦੋਵੇਂ ਫ਼ੌਜਾਂ ਫਿਰ ਥਾਨੇਸਰ ਵਿਚ ਆਹਮੋ-ਸਾਹਮਣੇ ਜੰਗ ਵਿਚ ਡਟ ਗਈਆਂ। ਗੋਰੀਆਂ ਦੇ 100000 ਤੋ ਉੱਪਰ ਘੋੜ ਸਵਾਰ ਸਨ ਤੇ 40000 ਹੋਰ ਫ਼ੌਜ ਭੀ ਸੀ। ਗੋਰੀ ਦਾ ਦਾਅਵਾ ਸੀ ਕਿ ਇੱਥੇ ਗਜ਼ਨਵੀ ਦਾ ਰਾਜ ਸੀ ਜੋ ਸਾਡਾ ਹੱਕ ਹੈ ਤੇ ਅਸੀਂ ਸਾਰੇ ਹਿੰਦੁਸਤਾਨ ਨੂੰ ਆਪਣੇ ਪੈਗੰਬਰ ਹਜ਼ਰਤ ਮੁਹੰਮਦ ਸਾਹਿਬ ਦੇ ਮੰਨਣ ਵਾਲੇ ਬਣਾਉਣਾ ਹੈ। ਦੂਜੇ ਪਾਸੇ ਲੱਖਾਂ ਹੀ ਰਾਜਪੂਤ ਪ੍ਰਤੀਤ ਕਰਦੇ ਸਨ, 'ਅਸੀਂ ਆਪਣੇ ਪਿਆਰੇ ਘਰਾਂ, ਦੇਸ਼ ਤੇ ਧਰਮ ਲਈ ਲੜ ਰਹੇ ਹਾਂ।' ਇਸ ਲੜਾਈ ਵਿਚ ਗੋਬਿੰਦ ਰਾਏ ਤੇ ਹੋਰ ਭੀ ਬਹੁਤ ਭਾਰਤੀ ਰਾਜਪੂਤ ਸੂਰਮੇ ਮਾਰੇ ਗਏ। ਅੰਤ ਪ੍ਰਿਥਵੀ ਰਾਜ ਨੂੰ ਜੋਸ਼ੀਲੇ ਗੋਰੀ ਨੇ ਕੈਦ ਕਰ ਕੇ ਛੇਤੀ ਹੀ ਜਾਨੋਂ ਮਾਰ ਦਿੱਤਾ। ਕਨੌਜ ਦਾ ਜੈ ਚੰਦ ਜੋ ਪ੍ਰਿਥਵੀ ਰਾਜ ਦਾ ਨਿਕਟ ਸਬੰਧੀ ਹੁੰਦਿਆਂ ਭੀ ਉਸ ਨੂੰ ਧੋਖਾ ਦੇ ਗਿਆ ਸੀ ਤੇ ਵੈਰ ਰਖਦਾ ਸੀ, ਭੀ 1194 ਵਿਚ ਫੈਜ਼ਾਬਾਦ (ਉਸ ਵੇਲੇ ਦਾ ਨਾਂ ਚੰਦਰਾ) ਦੀ ਲੜਾਈ ਵਿਚ ਹਾਰ ਖਾ ਗਿਆ ਤੇ ਇਸ ਤਰ੍ਹਾਂ ਸਾਰੇ ਹਿੰਦੂਸਤਾਨ ਉੱਤੇ ਪੂਰੀ ਤਰ੍ਹਾਂ ਮੁਸਲਮਾਨੀ ਰਾਜ ਹੋ ਗਿਆ। ਗੋਰੀ ਆਪ ਤਾਂ ਅਫਗਾਨਿਸਤਾਨ (ਗਜ਼ਨੀ) ਚਲਾ ਗਿਆ ਅਤੇ ਆਪਣੇ ਵਾਇਸਰਾਏ ਦੀ ਭਾਂਤ ਦਿੱਲੀ ਵਿਚ ਕੁਤਬੁਦੀਨ ਨੂੰ ਨਿਯਤ ਕਰ ਗਿਆ ਕਿਉਂਕਿ ਕੁਤਬੁਦੀਨ ਉਸ ਦਾ ਪੁਰਾਣਾ ਇਤਬਾਰੀ, ਵਫਾਦਾਰ, ਸੂਰਮਾ, ਜਰਨੈਲ ਸੀ ਤੇ ਮੁਸਲਮਾਨੀ ਰਾਜ ਨੂੰ ਭਾਰਤ ਵਿਚ ਸੰਪੂਰਨਤਾ ਨਾਲ ਸਥਾਪਤ ਕਰਨ ਵਾਲਿਆਂ ਵਿਚੋਂ ਸੀ। ਉਹ ਪਹਿਲਾਂ ਤਾਂ ਗੁਲਾਮ ਹੀ ਸੀ, ਪਰ ਆਪਣੇ ਗੁਣਾਂ ਕਰਕੇ 1194 ਤਕ ਗੋਰੀ ਦਾ ਸੈਨਾਪਤੀ ਬਣ ਗਿਆ ਸੀ।

13 ਵਰ੍ਹਿਆਂ ਪਿੱਛੋਂ ਮੁਹੰਮਦ ਗੋਰੀ ਮੁੜ ਭਾਰਤ ਆਇਆ। ਉਸ ਵੇਲੇ ਤਕ ਖੋਖਰ ਜਾਂ ਗਖੜ ਲੋਕ ਲਾਹੌਰ ਤੋਂ ਪਸ਼ੌਰ ਦੇ ਰਾਹ ਵਿਚ ਲੁੱਟ ਮਾਰ ਕਰਦੇ ਰਹਿੰਦੇ ਸਨ। ਉਹ ਪੱਕੇ ਘਰ ਬਣਾ ਕੇ ਨਹੀਂ ਸਨ ਰਹਿੰਦੇ। ਇਹੋ ਜਿਹੇ ਜੀਵਨ ਕਰਕੇ ਹੀ ਉਹ ਜੰਮਦੀਆਂ ਕੁੜੀਆਂ

ਹੀ ਵਿਆਹ ਦਿੰਦੇ ਸਨ ਅਤੇ ਜੇ ਵਰ ਨਾ ਲੱਭੇ ਤਾਂ ਲੜਕੀ ਨੂੰ ਜਾਨੋਂ ਮਾਰ ਦਿੰਦੇ ਸਨ। ਉਨ੍ਹਾਂ ਦਾ ਆਗੂ 'ਸ਼ੁੱਕਾ' ਨਾਂ ਦਾ ਆਦਮੀ ਸੀ ਜਿਸ ਨੂੰ ਪਿੱਛੋਂ ਕੁਤਬੁਦੀਨ ਨੇ ਸੂਬੇਦਾਰ ਭੀ ਬਣਾ ਦਿੱਤਾ ਸੀ। ਸੰਨ 1205 ਵਿਚ ਉਨ੍ਹਾਂ ਫਿਰ ਬਗਾਵਤ ਕਰ ਦਿੱਤੀ ਸੀ ਤੇ ਲਾਹੌਰ ਤਕ ਆ ਪੁੱਜੇ ਸਨ। ਪਰ ਸ਼ਹਾਬੁਦੀਨ ਗੌਰੀ ਦੇ ਆਉਣ ਦਾ ਪਤਾ ਲਗਣ ਉੱਤੇ ਉਹ ਭੱਜ ਗਏ। ਭਾਰਤ ਤੋਂ ਮੁੜਦੇ ਹੋਏ ਗੌਰੀ ਨੂੰ ਇਕ ਗਖੜ ਨੇ, ਦਮਿਆਕ ਨਾਂ ਦੇ ਸਥਾਨ ਤੇ ਜੋ ਜੇਹਲਮ ਦਰਿਆ ਦੇ ਕਿਨਾਰੇ ਸੀ, ਕਤਲ ਕਰ ਦਿੱਤਾ। ਇਹ ਘਟਨਾ 4 ਮਾਰਚ 1206 ਦੀ ਹੈ।[20] ਤੇ ਇਉਂ ਭਾਰਤ ਉੱਤੇ ਗੌਰੀ ਰਾਜ ਦਾ ਅੰਤ ਹੋ ਗਿਆ। ਕੁਤਬੁਦੀਨ ਐਬਕ ਨੇ ਦਿੱਲੀ ਦੀ ਥਾਂ ਲਾਹੌਰ ਨੂੰ ਰਾਜਧਾਨੀ ਬਣਾ ਲਿਆ ਹੋਇਆ ਸੀ ਕਿਉਂਕਿ ਉਦੋਂ ਤਕ ਸਾਰੇ ਪੰਜਾਬ ਉੱਤੇ ਗੌਰੀ ਰਾਜ ਸੀ।

ਕੁਤਬੁਦੀਨ ਐਬਕ ਜੋ ਦੋਹਾਂ ਭਰਾਵਾਂ ਦੇ ਮਾਰੇ ਜਾਣ ਪਿੱਛੋਂ ਦਿੱਲੀ ਤੇ ਹਿੰਦ ਦਾ ਸੁਲਤਾਨ ਬਣਿਆ, ਗੁਲਾਮ (ਮਮਲੂਕ) ਵੰਸ਼ ਦੇ ਰਾਜ ਦਾ ਮੋਢੀ ਸੀ। ਕੁਤਬੁਦੀਨ ਆਪ ਕਦੇ ਗੁਲਾਮ ਰਿਹਾ ਸੀ, ਪਰ ਹੁਣ ਸੁਲਤਾਨ ਕੁਤਬੁਦੀਨ ਐਬਕ ਸੀ ਜਿਸ ਦਾ ਰਾਜ ਗੌਰੀ ਤੋਂ ਭੀ ਵਧੀਕ ਸੀ ਕਿਉਂਕਿ ਗੌਰੀ ਦੇ ਅਫਗਾਨਿਸਤਾਨ ਮੁੜਨ 'ਤੇ ਵਾਪਸ ਆਉਣ ਦੇ ਵਿਚਲੇ ਸਮੇਂ ਵਿਚ ਬਖ਼ਤਿਆਰ ਖਿਲਜੀ, ਆਦਿ ਨੇ ਬੰਗਾਲ ਤੇ ਬਿਹਾਰ ਭੀ ਜਿੱਤ ਲਏ ਸਨ।

ਇਸ ਤੋਂ ਪਿੱਛੋਂ 84 ਸਾਲ ਅਰਥਾਤ 1290 ਤਕ ਉਹ ਲੋਕ ਹੀ ਸੁਲਤਾਨ ਤੇ ਦਿੱਲੀ ਦੇ ਤਖਤ ਦੇ ਮਾਲਕ ਬਣੇ ਜੋ ਐਬਕ ਦੀ ਵੰਸ਼ ਵਿਚੋਂ ਜਾਂ ਆਪ ਕਦੇ ਗੁਲਾਮ ਰਹੇ ਸਨ। ਇਸ ਲਈ, ਇਹ ਗੁਲਾਮ (ਚਾਕਰ) ਬਾਦਸ਼ਾਹਾਂ ਦਾ ਰਾਜ ਹੀ ਪ੍ਰਸਿੱਧ ਹੋਇਆ। ਕੁਤਬਦੀਨ ਨਿਰਾ ਬਹਾਦਰ ਤੇ ਦ੍ਰਿੜ੍ਹ ਵਿਸ਼ਵਾਸ ਵਾਲਾ ਗੁਲਾਮ ਬਾਦਸ਼ਾਹ ਹੀ ਨਹੀਂ ਸਗੋਂ ਉਹ ਲੱਖਦਾਤਾ ਭੀ ਸੀ ਅਤੇ ਖੁਲ੍ਹੇ-ਦਿਲ ਇਨਾਮ ਤੇ ਦਾਨ ਦਿੰਦਾ ਸੀ। ਸਰ ਲੈਥਬ੍ਰਿਜ ਦਾ ਕਹਿਣਾ ਹੈ ਕਿ ਅਕਬਰ ਦੇ ਸਮੇਂ ਤਕ ਕਿਸੇ ਮਨੁੱਖ ਦੀ ਖੁਲ੍ਹ-ਦਿਲੀ ਦੀ ਸਲਾਹੁਤਾ ਕਰਨ ਲਈ ਕਿਹਾ ਜਾਂਦਾ ਸੀ ਉਹ ਤਾਂ ਕੁਤਬ ਵਾਂਗ ਖੁਲ੍ਹ-ਦਿਲਾ ਹੈ।[21]

ਇਸ ਵੰਸ਼ ਵਿਚੋਂ ਅਲਤਮਸ਼, ਉਸ ਦੀ ਧੀ ਤੇ ਰਜ਼ੀਆ ਬੇਗਮ ਸਭ ਤੋਂ ਵੱਧ ਪ੍ਰਸਿੱਧ ਹੋਈਆਂ ਹਨ।

ਅਲਤਮਸ਼ ਨੇ ਹਿੰਦੂ ਰਾਜੇ ਹੀ ਨਹੀਂ ਸਗੋਂ ਸਿੰਧ ਦੇ ਨਵਾਬ ਤੇ ਮੁਹੰਮਦ ਬਖਤਿਆਰ ਖਿਲਜੀ ਦੇ ਪਿੱਛੋਂ ਬੰਗਾਲ ਦੇ ਨਵਾਬ ਆਦਿ ਸੁਲਤਾਨ ਹਾਕਮਾਂ ਨੂੰ ਵੀ ਈਨ ਮਨਾਈ। ਇਉਂ ਉਸ ਨੇ ਇੰਨੀ ਧਾਂਕ ਬਹਾਈ ਤੇ ਅਜਿਹਾ ਪ੍ਰਬੰਧ ਕੀਤਾ ਕਿ ਵਾਰੋ ਵਾਰੀ ਉਸ ਦੇ ਤਿੰਨ ਪੁੱਤਰ ਤੇ ਇਕ ਧੀ ਆਰਾਮ ਨਾਲ ਰਾਜ ਕਰ ਸਕੇ। ਅਲਤਮਸ਼ ਨੇ ਸੰਨ 1210 ਤੋਂ 1235 ਈ. ਤਕ 23 ਸਾਲ ਰਾਜ ਕੀਤਾ। ਰਜ਼ੀਆ ਉਸ ਦੀ ਧੀ ਭੀ ਰਾਜ ਕਾਜ ਵਿਚ ਪਿਤਾ ਵਾਂਗ ਹੀ ਸਫ਼ਲ ਸੀ ਪਰ ਐਬੀਸੀਨੀਆ ਦੇ ਇਕ ਗੁਲਾਮ ਦੀ ਵਧੇਰੇ ਹੀ ਲਿਹਾਜ਼ ਕਰਨ ਬਦਲੇ ਸਾਰੇ ਅਮੀਰ ਵਜ਼ੀਰ ਉਸ ਨਾਲ ਨਾਰਾਜ਼ ਹੋ ਗਏ ਤੇ ਅੰਤ ਉਸ ਨੂੰ ਆਪਣੀ ਗੱਦੀ ਇਕ ਭਰਾ ਲਈ ਖਾਲੀ ਕਰਨੀ ਪਈ।

ਬਲਬਨ, ਅਲਤਮਸ਼ ਦੇ ਇਕ ਪੁੱਤਰ ਦਾ ਵਜ਼ੀਰ ਸੀ ਤੇ ਉਸ ਦੀ ਲੜਕੀ ਨਾਲ ਬਲਬਨ ਵਿਆਹਿਆ ਗਿਆ ਸੀ। ਬਲਬਨ ਵੀ ਬੜਾ ਬਹਾਦਰ ਤੇ ਯੋਧਾ ਸੀ। ਇਸ ਨੇ ਬੰਗਾਲ ਦੀ ਬਗਾਵਤ ਕਰਾਈ ਸੀ। ਕਿਹਾ ਜਾਂਦਾ ਹੈ ਕਿ ਇਸ ਨੇ ਆਪਣੀ ਇਕ ਲੜਕੀ ਬਾਬਾ ਫ਼ਰੀਦ ਨਾਲ ਵਿਆਹੀ ਸੀ।

ਹਿੰਦ ਨੇ ਗੁਲਾਮ ਵੰਸ਼ ਦੀ ਬਾਦਸ਼ਾਹੀ ਸੰਨ 1290 ਤਕ ਦੇਖੀ ਤੇ ਇਸ ਪਿੱਛੋਂ ਖਿਲਜੀ ਵੰਸ਼ ਦਾ ਰਾਜ ਆਰੰਭ ਹੋਇਆ।

ਇਸ ਸਮੇਂ ਦੀ ਸਮਾਜਕ ਸਥਿਤੀ ਸਬੰਧੀ ਬਹੁਤਾ ਕਹਿਣ ਦੀ ਲੋੜ ਨਹੀਂ। ਘ੍ਰਿਣਾ ਜਿਸ ਦਾ ਵਰਣਨ ਅਸੀਂ ਉੱਪਰ ਕੀਤਾ ਹੈ, ਇਸ ਸਮੇਂ ਤਕ ਵਾਧੇ ਉੱਤੇ ਹੀ ਰਹੀ। ਉਂਜ ਵੀ ਨਿੱਤ ਦੀਆਂ ਮੁਹਿੰਮਾਂ, ਟਾਕਰੇ ਤੇ ਧਾਵੇ ਦੇਸ਼ ਦੇ ਵਪਾਰ, ਕਾਰ-ਵਿਹਾਰ ਤੇ ਉਪਜ ਲਈ ਬਹੁਤ ਹਾਨੀਕਾਰਕ ਸਿੱਧ ਹੁੰਦੇ ਹਨ ਅਤੇ ਇਨ੍ਹਾਂ ਸਭਨਾਂ ਸਥਿਤੀਆਂ ਦਾ ਜਨ-ਸਾਧਾਰਨ ਦੀਆਂ ਮਨੋ-ਬਿਰਤੀਆਂ ਤੇ ਕਦਰਾਂ ਕੀਮਤਾਂ ਉੱਤੇ ਪ੍ਰਭਾਵ ਪੈਂਦਾ ਹੈ ਜਿਸ ਦਾ ਫਲ ਸਰੂਪ ਜੀਵਨ ਤੋਂ ਉਪਰਾਮਤਾ, ਸੁਰੱਖਿਅਤਾ ਦੀ ਘਾਟ ਤੇ ਉਤਸ਼ਾਹ-ਹੀਨਤਾ ਉਪਜਦੀ ਹੈ। ਭਾਰਤ ਦੇ ਹੋਰ ਪ੍ਰਾਂਤਾਂ ਵਿਚ ਲੜਾਈਆਂ ਹੁੰਦੀਆਂ ਹੀ ਰਹੀਆਂ। ਗਖੜਾਂ ਦੀ ਅਣਖੀਲੀ ਮਾਰ-ਧਾੜ ਤੋਂ ਬਿਨਾਂ ਪੰਜਾਬ ਵਿਚ ਸ਼ਾਂਤੀ ਹੀ ਨਜ਼ਰ ਆਉਂਦੀ ਹੈ।

ਇਸ ਸਮੇਂ ਤਕ ਹਿੰਦੂਆਂ ਵਿਚ ਸਿੱਧ, ਨਾਥ, ਜੋਗੀ ਤੇ ਮੁਸਲਮਾਨਾਂ ਵਿਚ ਸੂਫੀ ਬਹੁਤ ਸਤਿਕਾਰ ਯੋਗ ਪਦਵੀ ਦੇ ਮਾਲਕ ਸਨ ਤਾਂ ਹੀ ਬਲਬਨ ਨੇ ਵਜ਼ੀਰ ਹੁੰਦਿਆਂ ਆਪਣੀ ਲੜਕੀ ਬਾਬਾ ਫ਼ਰੀਦ ਨੂੰ ਵਿਆਹੀ। ਅਜਿਹੀਆਂ ਮਿਸਾਲਾਂ ਹੋਰ ਭੀ ਹਨ। ਹੋਰ ਕਈ ਸੂਫ਼ੀਆ ਵਾਂਗ ਬਾਬਾ ਫ਼ਰੀਦ ਦੇ ਇਕ ਤੋਂ ਵਧੀਕ ਵਿਆਹ ਸਨ। ਮੁਸਲਮਾਨਾਂ ਵਿਚ 4 ਤਕ ਵਿਆਹ ਧਾਰਮਿਕ ਭਾਂਤ ਯੋਗ ਮੰਨੇ ਗਏ ਹਨ।

ਇਹ ਭੀ ਯਾਦ ਰੱਖਣ ਯੋਗ ਹੈ ਕਿ ਗਜ਼ਨਵੀ ਤੇ ਗੋਰੀ ਸੁੰਨੀ ਮੁਸਲਮਾਨ ਸਨ ਜੋ ਸ਼ਰ੍ਹਾ (ਨਿਯਮਾਵਲੀ ਅਰਥਾਤ ਬਾਹਰਲੇ ਕਰਮ ਕਾਂਡ, ਨਿਮਾਜ਼, ਰੋਜ਼ੇ ਆਦਿ) ਵਿਚ ਬਹੁਤ ਪੱਕੇ ਸਨ। ਇਨ੍ਹਾਂ ਨਾਲ ਆਏ ਜਾਂ ਇਨ੍ਹਾਂ ਦੇ ਸਮੇਂ ਦੇ ਸੂਫ਼ੀ ਭੀ ਇਸੇ ਲਈ ਵਧੇਰੇ ਸੁੰਨੀ ਤੇ ਸ਼ਰ੍ਹਾ ਦੇ ਪਾਬੰਦ ਸਨ ਜੋ ਕੇਵਲ ਮੁਹੰਮਦ ਸਾਹਿਬ ਨੂੰ ਹੀ ਆਪਣਾ ਅੰਤਮ ਪੈਗੰਬਰ ਮੰਨਦੇ ਹਨ। ਇਸੇ ਕਾਰਨ ਪੰਜਾਬ ਵਿਚ ਜਿਨ੍ਹਾਂ ਨੇ ਧਰਮ ਪਰਿਵਰਤਨ ਕੀਤਾ, ਉਹ ਸਭ ਸੁੰਨੀ ਹੀ ਬਣੇ। ਸੁੰਨੀ ਤੇ ਸ਼ੀਆ ਮੁਸਲਮਾਨਾਂ ਦੀਆਂ ਭੀ ਆਪੋ ਵਿਚ ਲੜਾਈਆਂ ਤੇ ਵੈਰ ਰਿਹਾ ਹੈ।

ਇਹੀ ਸ਼ਮਾਂ ਸੀ ਜਦੋਂ ਯੋਗੀਆਂ ਤੇ ਸੂਫ਼ੀਆਂ ਦੇ ਪਰਸਪਰ ਮੇਲ ਹੋਏ ਤੇ ਜਿਵੇਂ ਅਸੀਂ ਪਿੱਛੇ ਦੱਸ ਆਏ ਹਾਂ ਸੂਫ਼ੀਆਂ ਉੱਤੇ ਯੋਗ ਮਾਰਗ ਦੇ ਵਿਚਾਰਾਂ ਦਾ ਪ੍ਰਭਾਵ ਪਿਆ।[23]

ਪ੍ਰਿੰ. ਗੁਰਬਚਨ ਸਿੰਘ ਤਾਲਿਬ ਦੇ ਸ਼ਬਦ ਹਨ :

ਤਸਵੁਫ ਦੇ ਦੋ ਵੱਡੇ ਆਧਾਰ ਹਨ, 'ਸਹਵ' ਅਤੇ 'ਸ਼ੁਕਰ'। ਸਹਵ ਅਰਬੀ ਵਿਚ ਸੰਜਮ ਦੇ ਅਰਥ ਦਾ ਧਾਰਨੀ ਹੈ। ਸ਼ੁਕਰ ਅਰਬੀ ਵਿਚ ਨਸ਼ੇ, ਮਸਤੀ, ਖ਼ੁਮਾਰੀ ਦਾ ਲਖਾਇਕ ਹੈ। ਸਹਵ ਤੋਂ ਭਾਵ ਸ਼ਰੀਅਤ ਅਤੇ ਨਿਮਾਜ਼, ਰੋਜ਼ੇ, ਪਰਹੇਜ਼ਗਾਰੀ ਦਾ ਮਾਰਗ

ਹੈ। ਸ਼ੇਖ ਫ਼ਰੀਦ ਇਸ ਪੰਥ ਦੇ ਪੰਧਾਊ ਸਨ। ਉਨ੍ਹਾਂ ਦੀ ਚਿਸ਼ਤੀ ਪਰੰਪਰਾ ਵਿਚ ਇਹੋ ਮੱਤ ਪ੍ਰਧਾਨ ਹੈ।

ਸ਼ੇਖ ਫ਼ਰੀਦ ਜਿਸ ਜੁਗ ਵਿਚ ਹੋਏ ਅਤੇ ਜਿਸ ਵਿਚ ਉਨ੍ਹਾਂ ਨੇ ਆਪਣੀ ਸਾਧਨਾ ਕੀਤੀ, ਉਦੋਂ ਦਾ ਇਤਿਹਾਸ ਤੱਕ ਕੇ ਕਈ ਤੱਥ ਵਧੇਰੇ ਉਜਾਗਰ ਹੁੰਦੇ ਹਨ। ਬਾਰ੍ਹਵੀਂ ਸਦੀ ਵਿਚ ਸੂਫ਼ੀਮਤ ਕੋਈ ਚਾਰ ਸੌ ਵਰ੍ਹੇ ਤੋਂ ਪ੍ਰਚੱਲਿਤ ਆ ਰਿਹਾ ਸੀ। ਇਸ ਸਮੇਂ ਵਿਚ ਇਸ ਦਾ ਕਾਫੀ ਸਾਹਿੱਤ ਉਪਜ ਚੁੱਕਾ ਸੀ, ਜੋ ਵਧੇਰੇ ਅਰਬੀ ਵਿਚ ਸੀ। ਵਿਸ਼ੇਸ਼ ਕਰਕੇ ਸਹਵ ਵਾਲੀ ਪਰੰਪਰਾ ਪਰਪੱਕ ਹੋ ਚੁੱਕੀ ਸੀ ਪਰ ਉਸ ਦੇ ਨਾਲ ਸੁਕਰ ਜਾਂ ਮਸਤੀ ਵਾਲੀ ਪਰੰਪਰਾ ਵੀ ਸਿਰ ਚੁੱਕ ਰਹੀ ਸੀ ਜਿਸ ਦਾ ਸ਼ਰੀਅਤ ਨਿਵਾਜ਼ ਧਾਰਮਿਕ ਲੋਕ ਵਿਰੋਧ ਕਰਦੇ ਆਉਂਦੇ ਹਨ।[24]

## ਸੰਕੇਤ ਤੇ ਹਵਾਲੇ

1. *Life and Time of Faridud-Din Ganji-Shakar* by K. A. Nizami, *Foreword*, by Sir Hamilton Gibb, Professor St. John College, Oxford U. K.)
2. ਮੁਹੰਮਦ ਬਿਨ ਕਾਸਮ—ਅਰਬ ਦੇਸ਼ ਦਾ ਇਕ ਮੁਸਲਮਾਨ ਹਾਕਮ ਜਿਸ ਨੇ 712 ਈ. ਵਿਚ ਸਿੰਧ ਉੱਤੇ ਹਮਲਾ ਤੇ ਕਬਜ਼ਾ ਕੀਤਾ ਜਦ ਅਜੇ ਮੁਸਲਮਾਨ ਮੱਤ ਦੇ ਪੈਗੰਬਰ ਹਜ਼ਰਤ ਮੁਹੰਮਦ ਸਾਹਿਬ ਦਾ ਦੇਹਾਂਤ ਹੋਏ ਨੂੰ ਕੇਵਲ 90 ਵਰ੍ਹੇ ਹੋਏ ਸਨ।
3. ਇਕ ਚੀਨੀ ਯਾਤਰੂ (973-1048) ਜੋ ਸੁਲਤਾਨ ਮਹਿਮੂਦ ਦੇ ਵੇਲੇ ਭਾਰਤ ਵਿਚ ਆਇਆ।
4. *ਹਵਾਲਾ ਪੰਜਾਬ ਦਾ ਇਤਿਹਾਸ* (1000 ਤੋਂ 1526) ਜਿਲਦ (III) ਸੰਪਾਦਕ ਡਾ. ਫੌਜਾ ਸਿੰਘ, ਪੰਜਾਬੀ ਯੂਨੀਵਰਸਿਟੀ, ਪ੍ਰੋ. ਗੁਰਬਖਸ਼ ਸਿੰਘ ਦਾ ਲੇਖ 'ਇਸਲਾਮੀ ਹਮਲਿਆਂ ਸਮੇਂ ਦਾ ਪੰਜਾਬ', ਸਫਾ 16-30.
5. ਮਹਿਮੂਦ ਗਜ਼ਨਵੀ—ਸੁਬੁਕਤਗੀਨ, ਗਜ਼ਨੀ ਦਾ ਪਹਿਲਾ ਸੁਲਤਾਨ ਮੰਨਿਆ ਜਾਂਦਾ ਹੈ। ਉਹ ਅਸਲ ਵਿਚ ਤੁਰਕੀ ਗੁਲਾਮ ਸੀ। ਤਤਾਰੀਆ ਦੀਆਂ ਮਾਰੂ, ਮੰਗੋਲ ਤੇ ਤੁਰਕੀ ਇਹ ਤਿੰਨ ਨਸਲਾਂ ਟਪਰੀਵਾਸ ਹੀ ਸਨ ਤੇ ਕੈਸਪੀਅਨ ਸਾਗਰ ਤੋਂ ਚੀਨ ਦੇ ਉੱਤਰ ਤਕ ਫੈਲੀਆਂ ਹੋਈਆਂ ਸਨ। ਪੰਜਾਬ ਵਿਚ ਪਿੱਛੋਂ ਆਉਣ ਵਾਲੇ ਪਠਾਣਾਂ (ਅਫਗਾਨਾਂ) ਤੇ ਮੰਗੋਲਾਂ ਨੂੰ ਵੀ ਭੁਲੇਖੇ ਨਾਲ ਤੁਰਕ ਹੀ ਕਿਹਾ ਜਾਂਦਾ ਰਿਹਾ ਹੈ।

   ਉਸ ਦਾ ਪੁੱਤਰ ਮਹਿਮੂਦ ਗਜ਼ਨਵੀ ਸੀ ਜੋ 996 ਵਿਚ ਪਿਤਾ ਦੇ ਦੇਹਾਂਤ ਤੋਂ ਪਿੱਛੋਂ ਕੇਵਲ ਬਹਾਦਰ ਤੇ ਹੋਰ ਗੁਣਾਂ ਸਦਕਾ ਬਹੁਤ ਵੱਡੇ ਇਲਾਕੇ ਦਾ ਬਾਦਸ਼ਾਹ (ਸੁਲਤਾਨ) ਬਣਿਆ। ਉਸ ਦੇ ਰਾਜ ਵਿਚ ਅਫਗਾਨਿਸਤਾਨ, ਬਲੋਚਿਸਤਾਨ ਤੇ ਤੁਰਕੀਸਤਾਨ ਭੀ ਸਨ। ਕਵੀ ਫਿਰਦੌਸੀ ਵੱਲੋਂ ਸ਼ਾਹਨਾਮਾ ਲਿਖਣ ਉੱਤੇ ਇਕਰਾਰ ਦੇ ਵਿਰੁੱਧ ਮੋਹਰਾਂ ਦੀ ਥਾਂ ਰੁਪੈ ਦੇਣ ਅਤੇ ਉਸ ਵੱਲੋਂ ਨਾ ਲੈਣ ਉੱਤੇ ਮੁੜ ਮੋਹਰਾਂ ਭੇਜਣ ਤਕ ਉਸ ਦੇ ਮਰ ਜਾਣ ਦੀ ਕਥਾ ਬਹੁਤ ਪ੍ਰਚੱਲਿਤ ਹੈ। ਇਹ ਭਾਰਤ ਨੂੰ ਲੁੱਟ ਕੇ ਗਜ਼ਨੀ ਨੂੰ ਮਾਲਾ ਮਾਲ ਤੇ ਸੁੰਦਰ ਬਣਾਉਣ ਤੇ ਮੁਸਲਮਾਨ ਮੱਤ ਦਾ ਪਸਾਰ ਕਰਨ ਦਾ ਪੱਕਾ ਇਰਾਦਾ ਧਾਰੀ ਬੈਠਾ ਸੀ। ਨਗਰਕੋਟ, ਥਾਨੇਸਰ ਤੇ ਸੋਮਨਾਥ ਆਦਿ ਮੰਦਰਾਂ ਤੇ ਸ਼ਹਿਰਾਂ ਦੀਆਂ ਲੁੱਟਾਂ ਪ੍ਰਸਿੱਧ ਹਨ। ਉਹ ਹਮਲੇ ਕਰਦਾ ਅਵਧ ਵਿਚ ਕਨੌਜ ਤਕ ਤੇ ਗੁਜਰਾਤ ਵਿਚ ਸੋਮਨਾਥ ਤਕ ਪੁੱਜਾ।
6. ਸੋਮਨਾਥ—ਬੰਬਈ ਦੇ ਨੇੜੇ ਪੁਰਾਣੀ ਰਿਆਸਤ ਕਾਠੀਆਵਾੜ ਦੇ ਜੂਨਾਗੜ੍ਹ ਦੇ ਇਲਾਕੇ ਵਿਚ (ਜੋ ਮਹਾਤਮਾ ਗਾਂਧੀ ਦੀ ਜਨਮ ਭੂਮੀ ਹੈ) ਸਮੁੰਦਰ ਦੇ ਕਿਨਾਰੇ ਇਕ ਨਗਰ ਤੇ ਮੰਦਰ। ਨਗਰ ਦਾ ਨਾਂ ਪ੍ਰਭਾਸ ਤੇ ਵੈਰਾਵਲ ਪਤਣ ਭੀ ਹੈ। ਇੱਥੇ ਪੁਰਾਤਨ ਸ਼ਿਵਲਿੰਗ ਸੋਮਨਾਥ ਨਾਂ ਦਾ ਹੈ। ਪੰਜ ਗਜ਼ ਉੱਚੀ ਸ਼ਿਵਜੀ ਦੀ ਮੂਰਤੀ ਭੀ ਇੱਥੇ ਸੀ। ਇਸੇ ਮੂਰਤੀ ਨੂੰ ਸੰਨ 1024 ਵਿਚ ਗਜ਼ਨਵੀ ਨੇ ਭੰਨ ਕੇ ਚਾਰ ਟੋਟੇ ਕਰ ਦਿੱਤੇ ਸਨ। ਉਨ੍ਹਾਂ ਚਾਰ ਟੋਟਿਆਂ ਵਿਚੋਂ ਦੋ ਮੱਕੇ ਤੇ ਮਦੀਨੇ ਭੇਜੇ ਅਤੇ ਦੋ ਗਜ਼ਨੀ

ਵਿਚ ਮਸੀਤ ਤੇ ਕਚਹਰੀ ਦੀਆਂ ਪੌੜੀਆਂ ਵਿਚ ਜੜੇ। ਮੰਨਿਆ ਜਾਂਦਾ ਹੈ ਕਿ ਇਸ ਮੰਦਰ ਦੇ ਕੀਮਤੀ ਰਤਨਾਂ ਨਾਲ ਜੜੇ 56 ਕਮਰੇ ਸਨ ਅਤੇ ਦੋ ਸੌ ਮਣ ਸੋਨੇ ਦਾ ਜੰਜੀਰ ਛੱਤ ਨਾਲ ਘੜਿਆਲ ਲਈ ਲਟਕਦਾ ਸੀ।

7. ਪ੍ਰੋ. ਗੁਰਬਖਸ਼ ਸਿੰਘ ਦਾ ਲੇਖ 'ਮੁਸਲਮਾਨੀ ਹਮਲਿਆਂ ਦੇ ਸਮੇਂ ਦਾ ਪੰਜਾਬ' (*ਪੰਜਾਬ ਦਾ ਇਤਿਹਾਸ* ਜਿਲਦ III ਵਿਚ)
8. ਚੰਗੇਜ਼ ਖਾਂ—ਇਹ ਮੁਗ਼ਲਾਂ ਵਿਚੋਂ ਤਜ਼ਾਰ ਦੇ ਬਾਦਸ਼ਾਹ ਯਸੁਕੀ ਖਾਂ ਦਾ ਪੁੱਤਰ ਸੀ। ਇਸ ਦਾ ਜਨਮ ਸੰਨ 1154 ਈ. ਤੇ ਮ੍ਰਿਤੂ 1227 ਹੈ। ਇਸ ਦੀ ਰਾਜਧਾਨੀ ਕੁਰਾਕੁਰਮ ਸੀ। ਇਸ ਨੇ ਚੀਨ ਦੇਸ਼ ਤਕ ਹਮਲੇ ਕੀਤੇ। ਚੁਗਤਾਈ ਖਾਂ ਇਸ ਦਾ ਪੁੱਤਰ ਸੀ।
9. ਡਾ. ਐਸ. ਆਰ. ਸ਼ਾਰਦਾ, *ਸੂਫੀਬਾਟ*, ਸਫਾ 52.
10. Baba Sheikh Farid *(Life and Teachings)* Ed. G. S. Talib, p. 9.
11. *ਪੰਜਾਬ ਦਾ ਇਤਿਹਾਸ* ਸੰਪਾਦਕ ਡਾ. ਫੌਜਾ ਸਿੰਘ, ਭੂਮਿਕਾ।
12. Dr. S. R. Sharda in *'Sufi Thought'* p. 50.
    Introduction, *'The Life and Times of Shaikh Faridud-Din Ganj-i-Shakar* by K. A. Nizamit.
13. Eliot, *History of India* Vol. II Quoted in *Punjab Da Itihas,* Ed. Dr. Fouja Singh, Introduction.
14. K. A. Nizami, *Faridud-Din Ganj-i-Shakar.*
15. ਇਜਾਜ਼ਲ ਹਕ ਕਦੂਸੀ ਦੀ ਪੁਸਤਕ *'ਤਜ਼ਕਰਾ-ਇ-ਪੰਜਾਬ'* ਸਫਾ 39 ਦੇ ਹਵਾਲੇ ਨਾਲ ਡਾ. ਸ਼ਾਰਦਾ ਸਫਾ 61.
16. Nizami, *Some Aspects of Religion and Politics in Thirteenth Century,* p. 105, Ref. Dr. Sharda's *Sufi Thought,* p. 53.
17. M. A. Macauliffe, *The Sikh Religion,* Introduction, P. V. I., Reference in Dr. Sharda, p. 53.
18. R. C. Mujumdar, *History and Culture of Indian People* V. 502 Reference in Dr. Sharda's *Sufi Thought,* p. 53.
19. Sir Roper Lethebridge K. C. I. E., M. A. Exeter College Oxford, *Introduction to the History of India,* p. 39.
20. *ਪੰਜਾਬ ਦਾ ਇਤਿਹਾਸ*, ਸੰਪਾਦਕ ਡਾ. ਫੌਜਾ ਸਿੰਘ।
21. Sir Roper Letherbridge—*The History of India,* p. 41.
22. ਇਹ ਤਥ ਸ਼ੇਖ ਫ਼ਰੀਦ ਦੀ ਜੀਵਨੀ ਲਿਖਣ ਵਾਲੇ ਲਗਭਗ ਹਰ ਲੇਖਕ ਨੇ ਮੰਨਿਆ ਹੈ। ਨਿਜ਼ਾਮੀ ਨੇ ਤਾਂ ਹੈਰਾਨੀ ਭੀ ਪ੍ਰਗਟਾਈ ਹੈ ਕਿ ਫਿਰ ਭੀ ਬਾਬਾ ਫ਼ਰੀਦ ਅਤੇ ਉਸ ਦੇ ਘਰ ਦੇ ਜੀਅ ਬਹੁਤ ਤੰਗੀ ਵਿਚ ਝਟ ਲੰਘਾਉਂਦੇ ਰਹੇ।
23. ਯੋਗ ਮੱਤ ਤੇ ਸੂਫੀਮਤ ਦੇ ਪਰਸਪਰ ਰਲਦੇ ਖਿਆਲਾਂ ਦਾ ਬਿਓਰਾ ਸਣੇ ਉਨ੍ਹਾਂ ਅੰਤਰਾਂ ਦੇ ਜੋ ਇਸ ਯਾਤਰਾ ਵਿਚ ਆ ਗਿਆ, ਸ੍ਰੀ ਰਿਜਵੀ ਨੇ (ਕਈ ਇਕ ਹਵਾਲਿਆਂ ਤੇ ਦ੍ਰਿਸ਼ਟਾਂਤਾਂ ਸਮੇਤ ਆਪਣੀ ਪੁਸਤਕ *A History of Sufism in India,* (Chapter six) ਵਿਚ ਸਫਾ 322 ਤੋਂ 396 ਤਕ ਦਿੱਤਾ ਹੈ। ਉਨ੍ਹਾਂ ਨੇ ਇਸ ਸਾਰੇ ਵਿਸ਼ੇ ਨੂੰ ਦੋ ਭਾਗਾਂ ਵਿਚ (11ਵੀਂ ਸਦੀ ਤੋਂ ਪਹਿਲਾਂ ਤੇ ਦੂਜਾ ਪਿੱਛੋਂ) ਵੰਡਿਆ ਹੈ। ਇਸ ਵਿਚ ਯੋਗ ਸੂਤਰਾਂ, ਭਗਵਤ ਗੀਤਾ; ਭਗਤ ਕਬੀਰ ਤੇ ਬਾਬਾ ਫ਼ਰੀਦ ਜੀ ਦੀ ਰਚਨਾ ਨੂੰ ਭੀ ਇਸੇ ਦ੍ਰਿਸ਼ਟੀਕੋਨ ਤੋਂ ਵਿਚਾਰਿਆ ਹੈ।
24. ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਫ਼ਰੀਦ ਸੈਮੀਨਾਰ ਵਿਚ ਪ੍ਰਿੰ. ਗੁਰਬਚਨ ਸਿੰਘ ਤਾਲਿਬ ਵੱਲੋਂ ਪੜ੍ਹੇ ਖੋਜ-ਪੱਤਰ *'ਬਾਬਾ ਸ਼ੇਖ ਫ਼ਰੀਦ ਜੀ ਦੇ ਤਸਵਫ਼ ਦੀ ਨੁਹਾਰ'* ਵਿਚੋਂ।

ਚੌਥਾ ਅਧਿਆਇ

# ਪੂਰਵਜ, ਬਚਪਨ ਤੇ ਵਿੱਦਿਆ

"ਸੰਭਵ ਹੈ, ਕਿਸੇ ਮਧਕਾਲੀ ਸੰਤ ਦੀ ਜੀਵਨੀ ਲਿਖਣੀ ਮਨੋਹਰ ਕਾਰਜ ਹੋਵੇ ਪਰ ਇਸ ਵਿਚ ਰੁਕਾਵਟਾਂ ਬਹੁਤ ਹਨ।"[1] ਵਿਦਵਾਨ ਲੇਖਕ ਨਿਜ਼ਾਮੀ ਨੇ ਇਸ ਪਿੱਛੋਂ ਪ੍ਰਮਾਣੀਕ ਗਿਆਨ ਲਈ ਭਰੋਸੇ ਯੋਗ ਪੁਸਤਕਾਂ ਤੇ ਸ੍ਰੋਤਾਂ ਦੀ ਥੁੜ ਦਾ ਵਿਸਥਾਰਤ ਵਰਣਨ ਕੀਤਾ ਹੈ। ਇਹ ਸੰਕਟ ਪੰਜਾਬੀ ਵਿਚ ਹੋਰ ਵੀ ਡੂੰਘੇਰਾ ਹੈ ਕਿਉਂਕਿ ਮੁਸਲਮਾਨਾਂ ਵਿਚ ਤਾਰੀਖ, ਰੋਜ਼ਨਾਮਚੇ, ਤਜ਼ਕਰੇ (ਵਰਣਨ ਬਿਰਤਾਂਤ) ਆਦਿ ਲਿਖਣ ਦੀ ਰੁਚੀ ਪੁਰਾਤਨ ਸਮੇਂ ਤੋਂ ਸੀ ਪਰ ਭਾਰਤ ਵਿਚ ਇਸ ਦਾ ਅਭਾਵ ਸੀ। ਇਨ੍ਹਾਂ ਸਤਰਾਂ ਦਾ ਲੇਖਕ ਕੁਝ ਹੋਰ ਦ੍ਰਿਸ਼ਟੀਕੋਨਾਂ ਤੋਂ ਭੀ ਉਪਰੋਕਤ ਵਿਚਾਰ ਨਾਲ ਸਹਿਮਤ ਹੋਣ ਲਈ ਤਤਪਰ ਹੈ।

(ੳ) ਸੰਤਾਂ, ਮਹਾਤਮਾਂ, ਪੀਰਾਂ, ਫ਼ਕੀਰਾਂ ਦਾ ਜੀਵਨ ਬਹੁਤ ਦੂਰ ਦੀ ਸੀਮਾ ਤਕ ਅਧਿਆਤਮਕ ਖੇਤਰ ਵਿਚ ਹੀ ਵਿਚਰਦਾ ਹੈ। ਪੁਰਾਤਨ ਲੋਕ ਤੇ ਸ਼ਕਤੀਸ਼ਾਲੀ ਲੋਕ (ਬਾਦਸ਼ਾਹ, ਸੁਲਤਾਨ, ਨਵਾਬ) ਤੇ ਜਨ ਸਾਧਾਰਨ ਭੀ ਫ਼ਕੀਰਾਂ ਸੰਤਾਂ ਦਾ ਸਤਿਕਾਰ ਤੇ ਲਿਹਾਜ਼ ਕਰਦੇ ਸਨ। ਮਹਾਤਮਾਂ ਲੋਕ ਜੰਗਲਾਂ ਦਾ ਉਦਾਸ ਜੀਵਨ ਜਾਂ ਸੰਸਾਰਕ ਝੰਬੇਲਿਆਂ ਤੋਂ ਵਿਮੁਕਤ ਆਯੂ ਨੂੰ ਹੀ ਜੋ ਦਿਨ ਰਾਤ ਰੱਬੀ ਯਾਦ ਵਿਚ ਵਿਹਾਵੇ, ਸਕਾਰਥ ਗਿਣਦੇ ਸਨ। ਇਸ ਲਈ ਉਨ੍ਹਾਂ ਦੇ ਜੀਵਨ ਵਿਚ ਅਜੇਹੀਆਂ ਘਟਨਾਵਾਂ ਦੀ ਅਣਹੋਂਦ ਸੀ ਜੋ ਅੱਜ ਦੇ ਪਦਾਰਥਕ ਜੀਵਨ ਵਿਚ ਵਿਚਰਦੇ ਪਾਠਕਾਂ ਦਾ ਮਨ ਤੇ ਬੁੱਧੀ ਸੰਤੁਸ਼ਟ ਕਰ ਸਕੇ।

(ਅ) ਸਾਡੇ ਪੁਰਾਣੇ ਇਤਿਹਾਸਕਾਰ ਬਾਦਸ਼ਾਹਾਂ ਤੇ ਉਨ੍ਹਾਂ ਨਾਲ ਸਬੰਧਿਤ ਘਟਨਾਵਾਂ ਨੂੰ ਹੀ ਇਤਿਹਾਸ ਸਮਝਦੇ ਤੇ ਸਾਂਭਦੇ ਰਹੇ ਹਨ। ਸੰਤਾਂ ਫ਼ਕੀਰਾਂ ਦੇ 'ਵਚਨ' ਕੀਮਤੀ ਹੁੰਦੇ ਸਨ ਨਾ ਕਿ ਉਨ੍ਹਾਂ ਦੀਆਂ ਜੀਵਨ-ਘਟਨਾਵਾਂ।

(ੲ) ਸੂਫ਼ੀ ਫ਼ਕੀਰ ਬਹੁਤ ਕਰਕੇ ਬਾਦਸ਼ਾਹਾਂ, ਉਨ੍ਹਾਂ ਦੀ ਨੌਕਰੀ ਤੇ ਉਨ੍ਹਾਂ ਦੇ ਤੋਹਫਿਆਂ ਆਦਿ ਤੋਂ ਵਿਮੁਕਤ ਰਹਿੰਦੇ ਸਨ, ਇਸ ਲਈ ਭੀ ਉਨ੍ਹਾਂ ਸਬੰਧੀ ਬਹੁਤ ਘੱਟ ਲਿਖਿਆ ਜਾਂਦਾ ਸੀ।

(ਸ) ਜੋ ਕੁਝ ਉਨ੍ਹਾਂ ਦੇ ਸ਼ਰਧਾਲੂ ਲਿਖ ਗਏ ਉਸ ਵਿਚ ਕਰਾਮਾਤਾਂ, ਅਨਹੋਣੀਆਂ, ਅਣਇਤਿਹਾਸਕ ਬਿਊਰੇ ਤੇ ਸ੍ਰੋਤ-ਗਿਆਨ ਵਧੇਰੇ ਹੈ।

(ਹ) ਕਿਸੇ ਭੀ ਵਿਅਕਤੀ ਦੇ ਜੀਵਨ ਕਾਲ ਵਿਚ ਇਹ ਅਨੁਭਵ ਘੱਟ ਹੀ ਕਿਸੇ ਨੂੰ ਹੁੰਦਾ ਹੈ ਕਿ ਇਸ ਵਿਅਕਤੀ ਨੇ ਬਹੁਤ ਉਜਾਗਰ ਤੇ ਮਹਾਨ ਹੋਣਾ ਹੈ,

ਵਿਸ਼ੇਸ਼ ਕਰਕੇ ਉਸ ਦੇ ਨਿਕਟ ਵਰਤੀਆਂ ਨੂੰ ਉਸ ਦੇ ਚਮਕਦੇ ਭਵਿੱਖ ਦਾ ਚਾਨਣ ਨਹੀਂ ਪਹੁੰਚਦਾ।

ਤਾਂ ਭੀ ਬਾਬਾ ਫ਼ਰੀਦ ਸਬੰਧੀ ਖੋਜ਼ ਪੂਰਤ ਪੁਸਤਕਾਂ ਤੇ ਲੇਖ ਉਸ ਦੀ ਅੱਠ ਸੌਵੀਂ ਜੈਯੰਤੀ (ਅਠਵੀਂ ਜਨਮ ਸ਼ਤਾਬਦੀ) ਦੇ ਸਮੇਂ ਪ੍ਰਕਾਸ਼ਤ ਹੋਈਆਂ ਹਨ। ਉਨ੍ਹਾਂ ਵਿਚ ਪੁਰਾਤਨ ਸੋਮਿਆਂ, ਤੁਲਨਾਤਮਕ ਅਧਿਐਨ ਤੇ ਆਧੁਨਿਕ ਦ੍ਰਿਸ਼ਟੀ ਉੱਤੇ ਅਧਾਰਤ ਕੁਝ ਭਰੋਸੇ-ਜਨਕ ਜਾਣਕਾਰੀ ਮਿਲਦੀ ਹੈ,[2] ਭਾਵੇਂ ਅਜੇ ਭੀ ਨਾਵਾਂ ਥਾਵਾਂ ਤੇ ਮਿਤੀਆਂ ਸਬੰਧੀ ਸ਼ੰਕਿਆਂ ਦੀ ਸੰਖਿਆ ਘੱਟ ਨਹੀਂ।

ਬਾਬਾ ਫ਼ਰੀਦ ਦੇ ਵਡਿਕੇ ਜਾਂ ਪੂਰਵਜ ਗਜ਼ਨੀ ਦੇ ਵਸਨੀਕ ਸਨ। 12ਵੀਂ ਸਦੀ ਦੇ ਆਰੰਭ ਵਿਚ ਤੁਰਕੀ ਕਬੀਲਿਆਂ ਨੇ ਪੱਛਮ ਵੱਲ ਪਸਰਨਾ ਆਰੰਭ ਕੀਤਾ। ਉਨ੍ਹਾਂ ਪੂਰਬ ਵਿਚ ਰਾਜ ਸਥਾਪਤ ਕੀਤੇ ਤੇ ਜਦ ਪੂਰਵ ਵੱਲੋਂ ਹੋਰ ਭਾਰ ਪਿਆ ਤਾਂ ਉਹ ਪੱਛਮ ਵੱਲ ਵਧਣ ਲੱਗੇ। ਉਨ੍ਹਾਂ ਕਬੀਲਿਆਂ ਦੇ ਆਉਣ 'ਤੇ ਹੱਲਿਆਂ ਨਾਲ ਪੁਰਾਣੀ ਵੱਸੋਂ ਨੂੰ ਭਾਜੜ ਪਈ। ਅਨੇਕਾਂ ਹੀ ਹੁਕਮਰਾਨ ਵੰਸ਼ ਤੇ ਰਾਜੇ ਘਰ ਘਾਟ ਛੱਡ ਕੇ ਸੁਰੱਖਿਅਤ ਸਥਾਨਾਂ ਵੱਲ ਨਿਕਲ ਤੁਰੇ। ਇਸ ਬਹੁਤ ਸਾਰੀ ਦੁਖੀ ਵੱਸੋਂ ਵਿਚੋਂ, ਜਿਸ ਨੂੰ ਇਸ ਭਿਆਨਕ ਭਾਰ ਨੇ ਜੜ੍ਹੋਂ ਉਖਾੜਿਆ, ਇਕ ਕਾਜ਼ੀ ਸ਼ੁਐਬ ਸੀ।[3] ਉਹ ਬਾਬਾ ਫ਼ਰੀਦ ਦਾ ਦਾਦਾ ਸੀ। ਉਹ ਕਾਬਲ (ਅਫ਼ਗਾਨਿਸਤਾਨ) ਨੂੰ ਛੱਡ ਕੇ ਆਪਣੇ ਤਿੰਨ ਪੁੱਤਰਾਂ, ਕੁਝ ਸ਼ਰਧਾਲੂਆਂ (ਚੇਲਿਆਂ) ਫ਼ੌਜ ਤੇ ਪਰਵਾਰ ਸਮੇਤ ਰਾਜ-ਹਮਲੇ[4] ਸਮੇਂ ਪੰਜਾਬ ਵਿਚ ਲਾਹੌਰ ਆ ਗਿਆ।[5] ਕਾਜ਼ੀ ਸ਼ੁਐਬ ਨੂੰ ਜੋ ਇਕ ਵਿਦਵਾਨ ਤੇ ਸ਼ਾਹੀ ਖਾਨਦਾਨ ਨਾਲ ਸਬੰਧਤ ਸੀ,[6] ਇਹ ਸਮਝਦਿਆਂ ਬਹੁਤਾ ਚਿਰ ਨਾ ਲੱਗਾ ਕਿ ਲਾਹੌਰ ਤੋਂ ਕਿਤੇ ਲਾਂਭੇ ਹੀ ਟਿਕਣਾ ਯੋਗ ਹੋਵੇਗਾ। ਉਸ ਦੇ ਇਉਂ ਸੋਚਣ ਦੇ ਕਾਰਨਾਂ ਦੇ ਅਸੀਂ ਕੁਝ ਅਨੁਮਾਨ ਹੀ ਲਾ ਸਕਦੇ ਹਾਂ :

(1) ਲਾਹੌਰ ਉਸ ਵੇਲੇ ਭੀ ਰਾਜਧਾਨੀ ਸੀ ਤੇ ਉੱਥੇ ਭੀ ਸ਼ਾਂਤੀ ਨਹੀਂ ਸੀ। ਗਜ਼ਨੀ ਵਰਗੀ ਘਟਨਾ ਤੇ ਸਥਿਤੀ ਲਾਹੌਰ ਵਿਚ ਭੀ ਵਾਪਰ ਸਕਦੀ ਸੀ। ਸੋ ਫ਼ੌਜੀ ਧਾਵਿਆਂ ਦੇ ਅੰਦੇਸ਼ੇ ਤੋਂ ਬਚਣ ਦੇ ਵਿਚਾਰ ਨਾਲ ਜਾਂ ਮੁੜ ਮੁੜ ਉਜੜਨ ਤੋਂ ਬਚਣ ਲਈ ਉਨ੍ਹਾਂ ਨੇ ਲਾਹੌਰ ਤੋਂ ਲਾਂਭੇ ਰਹਿਣਾ ਹੀ ਯੋਗ ਸਮਝਿਆ ਹੋਵੇ।

(2) ਇਹ ਭੀ ਅਨੁਮਾਨ ਲਾਉਣ ਦੀ ਥਾਂ ਹੈ ਕਿ ਲਾਹੌਰ ਵਿਚ ਤਾਂ ਅੱਗੇ ਹੀ ਭੀੜ ਤੇ ਵਧੇਰੇ ਵੱਸੋਂ ਕਰਕੇ ਕਾਜ਼ੀ ਸ਼ੁਐਬ ਨੂੰ ਇਥੇ ਆਪਣਾ ਭਵਿੱਖ ਅੰਧੇਰੇ ਵਿਚ ਪ੍ਰਤੀਤ ਹੋਇਆ ਹੋਵੇ।

(3) ਕਸ਼ਟ ਝਲ ਕੇ ਆਈ ਨਿਰਾਸ਼ਤਾ ਨੇ ਉਦਾਸੀ ਪੈਦਾ ਕੀਤੀ ਹੋਵੇ ਤੇ ਉਨ੍ਹਾਂ ਨੇ ਕੋਈ ਵਧੇਰੇ ਸ਼ਾਂਤ ਵਾਤਾਵਰਨ ਚਾਹਿਆ ਹੋਵੇ।

ਥੋੜ੍ਹੇ ਹੀ ਚਿਰ ਪਿੱਛੋਂ ਉਹ ਪਰਿਵਾਰ ਸਮੇਤ ਕਸੂਰ[7] ਆ ਗਏ ਜੋ ਲਾਹੌਰ ਤੋਂ ਕੇਵਲ 34 ਮੀਲ ਉੱਤੇ ਇਕ ਪੁਰਾਤਨ ਨਗਰ ਹੈ। ਉੱਥੇ ਵਿਦਵਤਾ ਤੇ ਧਰਮ ਦਾ ਵਾਤਾਵਰਨ ਸੀ। ਕਸੂਰ ਦਾ ਵੱਡਾ ਕਾਜ਼ੀ 'ਨਿਆਂ ਦੀ ਭਾਵਨਾ' ਨਿਰਪੱਖਤਾ ਤੇ ਭਲਮਣਸਊ ਵਿਚ ਆਪਣੇ ਸਮੇਂ ਦੇ ਕਾਜ਼ੀਆਂ ਲਈ ਇਕ ਫ਼ਖਰ ਯੋਗ ਵਿਅਕਤੀ ਸੀ।[8] ਉਸ ਨੇ ਇਸ

ਪਰਦੇਸੀ ਤੇ ਨਵੇਂ ਆਏ ਧਾਰਮਿਕ ਵਿਦਵਾਨ ਦਾ ਹਾਰਦਿਕ ਸਵਾਗਤ ਕੀਤਾ ਤੇ ਹਰ ਤਰ੍ਹਾਂ ਉਸ ਦੇ ਲਈ ਸੁਖਦਾਈ ਤੇ ਸਹਾਈ ਸਿੱਧ ਹੋਇਆ। ਉਸ ਨੇ ਸਮੇਂ ਦੇ ਸੁਲਤਾਨ ਨੂੰ ਸਾਰੀ ਹਾਲਤ ਲਿਖ ਘਲੀ ਕਿ ਕਿਵੇਂ ਇਕ ਸ਼ਾਹੀ ਘਰਾਣਾ ਉਜੜ ਕੇ ਆਇਆ ਹੈ ਤੇ ਨਾਲ ਹੀ ਸਿਫ਼ਾਰਸ਼ ਕੀਤੀ ਕਿ ਉਨ੍ਹਾਂ ਦੇ ਪੁਨਰ ਵਸੇਬੇ ਦਾ ਚੰਗਾ ਪ੍ਰਬੰਧ ਕਰਨਾ ਚਾਹੀਦਾ ਹੈ।

ਉੱਤਰ ਵਿਚ ਸਤਿਕਾਰ ਨਾਲ ਤੇ ਪੂਰੀ ਮਿੱਠਤ ਨਾਲ ਸੁਲਤਾਨ ਨੇ ਕਾਜ਼ੀ ਸ਼ੁਐਬ ਨੂੰ ਹੀ ਪੁੱਛ ਘਲਿਆ ਕਿ ਜਿਸ ਨੌਕਰੀ ਜਾਂ ਪਦਵੀ ਉੱਤੇ ਤੁਸੀਂ ਚਾਹੋ ਮੈਂ ਉਸੇ ਉੱਤੇ ਹੀ ਆਪ ਜਿਹੇ ਵਿਦਵਾਨ ਨੂੰ ਲਵਾ ਦਿੰਦਾ ਹਾਂ। ਕਾਜ਼ੀ ਸ਼ੁਐਬ ਨੇ ਸੰਤੋਖੀ ਤੇ ਧਾਰਮਿਕ ਭਾਵਨਾ ਵਿਚ ਧੰਨਵਾਦ ਸਹਿਤ ਉੱਤਰ ਦਿੱਤਾ, "ਮੈਂ ਧਨ, ਹਕੂਮਤ ਤੇ ਸ਼ਕਤੀ ਸਭ ਕੁਝ ਵੇਖ ਲਿਆ ਹੈ। ਮੈਂ ਜੋ ਖੁੱਸ ਚੁੱਕਾ ਹੈ ਮੁੜ ਪਿੱਛੇ ਨਹੀਂ ਦੌੜਨਾ ਚਾਹੁੰਦਾ।"[10] ਫਿਰ ਭੀ ਸੁਲਤਾਨ ਨੇ ਕਹਤਵਾਲ[11] ਦੇ ਕਾਜ਼ੀ (ਜੱਜ) ਦੀ ਪਦਵੀ ਉੱਤੇ ਸ਼ੁਐਬ ਨੂੰ ਨਿਯੁਕਤ ਕਰ ਦਿੱਤਾ। ਉੱਥੇ ਜਾਣਾ ਕਾਜ਼ੀ ਸ਼ੁਐਬ ਨੇ ਮੰਨ ਲਿਆ।

ਕਾਜ਼ੀ ਸ਼ੁਐਬ ਦੇ ਤਿੰਨ ਪੁੱਤਰ ਉਸ ਦੇ ਨਾਲ ਆਏ ਸਨ। ਸਭ ਤੋਂ ਵੱਡਾ ਜਮਾਲਦੀਨ ਸੁਲੇਮਾਨ ਸੀ। ਕਹਤਵਾਲ ਵਿਚ ਹੀ ਉਸ ਦਾ ਵਿਆਹ ਸ਼ੇਖ ਵਜ਼ੀਰਉਦ-ਦੀਨ ਦੀ ਲੜਕੀ ਕਰਸੂਮ ਬੀਬੀ ਨਾਲ ਹੋ ਗਿਆ। ਜਮਾਲਦੀਨ ਦੇ ਘਰ ਅੱਗੋਂ ਫਿਰ ਤਿੰਨ ਹੀ ਪੁੱਤਰ ਹੋਏ। ਸਭ ਤੋਂ ਵੱਡੇ ਦਾ ਨਾਂ ਇਜ਼ਦੁਦੀਨ ਮਹਿਮੂਦ ਸੀ, ਦੂਜਾ ਫ਼ਰੀਦੁਦੀਨ ਮਸਊਦ ਤੇ ਸਭ ਤੋਂ ਛੋਟਾ ਨਜ਼ੀਬੁਦ-ਦੀਨ ਮੁਹੰਮਦ ਮੁਤਵਕਿਲ ਸੀ।

ਫ਼ਰੀਦੁਦੀਨ ਮਸਊਦ ਦਾ ਜਨਮ ਸੰਨ 1173[12] ਵਿਚ ਕਹਤਵਾਲ ਵਿਚ ਹੋਇਆ। ਇਹੋ ਵੱਡਾ ਹੋ ਕੇ ਬਾਬਾ ਫ਼ਰੀਦ ਸਕਰਗੰਜ ਬਣਿਆ।

ਇਹ ਉਹ ਸਮਾਂ ਸੀ ਜਦੋਂ ਲਾਹੌਰ ਵਿਚ ਗਜ਼ਨਵੀ ਸ਼ਕਤੀ ਦੀ ਬੇੜੀ ਡੋਲ ਰਹੀ ਸੀ। ਖੁਸਰੋ ਮਲਿਕ ਜੋ ਗਜ਼ਨਵੀ ਵੰਸ਼ ਵਿਚੋਂ ਅੰਤਲਾ ਬਾਦਸ਼ਾਹ ਸੀ, ਬੜਾ ਅਯਾਸ਼ ਤੇ ਬੇਪਰਵਾਹ ਸੀ। ਇਸ ਦੇ ਸੁਭਾਵਕ ਸਿੱਟੇ ਵੱਜੋਂ ਪ੍ਰਬੰਧ ਵਿਗੜ ਰਿਹਾ ਸੀ ਤੇ ਸੂਬੇਦਾਰ (ਗਵਰਨਰ) ਸਭ ਅਜ਼ਾਦ ਹੁੰਦੇ ਜਾ ਰਹੇ ਸਨ ਜਿਹਾ ਕਿ ਪਾਠਕ ਪਿੱਛੇ ਦੇਖ ਚੁੱਕੇ ਹਨ। ਇਹੀ ਉਹ ਸਮਾਂ ਹੈ, ਜਦ ਸ਼ਹਾਬੁਦਦੀਨ ਗੌਰੀ ਨੇ ਖੁਸਰੋ ਮਲਕ ਨੂੰ ਕੈਦ ਕਰਕੇ ਸੰਨ 1192 ਵਿਚ ਕਤਲ ਕਰ ਦਿੱਤਾ ਸੀ। ਪੰਜਾਬ ਉੱਤੇ ਗੋਰਿਆਂ ਦੇ ਕਬਜ਼ੇ ਦੇ ਨਾਲ ਹੀ ਪੰਜਾਬ ਦਾ ਸਭਿਆਚਾਰਕ ਜੀਵਨ ਬਦਲਣ ਲੱਗ ਪਿਆ। ਪੰਜਾਬ ਮੱਧ ਏਸ਼ੀਆ ਦੇ ਇਲਾਕੇ ਤੇ ਰਹਿੰਦੇ ਭਾਰਤ ਵਿਚ ਇਕ ਤਰ੍ਹਾਂ ਦਾ ਮੱਧ-ਸਥਾਨ ਬਣ ਗਿਆ ਸੀ, ਜਿੱਥੋਂ ਮੰਨੇ ਪ੍ਰਮੰਨੇ ਬਾਹਰੋਂ ਆਏ ਮੁਸਲਮਾਨ ਫ਼ਕੀਰ (ਸੰਤ) ਅਤੇ ਵਿਦਵਾਨ ਗੰਗਾ ਦੀ ਵਾਦੀ ਵੱਲ ਫੈਲਣ ਲੱਗੇ। ਇਨ੍ਹਾਂ ਵਿਚੋਂ ਹੀ ਬਹੁਤ ਪ੍ਰਸਿੱਧ ਗਜ਼ਨੀ ਦਾ ਪੀਰ ਦਾਤਾ ਗੰਜ ਬਖਸ਼ ਭੀ ਸੀ, ਜੋ ਲਾਹੌਰ ਹੀ ਟਿਕਿਆ। ਉਸ ਦਾ ਅਸਲ ਨਾਂ ਸ਼ੇਖ ਅਲੀ ਹਜਵੀਰੀ ਸੀ, ਉਸ ਨੇ 'ਕਸ਼ਫੁਲ ਮਾਹਜੂਬ' ਨਾਂ ਦੀ ਪ੍ਰਸਿੱਧ ਪੁਸਤਕ ਭੀ ਲਿਖੀ ਸੀ। ਇਹ ਪੁਸਤਕ ਫ਼ਾਰਸੀ ਵਿਚ ਹੈ। ਇਹ ਅੰਗਰੇਜ਼ੀ ਅਨੁਵਾਦ ਵਿਚ ਛਪੀ ਹੈ ਤੇ ਮਿਲਦੀ ਹੈ। ਹੋਰ ਪ੍ਰਸਿੱਧ ਨਾਂ ਹਨ ਸ਼ੇਖ ਹੁਸੈਨ ਜਨਜਾਨੀ, ਮਸਊਦ ਸਯਦ ਸੁਲੇਮਾਨ ਤੇ ਅਲਬੈਰੂਨੀ।

ਅਲਬੈਰੂਨੀ ਦਾ ਸਮਾਂ 973 ਤੋਂ 1048 ਹੈ। ਇਹ ਸੁਲਤਾਨ ਮਹਿਮੂਦ ਦੇ ਸਮੇਂ ਵਿਚ ਭਾਰਤ ਵਿਚ ਆਇਆ ਸੀ। ਬੈਰੂਨੀ ਦੀ ਲਿਖੀ ਪੁਸਤਕ *'ਕਿਤਾਬੁਲ ਹਿੰਦ'* ਬਹੁਤ ਪ੍ਰਸਿੱਧ ਹੈ ਤੇ ਉਸ ਦੇ ਹਵਾਲੇ ਆਮ ਦਿੱਤੇ ਜਾਂਦੇ ਹਨ। ਉਸ ਨੇ ਭਾਰਤ ਵਿਚ ਆ ਕੇ ਹੀ ਹਿੰਦੂ ਮੱਤ ਤੇ ਯੋਗਮਤ ਦਾ ਅਧਿਐਨ ਕੀਤਾ। ਅਸੀਂ ਭੀ ਪਿਛਲੇ ਕਾਂਡਾਂ ਵਿਚ ਉਸ ਦੇ ਹਵਾਲੇ ਨਾਲ ਯੋਗ ਮੱਤ ਤੇ ਸੂਫ਼ੀਮਤ ਦੀ ਤੁਲਨਾ ਹੋਈ ਦੱਸੀ ਹੈ।[13]

ਇਕ ਹੋਰ ਪ੍ਰਸਿੱਧ ਨਾਂ ਸਖੀ ਸਰਵਰ[14] ਦਾ ਹੈ, ਜਿਸ ਦੀ ਪੂਜਾ ਹਿੰਦੂਆਂ ਵਿਚ ਭੀ ਆਮ ਹੈ ਤੇ ਰਹੀ ਹੈ। ਉਹ ਭੀ ਲਾਹੌਰ ਹੀ ਰਿਹਾ।

ਬਾਬਾ ਫ਼ਰੀਦ ਦੀ ਮਾਤਾ ਕਰਸੁਮ ਬੀਬੀ ਬਹੁਤ ਧਾਰਮਿਕ ਵਿਚਾਰਾਂ ਦੀ ਪਵਿੱਤਰ ਸਵਾਣੀ ਸੀ। ਸੁਭਾਵਕ ਭੀ ਮਾਵਾਂ ਦਾ ਪ੍ਰਭਾਵ ਬੱਚਿਆਂ ਦੇ ਸੁਭਾਉ ਤੇ ਸਿੱਖਿਆ ਉੱਤੇ ਹੁੰਦਾ ਹੈ ਪਰ ਇੱਥੇ ਤਾਂ ਕਰਸੁਮ ਬੀਬੀ ਨੇ ਉਚੇਚਾ ਇਸ ਗੱਲ ਵੱਲ ਧਿਆਨ ਦਿੱਤਾ ਪ੍ਰਤੀਤ ਹੁੰਦਾ ਹੈ ਕਿ ਫ਼ਰੀਦ ਦੀਆਂ ਰੁਚੀਆਂ ਨੂੰ ਅਧਿਆਤਮਕ ਰੰਗ ਚਾੜ੍ਹ ਦੇਵੇ ਅਤੇ ਉਸ ਦੀ ਬੁੱਧੀ ਨੂੰ ਮੁਸਲਮਾਨੀ ਮਜ਼ਹਬ ਦੇ ਗਿਆਨ ਦੇ ਚਾਨਣ ਨਾਲ ਉਜਲਾ ਕਰੇ।

ਦਾਦਾ ਵਿਦਵਾਨ ਕਾਜ਼ੀ ਸੀ, ਅਖਰੀ ਵਿੱਦਿਆ ਉਸ ਸਮੇਂ ਧਰਮ ਸਥਾਨਾਂ ਉੱਤੇ ਹੀ ਦਿੱਤੀ ਜਾਂਦੀ ਸੀ ਤੇ ਕੁਦਰਤੀ ਸੀ ਕਿ ਉਸ ਵਿਚ ਵਿੱਦਿਆ ਦਾਤਿਆਂ ਦੇ ਧਾਰਮਿਕ ਗਿਆਨ ਦਾ ਤੀਖਣ ਪ੍ਰਭਾਵ ਹੋਵੇ। ਸੋ ਫ਼ਰੀਦ ਬਚਪਨ ਵਿਚ ਹੀ ਜਿੱਥੇ ਅਰਬੀ ਫ਼ਾਰਸੀ ਪੜ੍ਹਿਆ ਉੱਥੇ ਨਾਲ ਹੀ 'ਕੁਰਆਨ ਮਜੀਦ' ਦਾ ਚੰਗਾ ਪਾਠਕ ਤੇ ਪੱਕਾ ਨਿਮਾਜ਼ੀ[15] ਭੀ ਬਣਿਆ।

ਅਨੇਕ ਪ੍ਰਚਲਿਤ ਲੋਕ-ਗਥਾਵਾਂ ਦੱਸਦੀਆਂ ਹਨ ਕਿ ਕਰਸੁਮ ਬੀਬੀ ਉਸ ਨੂੰ ਨਿਮਾਜ਼ ਦਾ ਨਿਤਨੇਮੀ ਬਣਾਉਣ ਲਈ ਨਿਮਾਜ਼ ਪੜ੍ਹ ਚੁੱਕਣ ਤੋਂ ਪਿੱਛੋਂ ਉਸ ਨੂੰ 'ਸ਼ੱਕਰ' ਖਾਣ ਨੂੰ ਦਿੰਦੀ ਸੀ ਜਾਂ ਉਸ ਦੇ ਮੁਸੱਲੇ ਥਲੇ ਸ਼ਕਰ ਰੱਖ ਦਿੰਦੀ ਸੀ। ਮਾਤਾ ਦੇ ਧਾਰਮਿਕ ਜੀਵਨ ਦੇ ਪ੍ਰਭਾਵ ਸਬੰਧੀ ਪ੍ਰਸਿੱਧ ਘਟਨਾ ਹੈ ਕਿ ਇਕ ਵਾਰ ਕੋਈ ਚੋਰ ਉਨ੍ਹਾਂ ਦੇ ਘਰ ਆ ਗਿਆ। ਪਰ ਮਾਈ ਨੂੰ ਬੰਦਗੀ ਵਿਚ ਲੱਗੀ ਵੇਖ ਕੇ ਉਹ ਮੁੜ ਗਿਆ। ਇਹ ਭੀ ਕਿਹਾ ਜਾਂਦਾ ਹੈ ਕਿ ਉਹ ਅੰਨ੍ਹਾ ਹੋ ਗਿਆ ਪਰ ਜਦ ਉਸ ਨੇ ਆ ਕੇ ਮਾਫ਼ੀ ਮੰਗੀ ਤਾਂ ਅੱਖਾਂ ਵਿਚ ਜੋਤ ਆ ਗਈ ਤੇ ਉਹ ਮੁਸਲਮਾਨ ਹੋ ਗਿਆ। ਇਸ ਧਾਰਮਿਕ ਨਿਤ ਕਰਮ ਦਾ ਰੰਗ ਤੇ ਮਸਤੀ ਫ਼ਰੀਦ ਦੇ ਮਨ ਤੇ ਚਿਹਰੇ ਉੱਤੇ ਭੀ ਪ੍ਰਤੱਖ ਹੋਣ ਲੱਗ ਪਈ ਸੀ।

ਫਾਰਸੀ ਦੀ ਇਕ ਅਖਾਉਤ ਹੈ :

*ਕੁਨੱਦ ਹਮਜਿਨਸ ਬ ਹਮਜਿਨਸ ਪਰਵਾਜ਼।*
*ਕਬੂਤਰ ਬ ਕਬੂਤਰ ਬਾਜ਼ ਬ ਬਾਜ਼।*

ਭਾਵ ਕਿ ਆਪਣੇ ਜਿਹਾਂ ਦੀ ਸੰਗਤ ਵਿਚ ਹਰ ਜੀਵ ਜਾਂਦਾ ਹੈ। ਪੁਰਾਤਨਕਾਲੀ ਸਭਿਅਤਾ ਵਿਚ ਨੇਕ ਲੋਕਾਂ ਨੂੰ ਮਿਲਣਾ ਨੇਕੀ ਮੰਨਿਆ ਜਾਂਦਾ ਸੀ। ਭਗਤ ਕਬੀਰ ਨੇ ਭੀ ਕਿਹਾ ਹੈ।

*ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ*
*ਭਗਤਨ ਸੇਤੀ ਗੋਸਟੇ ਜੋ ਕੀਨੋ ਸੋ ਲਾਭ।*[16]

ਇਹ ਤਥ ਭੀ ਵਿਸ਼ੇਸ਼ ਧਿਆਨ ਮੰਗਦਾ ਹੈ ਕਿ ਆਵਾਜਾਈ ਦੇ ਸਾਧਨ ਹੁਣ ਦੇ ਟਾਕਰੇ ਉੱਤੇ ਬਹੁਤੇ ਹੀ ਘੱਟ ਹੋਣ ਕਾਰਨ ਮੇਲ ਮੁਲਾਕਾਤ ਜਾਂ ਭਲਿਆਂ ਦੀ ਸੰਗਤ ਇਕ ਵਿਸ਼ੇਸ਼ ਮੁਲਵਾਨ ਵਸਤੂ ਤੇ ਦਾਤ ਸਮਝਦੀ ਜਾਂਦੀ ਸੀ। ਇਕ ਸਮਕਾਲੀ ਤੇ ਮਾਨਨੀਯ ਸੂਫ਼ੀ ਜਲਾਲੁਦ ਦੀਨ ਤਬਰੀਜ਼ੀ[17] ਸੀ। ਉਹ ਸ਼ੇਖ ਬਹਾਉਦੀਨ ਜ਼ੁਕਰੀਆ[18] ਤੇ ਖਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਦੇ ਮਿੱਤਰਾਂ ਵਿਚੋਂ ਸੀ। ਖਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਆਪਣੇ ਸਮੇਂ ਦੀ ਬਹੁਤ ਮਹਾਨ, ਪੂਜਨੀਯ ਤੇ ਮੁਤਬਰਕ (ਪਵਿੱਤਰ) ਹਸਤੀ ਸਨ। ਉਨ੍ਹਾਂ ਦੇ ਜੀਵਨ ਦਾ ਸਾਰੰਸ਼ ਇਉਂ ਹੈ ਕਿ ਉਨ੍ਹਾਂ ਦਾ ਜਨਮ ਫਰਗਾਨਾ ਦੇ ਇਲਾਕੇ ਵਿਚ ਓਸ/ਔਸ ਨਗਰ ਜੋ ਜ਼ੈਕਸਾਰਟੇਜ਼ ਨਾਂ ਦੇ ਪ੍ਰਾਂਤ ਵਿਚ ਸੀ, ਕਮਾਲੁਦਦੀਨ ਅਹਿਮਦ ਮੂਸਾ ਦੇ ਘਰ ਹੋਇਆ। ਪਿਤਾ ਉਸ ਨੂੰ ਕੇਵਲ 18 ਮਹੀਨੇ ਦੀ ਉਮਰ ਵਿਚ ਛੱਡ ਕੇ ਆਪ ਗੁਜ਼ਰ ਗਿਆ ਤੇ ਮਾਤਾ ਨੇ ਹੀ ਪਾਲ ਕੇ ਧਾਰਮਿਕ ਵਿੱਦਿਆ ਦਿੱਤੀ। ਮੁੱਢਲੀ ਵਿੱਦਿਆ ਮਾਤਾ ਪਾਸੋਂ ਪ੍ਰਾਪਤ ਕਰਨ ਪਿੱਛੋਂ ਇਨ੍ਹਾਂ ਨੇ ਕੁਰਆਨ ਮਜੀਦ ਮੌਲਾਨਾ ਅਬੂ ਹਾਫਜ਼ ਕੋਲੋਂ ਪੜ੍ਹਿਆ ਫੇਰ ਉਹ ਬਗਦਾਦ ਚਲੇ ਗਏ ਜਿੱਥੇ ਉਨ੍ਹਾਂ ਨੇ ਅਬਦੁਲ ਕਾਦਰ ਜੀਲਾਨੀ, ਸ਼ੇਖ ਸ਼ਿਹਾਬੁਦੀਨ ਸੁਹਰਾਵਰਦੀ, ਖਵਾਜਾ ਮੁਅਈਉਨਦੀਨ ਚਿਸ਼ਤੀ ਤੇ ਸ਼ੇਖ ਕਿਰਮਾਨੀ ਆਦਿ ਦੀ ਸੰਗਤ (ਮਜਲਸ) ਤੋਂ ਲਾਭ ਲਿਆ। ਇਥੇ ਹੀ ਉਹ ਸ਼ੇਖ ਚਿਸ਼ਤੀ ਦੇ ਮੁਰੀਦ ਬਣੇ। ਇਸ ਤੋਂ ਪਹਿਲਾਂ ਉਨ੍ਹਾਂ ਦਾ ਵਿਆਹ ਵੀ ਹੋਇਆ ਪਰ ਟਬਰਦਾਰੀ ਨੂੰ ਫ਼ਕੀਰੀ ਵਿਚ ਰੁਕਾਵਟ ਸਮਝ ਕੇ ਉਨ੍ਹਾਂ ਵਹੁਟੀ ਨੂੰ ਤਲਾਕ ਦੇ ਦਿੱਤਾ।

ਜਦੋਂ ਸ਼ੇਖ ਚਿਸ਼ਤੀ ਭਾਰਤ ਵੱਲ ਆਏ ਤਾਂ ਇਕ ਵੱਖਰੇ ਰਾਹ ਬਖ਼ਤਿਆਰ ਕਾਕੀ ਭੀ ਇਧਰ ਆਏ। ਕੁਝ ਚਿਰ ਮੁਲਤਾਨ ਰਹਿ ਕੇ ਉਹ ਦਿੱਲੀ ਪਹੁੰਚ ਗਏ। ਇਸ ਸਮੇਂ ਸੁਲਤਾਨ ਇਲਤਮਸ਼ ਫ਼ਕੀਰਾਂ ਆਦਿ ਦੀ ਬੜੀ ਸਰਪ੍ਰਸਤੀ ਕਰਦਾ ਸੀ। ਬਖ਼ਤਿਆਰ ਕਾਕੀ ਦੇ ਪਹੁੰਚਣ ਉੱਤੇ ਸੁਲਤਾਨ ਸ਼ਮਸੁਦਦੀਨ ਇਲਤਮਸ਼ ਨੇ ਉਨ੍ਹਾਂ ਦਾ ਬੜਾ ਸਤਿਕਾਰ ਕੀਤਾ ਅਤੇ ਆਪਣੇ ਮਹਿਲਾਂ ਦੇ ਨੇੜੇ ਹੀ ਰਹਿਣ ਲਈ ਥਾਂ ਭੀ ਪੇਸ਼ ਕੀਤੀ। ਪਰ ਖ਼ਵਾਜਾ ਸਾਹਿਬ ਨੇ ਫ਼ਕੀਰੀ ਰੰਗ ਵਿਚ ਨਾਂਹ ਕਰ ਦਿੱਤੀ। ਸੁਲਤਾਨ ਇਲਤਮਸ਼ ਉਨ੍ਹਾਂ ਦੀ ਖਾਨਗਾਹ ਉੱਤੇ ਹਰ ਸਾਤੇ ਵਿਚ ਦੋ ਵਾਰ ਦੀਦਾਰ ਲਈ ਆਉਂਦਾ। ਇਕ ਵਾਰ ਸੁਲਤਾਨ ਨੂੰ ਖਵਾਜਾ ਨੇ ਇਹ ਸਿੱਖਿਆ ਦਿੱਤੀ :

"ਹੇ ਦਿੱਲੀ ਦੇ ਬਾਦਸ਼ਾਹ, ਜ਼ਰੂਰੀ ਹੈ ਕਿ ਸਭ ਗ਼ਰੀਬਾਂ, ਸਾਧੂਆਂ, ਦਰਵੇਸ਼ਾਂ ਤੇ ਬੇਸਹਾਰਾ ਲੋਕਾਂ ਨਾਲ ਚੰਗਾ ਵਰਤਾਵ ਕਰੋ। ਸਭ ਨਾਲ ਮੇਹਰਬਾਨੀ ਨਾਲ ਵਰਤੋ ਤੇ ਉਨ੍ਹਾਂ ਦੇ ਭਲੇ ਲਈ ਯਤਨ ਕਰੋ। ਕੋਈ ਭੀ ਜੋ ਆਪਣੀ ਪਰਜਾ ਨਾਲ ਚੰਗਾ ਵਰਤੋਂ ਵਿਹਾਰ ਕਰਦਾ ਹੈ ਉਸ ਦੀ ਰੱਖਿਆ ਦਾ ਫ਼ਿਕਰ ਰੱਬ ਨੂੰ ਹੈ ਤੇ ਉਸ ਦੇ ਸਭ ਦੁਸ਼ਮਨ ਦੋਸਤ ਹੋ ਜਾਂਦੇ ਹਨ।"

ਇਲਤਮਸ਼ ਨੇ ਖਵਾਜਾ ਬਖ਼ਤਿਆਰ ਕਾਕੀ ਨੂੰ ਸ਼ੇਖ ਉਲ ਇਸਲਾਮ ਦੀ ਪਦਵੀ ਉੱਤੇ ਭੀ ਨਿਯੁਕਤ ਕਰਨਾ ਚਾਹਿਆ ਪਰ ਖਵਾਜਾ ਨੇ ਨਾਂਹ ਕਰ ਦਿੱਤੀ; ਉਸ ਦੀ ਇਸ ਨਾਂਹ ਪਿੱਛੇ ਕਾਰਨ ਸੂਫ਼ੀ ਤੇ ਖਾਸ ਕਰਕੇ ਚਿਸ਼ਤੀ ਸਿਲਸਿਲੇ ਦੇ ਸੂਫੀਆਂ ਦੀ ਪਰੰਪਰਾ ਤੇ ਉਪਦੇਸ਼ ਸੀ ਕਿ ਬਾਦਸ਼ਾਹਾਂ ਤੇ ਉਨ੍ਹਾਂ ਦੀਆਂ ਨੌਕਰੀਆਂ ਤੇ ਪਦਵੀਆਂ ਤੋਂ ਬਚੋ।

ਸੋ ਸ਼ੇਖ ਉਲ ਇਸਲਾਮ ਦੀ ਪਦਵੀ ਸ਼ੇਖ ਨਜ਼ਮੁਦਦੀਨ ਸੁਘਰਾ ਨੂੰ ਦਿੱਤੀ ਗਈ। ਉਹ ਆਪਣੇ ਈਰਖੀ ਸੁਭਾਅ ਅਨੁਸਾਰ ਖ਼ਵਾਜਾ ਕੁਤਬੁਦੀਨ ਨਾਲ ਭੀ ਈਰਖਾ ਕਰਦਾ ਸੀ। ਸੋ ਮੁਰਸ਼ਦ ਖਵਾਜਾ ਮੁਅਈਉਨਦੀਨ ਚਿਸ਼ਤੀ ਨੇ ਆਪਣੇ ਮੁਰੀਦ ਨੂੰ ਦਿੱਲੀ ਛੱਡ ਕੇ ਆਪਣੇ ਨਾਲ ਅਜਮੇਰ ਚੱਲਣ ਦਾ ਹੁਕਮ ਦਿੱਤਾ।

ਸ਼ਰਧਾਲੂ ਜਨਤਾ ਨੂੰ ਬਹੁਤ ਦੁੱਖ ਹੋਇਆ ਤੇ ਮੀਲਾਂ ਤਕ ਲੋਕ ਨਾਲ ਤੁਰੇ ਗਏ। ਸੁਲਤਾਨ ਇਲਤਮਸ਼ ਆਪ ਭੀ ਇਹਨਾਂ ਦੋਹਾਂ ਦਰਵੇਸ਼ਾਂ ਦੇ ਪਿੱਛੇ ਨਾਲ ਸਨ। ਇਹ ਵੇਖ ਕੇ ਖਵਾਜਾ ਮੁਅਈਉਨਦੀਨ ਚਿਸ਼ਤੀ ਤੇ ਖਵਾਜਾ ਬਖ਼ਤਿਆਰ ਕਾਕੀ ਨੂੰ ਦਿੱਲੀ ਵਿਚ ਠਹਿਰਣ ਦੀ ਆਗਿਆ ਦੇ ਦਿੱਤੀ। ਇਸ ਉੱਤੇ ਸੁਲਤਾਨ ਇੰਨਾ ਪ੍ਰਸੰਨ ਹੋਇਆ ਕਿ ਉਸ ਨੇ ਮੁਰਸ਼ਦ ਦੇ ਪੈਰ ਚੁੰਮੇਂ ਤੇ ਮਾਣ ਸਤਿਕਾਰ ਨਾਲ ਖਵਾਜਾ ਬਖ਼ਤਿਆਰ ਕਾਕੀ ਨੂੰ ਮੋੜ ਕੇ ਲੈ ਆਇਆ। ਦਿੱਲੀ ਵਿਚ ਹੀ ਇਨ੍ਹਾਂ ਦੀ ਮ੍ਰਿਤੂ ਸੰਨ 1235 ਵਿਚ ਹੋਈ। ਇਨ੍ਹਾਂ ਨੂੰ ਮਹਰੋਲੀ (ਦਿੱਲੀ ਤੋਂ 7 ਮੀਲ) ਦਫਨਾਇਆ ਗਿਆ। ਉਹ ਥਾਂ ਇਨ੍ਹਾਂ ਨੇ ਆਪ ਹੀ ਆਪਣੀ ਕਬਰ ਲਈ ਚੁਣੀ ਸੀ। ਇਨ੍ਹਾਂ ਦੇ 9 ਖਾਸ ਚੇਲੇ ਸਨ ਜਿਨ੍ਹਾਂ ਵਿਚੋਂ ਦੋ ਪ੍ਰਸਿੱਧ ਹਨ।

(1) ਸ਼ੇਖ ਫ਼ਰੀਦ ਮਸਊਦ (ਬਾਬਾ ਫ਼ਰੀਦ)

(2) ਸ਼ੇਖ ਬਦਰੁਦਦੀਨ ਜੋ ਸ਼ਾਇਰ (ਕਵੀ) ਭੀ ਸੀ ਤੇ ਬਹੁਤ ਚੰਗਾ ਭਾਸ਼ਨਕਾਰ ਭੀ।[19]

ਸੂਫ਼ੀ ਜਲਾਲੁਦੀਨ ਦਿੱਲੀ ਜਾਂਦੇ ਰਾਹ ਵਿਚ ਕਹਤਵਾਲ ਠਹਿਰੇ। ਉਨ੍ਹਾਂ ਨੂੰ ਦੱਸਿਆ ਗਿਆ, "ਸੂਫ਼ੀ ਫ਼ਕੀਰ ਤਾਂ ਏਥੇ ਕੋਈ ਨਹੀਂ ਪਰ ਕਾਜ਼ੀ ਦਾ ਪੁੱਤਰ ਫ਼ਰੀਦਦੀਨ ਹੈ, ਉਸ ਨੂੰ ਭਾਵੇਂ ਬਹੁਤ ਕਰਕੇ 'ਕਾਦੀ[20] ਬੱਚਾ ਦੀਵਾਨਾ' ਹੀ ਕਿਹਾ ਜਾਂਦਾ ਹੈ।" ਕਈਆਂ ਨੇ ਲਿਖਿਆ ਹੈ ਕਿ ਸੂਫ਼ੀ ਜਲਾਲੁਦੀਨ ਕੋਲ ਸ਼ਿਕਾਇਤ ਕੀਤੀ ਗਈ ਕਿ ਮੁੰਡਾ ਕਮਲਾ ਹੋ ਗਿਆ ਹੈ ਅਤੇ ਸਾਰਾ ਦਿਨ ਮਸੀਤ ਦੇ ਪਿੱਛੇ ਬੰਦਗੀ ਕਰਦਾ ਤੇ ਨਿਮਾਜ਼ ਪੜ੍ਹਦਾ ਰਹਿੰਦਾ ਹੈ, ਖਾਣ ਪੀਣ ਜਾਂ ਸੌਣ ਦੀ ਪਰਵਾਹ ਨਹੀਂ ਕਰਦਾ।

ਸ਼ੇਖ ਜਲਾਲੁਦੀਨ ਤਬਰੇਜ਼ੀ ਅਜੇਹੇ ਮਸਤ ਮਲੰਗ ਨੂੰ ਵੇਖਣ ਜਾਂ ਮਿਲਣ ਲਈ ਤੁਰ ਪਏ। ਰਾਹ ਵਿਚ ਕਿਸੇ ਨੇ ਇਕ ਅਨਾਰ ਫ਼ਕੀਰ ਨੂੰ ਪੇਸ਼ ਕੀਤਾ। ਉਹ ਲੈ ਕੇ ਜਲਾਲੁਦੀਨ ਫ਼ਰੀਦ ਕੋਲ ਪੁੱਜੇ ਤੇ ਉਹੀ ਫਲ ਫ਼ਰੀਦ ਨੂੰ ਅੱਗੇ ਦੇਣਾ ਚਾਹਿਆ। ਫ਼ਰੀਦ ਉਸ ਦਿਨ ਰੋਜ਼ੇ[21] ਵਿਚ ਸੀ। ਸੋ ਜਲਾਲੁਦੀਨ ਨੇ ਇਕੱਲਿਆਂ ਹੀ ਉਹ ਫਲ ਖਾਧਾ। ਉਨ੍ਹਾਂ ਦੇ ਜਾਣ ਤੋਂ ਪਿੱਛੋਂ ਫ਼ਰੀਦ ਨੇ ਉਸ ਦਾ ਇਕ ਦਾਣਾ ਭੁੰਜੇ ਪਿਆ ਡਿਠਾ। ਉਸ ਨੇ ਉਹ ਫ਼ਕੀਰ ਤੋਂ ਮਿਲਿਆ ਪ੍ਰਸ਼ਾਦ (ਕ੍ਰਿਪਾ) ਜਾਣ ਕੇ ਦਸਤਾਰ (ਪਟਕੇ) ਵਿਚ ਲੜ ਨਾਲ ਬੰਨ੍ਹ ਲਿਆ। ਸ਼ਾਮ ਨੂੰ ਰੋਜ਼ਾ ਖੋਲ੍ਹਣ ਦੇ ਵੇਲੇ (ਇਫ਼ਤਾਰ) ਫ਼ਰੀਦ ਨੇ ਉਹ ਖਾਧਾ। ਇਹ ਇਕੋ ਬੀਜ ਦੇ ਖਾਣ ਨਾਲ ਫ਼ਰੀਦ ਮਸਊਦ ਨੂੰ ਜਾਪਿਆ ਕਿ ਉਸ ਦੇ ਕਪਾਟ ਖੁਲ੍ਹ ਗਏ ਹਨ ਤੇ ਉਸ ਦੇ ਅੰਦਰ ਗਿਆਨ ਦਾ ਚਾਨਣ ਹੋ ਗਿਆ ਹੈ। ਫ਼ਰੀਦ ਨੂੰ ਪਛਤਾਵਾ ਹੀ ਲੱਗਾ ਕਿ ਮੈਂ ਸਾਰਾ ਫਲ ਕਿਉਂ ਨਾ ਖਾ ਲਿਆ, ਖਵਰੇ ਮੈਨੂੰ ਕਿੰਨਾ ਪ੍ਰਕਾਸ਼ ਹੋ ਜਾਂਦਾ।

ਬਚਪਨ ਵਿਚ ਹੀ ਫ਼ਰੀਦ ਕਿੰਨੀ ਸਾਦਗੀ ਜਾਂ ਗ਼ਰੀਬੀ ਵਿਚ ਗੁਜ਼ਾਰਾ ਕਰਦਾ ਸੀ ਤੇ

ਉਸ ਦੀ ਮਸਤੀ ਉਸ ਨੂੰ ਕਿਵੇਂ ਉਸ ਦਾ ਆਪਾ ਭੀ ਭੁਲਾ ਛਡਦੀ ਸੀ। ਇਸ ਗੱਲ ਦਾ ਪਤਾ ਇਸ ਘਟਨਾ ਤੋਂ ਲਗਦਾ ਹੈ ਕਿ ਫ਼ਰੀਦ ਨੂੰ ਜਲਾਲੁਦੀਨ ਤਬਰੇਜ਼ੀ ਨਾਲ ਗੱਲਬਾਤ ਕਰਦਿਆਂ ਹੀ ਹੋਸ਼ ਆਈ ਕਿ ਉਸ ਦਾ ਪਜਾਮਾ ਕਈ ਥਾਵਾਂ ਤੋਂ ਪਾਟਾ ਹੋਇਆ ਹੈ। ਗੱਲਬਾਤ ਵਿਚ ਉਸ ਨੂੰ ਪਜਾਮੇ ਦੇ ਵੱਲ ਠੀਕ ਕਰਦਾ ਵੇਖ ਕੇ ਸ਼ੇਖ਼ ਜਲਾਲੁਦੀਨ ਨੇ ਕਿਹਾ "ਫ਼ਰੀਦ, ਘਬਰਾਉਣ ਜਾਂ ਸ਼ਰਮਾਉਣ ਦੀ ਕੋਈ ਗੱਲ ਨਹੀਂ। ਮੈਨੂੰ ਬੁਖ਼ਾਰੇ ਦੇ ਇਕ ਅਧਿਐਨ ਤੇ ਬੰਦਗੀ ਵਿਚ ਰੁਝੇ ਦਰਵੇਸ਼ ਦਾ ਪਤਾ ਹੈ, ਜਿਸ ਕੋਲ ਕੋਈ ਪਜਾਮਾ (ਇਜ਼ਾਰ) ਨਹੀਂ ਸੀ। ਉਹ ਸੱਤ ਸਾਲ ਕੇਵਲ ਜਾਂਘੀਏ (ਫ਼ੁਤਾਹ) ਵਿਚ ਹੀ ਰਿਹਾ ਸੀ। ਦੇਖ ਮੌਲਾ ਦੇ ਰੰਗ ਕੀ ਹੁੰਦਾ ਹੈ।"

ਮੁਲਤਾਨ[22] ਮਿੱਟੀ ਘੱਟੇ, ਗਰਮੀ ਤੇ ਕਬਰਸਤਾਨਾਂ ਦੇ ਨਾਲ ਫ਼ਕੀਰਾਂ ਦਾ ਭੀ ਕੇਂਦਰ ਚਿਰਾਂ ਤੋਂ ਹੈ। ਇਸੇ ਲਈ ਪੁਰਾਣੀ ਕਹਾਵਤ ਹੈ:

*ਚਾਰ ਚੀਜ਼ ਈਂ ਤੋਹਫ਼ਾ ਏ ਮੁਲਤਾਨ।*
*ਗਰਦ, ਗਰਮਾ, ਗਦਾ ਔ ਗੋਰਸਤਾਨ।*

ਅਰਥਾਤ—ਚਾਰ ਚੀਜ਼ਾਂ ਮੁਲਤਾਨ ਦਾ ਤੋਹਫ਼ਾ ਹਨ, ਮਿੱਟੀ ਘੱਟਾ, ਗਰਮੀ, ਫ਼ਕੀਰ ਤੇ ਕਬਰਸਤਾਨ।

ਗੁਰੂ ਨਾਨਕ ਦੇਵ ਜੀ ਦੇ ਮੁਲਤਾਨ ਜਾਣ ਉੱਤੇ ਫ਼ਕੀਰ ਦੁੱਧ ਦਾ ਪਿਆਲਾ ਭਰ ਕੇ ਆ ਮਿਲੇ ਸਨ। ਉਨ੍ਹਾਂ ਦਾ ਭਾਵ ਭੀ ਇਹੀ ਸੀ ਕਿ ਮੁਲਤਾਨ ਫ਼ਕੀਰਾਂ ਨਾਲ ਅੱਗੇ ਹੀ ਭਰਪੂਰ ਹੈ ਪਰ ਗੁਰੂ ਜੀ ਨੇ ਇਕ ਚੰਬੇਲੀ ਦਾ ਫੁੱਲ ਦੁੱਧ ਉੱਤੇ ਰਖ ਕੇ ਸੰਕੇਤ ਦੇ ਦਿੱਤਾ ਸੀ ਕਿ ਮੈਂ ਇਸ ਵਾਂਗ ਖ਼ੁਸ਼ਬੋ ਹੀ ਦੇਵਾਂਗਾ, ਥਾਂ ਨਹੀਂ ਮੱਲਦਾ ਤੇ ਦੁੱਧ ਨਹੀਂ ਡੋਲ੍ਹਦਾ।

ਇਸ ਸਮੇਂ ਤਕ ਫ਼ਰੀਦ ਦੀ ਉਮਰ 18 ਵਰ੍ਹੇ ਤਕ ਹੋ ਚੁੱਕੀ ਸੀ। ਉਹ ਆਪਣੀ ਸਿੱਖਿਆ ਤੇ ਵਿੱਦਿਆ ਲਈ ਮੁਲਤਾਨ[23] ਚਲਾ ਗਿਆ। ਜਿਵੇਂ ਅੰਗਰੇਜ਼ੀ ਰਾਜ ਦੇ ਵੇਲੇ ਦੇ ਸਕੂਲਾਂ ਤੋਂ ਪਹਿਲਾਂ ਮੰਦਰਾਂ, ਗੁਰਦੁਆਰਿਆਂ ਤੇ ਮਸੀਤਾਂ ਵਿਚ ਹੀ ਜਾ ਕੇ ਬੱਚੇ ਵਿੱਦਿਆ ਪ੍ਰਾਪਤ ਕਰਦੇ ਸਨ ਉਸੇ ਤਰ੍ਹਾਂ ਉਸ ਸਮੇਂ (12ਵੀਂ ਸਦੀ) ਮੁਲਤਾਨ ਵਿਚ ਭੀ ਸੀ। ਫ਼ਰੀਦ ਨੇ ਮੁਲਤਾਨ ਜਾ ਕੇ ਮੌਲਾਨਾ ਮਿਨਹਾਜੁਦਦੀਨ ਤ੍ਰਿਮੀਧੀ ਦੀ ਮਸੀਤ ਵਿਚ ਚਲਦੇ ਮਦਰਸੇ ਵਿਚ ਪੜ੍ਹਨਾ ਆਰੰਭ ਕੀਤਾ। ਇਹ ਮਸੀਤ 'ਹਲਵਾਈ ਦੀ ਸਰਾਂ' ਦੇ ਨੇੜੇ ਸੀ। ਇਥੇ ਉਸ ਨੇ ਸਾਰਾ ਕੁਰਆਨ ਮਜੀਦ ਜ਼ਬਾਨੀ ਯਾਦ (ਹਿਫਜ਼) ਕਰ ਲਿਆ ਤੇ ਹਰ ਰੋਜ਼ ਦਿਨ ਭਰ ਵਿਚ ਇਕ ਵਾਰ ਜ਼ਬਾਨੀ ਹੀ ਸਾਰਾ ਪੜ੍ਹਦਾ ਸੀ। 'ਹਾਫਜ਼' ਸ਼ਬਦ ਮੁਸਲਮਾਨਾਂ ਵਿਚ ਉਸੇ ਵਿਅਕਤੀ ਲਈ ਹੈ, ਜਿਸ ਨੂੰ ਸਾਰਾ ਕੁਰਆਨ ਮਜੀਦ ਜ਼ਬਾਨੀ ਯਾਦ ਹੋਵੇ।

ਇਸੇ ਮਸੀਤ ਵਿਚ ਸਮੇਂ ਦੇ ਪ੍ਰਸਿੱਧ ਸੂਫ਼ੀ ਖਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ, (ਜਿਨ੍ਹਾਂ ਦੇ ਜੀਵਨ ਸਮਾਚਾਰ ਇਸੇ ਕਾਂਡ ਵਿਚ ਆਪ ਨੇ ਪਿੱਛੇ ਪੜ੍ਹੇ ਹਨ) ਨੇ ਓਸ ਜਾਂ ਔਸ ਤੋਂ ਵਾਪਸ ਆਉਂਦਿਆਂ ਪੜਾਅ ਕੀਤਾ। ਫ਼ਰੀਦ ਉਨ੍ਹਾਂ ਦਿਨਾਂ ਵਿਚ 'ਨਾਫ਼ਾ', (ਮੁਸਲਮਾਨੀ ਮਜ਼ਹਬ ਦੇ ਨਿਯਮ, ਸ਼ਰ੍ਹਾ) ਦੀ ਪੁਸਤਕ ਪੜ੍ਹਦਾ ਸੀ। ਉਸ ਨੂੰ ਆਪਣੀ ਆਤਮਕ ਦ੍ਰਿਸ਼ਟੀ ਨਾਲ ਖਵਾਜਾ ਬਖ਼ਤਿਆਰ ਕਾਕੀ ਵਿਚ ਅੱਲ੍ਹਾ ਪਾਕ (ਰੱਬ) ਨੂੰ ਮਿਲਾਉਣ ਵਾਲਾ ਰਹਿਬਰ

(ਪੀਰ, ਮੁਰਸ਼ਦ) ਦਿਸ ਪਿਆ। ਖਵਾਜਾ ਕੁਤਬੁਦੀਨ ਆਪਣੇ ਨਿਯਮ ਅਨੁਸਾਰ ਉੱਥੇ ਪੁੱਜਣ ਤੋਂ ਝਟ ਹੀ ਪਿੱਛੋਂ ਰੱਬ ਦੀ ਯਾਦ ਵਿਚ ਮਗਨ ਹੋ ਗਏ। ਫ਼ਰੀਦ ਇਹ ਦੇਖ ਕੇ ਉਨ੍ਹਾਂ ਦੇ ਸਾਹਮਣੇ ਆਪਣੀ ਕਿਤਾਬ ਲੈ ਕੇ ਜਾ ਬੈਠਾ ਤੇ ਉਡੀਕਣ ਲੱਗਾ ਕਿ ਕਦ ਉਹ ਨਿਮਾਜ਼ ਤੇ ਬੰਦਗੀ ਤੋਂ ਅੱਖਾਂ ਖੋਲ੍ਹਣ।

ਅੰਤ ਖ਼ਵਾਜਾ ਨੇ ਅੱਖ ਖੋਲ੍ਹੀ ਤੇ ਪਿਆਰ ਨਾਲ ਪੁੱਛਿਆ, ਮੌਲਾਨਾ[24] ਇਹ ਕੀ ਪੜ੍ਹਦਾ ਹੈਂ? ਫ਼ਰੀਦ—'ਜੀ ਨਾਫ਼ਾ'

ਖਵਾਜਾ "ਖ਼ੁਦਾ ਤੇਰੇ ਅਧਿਐਨ ਵਿਚੋਂ ਤੈਨੂੰ ਮੁਨਾਫ਼ਾ (ਨਫ਼ਾ, ਲਾਭ) ਦੇਵੇ।"

ਫ਼ਰੀਦ—"ਮੇਰਾ ਨਫ਼ਾ ਆਪ ਦੀ ਰਹਿਮਤ (ਕਿਰਪਾ) ਤੇ ਅਸੀਸ ਵਿਚ ਹੈ।" ਇਹ ਕਹਿੰਦਿਆਂ ਹੀ ਫ਼ਰੀਦ ਨੇ ਆਪਣਾ ਸਿਰ ਖਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਦੇ ਚਰਨਾਂ ਉੱਤੇ ਟਿਕਾ ਦਿੱਤਾ ਤੇ ਤਰਲੇ ਨਾਲ ਕਿਹਾ :

*ਤੂੰ ਜਿਸ ਪਾਸ ਲੰਘਾਏਂ, ਸਾਈਂ, ਸਦਾ ਲਈ ਉਹ ਤਰਦਾ ਏ।*
*ਤੇਰੇ ਦਰ ਤੇ ਆਏ ਸਵਾਲੀ, ਝੋਲੀ ਆਪਣੀ ਭਰਦਾ ਏ।*
*ਜ਼ੱਰੇ ਨਿਮਾਣੇ ਵੱਲ ਇਕ ਪਲ ਭੀ, ਨਜ਼ਰ ਮੇਹਰ ਦੀ ਕਰ ਦੇਵੇਂ।*
*ਸੌ ਸੂਰਜ ਤੇ ਵੱਧ ਕੇ ਚਮਕੇ, ਦੁਨੀਆਂ ਰੋਸ਼ਨ ਕਰਦਾ ਏ।*[25]

ਖਵਾਜਾ ਨੇ ਉਸ ਨੂੰ ਚੁੱਕਿਆ, ਪਿਆਰ ਕੀਤਾ ਤੇ ਆਪਣਾ ਸ਼ਿਸ਼ ਬਣਾਉਣਾ ਪਰਵਾਨ ਕਰ ਲਿਆ।

ਥੋੜ੍ਹੇ ਦਿਨਾਂ ਦੇ ਪੜਾਅ ਬਾਅਦ ਖਵਾਜਾ ਬਖ਼ਤਿਆਰ ਕਾਕੀ, ਉੱਥੋਂ ਅੱਗੇ ਸ਼ੇਖ ਬਹਾਉਦੀਨ ਜਕਰੀਆ ਦੇ ਸੰਕੇਤਕ ਸੁਝਾਉ ਅਨੁਸਾਰ ਦਿੱਲੀ ਤੁਰ ਗਏ ਕਿਉਂਕਿ ਜ਼ਕਰੀਆ ਦੀ ਸੋਚ ਅਨੁਸਾਰ ਖਵਾਜਾ ਦਾ ਉੱਥੇ ਟਿਕਣਾ ਉਸ ਦੀ (ਜ਼ਕਰੀਆ ਦੀ) ਆਪਣੀ ਵਲਾਇਤ[26] ਵਿਚ ਅਯੋਗ ਦਖ਼ਲ ਸੀ। ਫ਼ਰੀਦ ਕਾਫ਼ੀ ਸਮਾਂ ਮੁਲਤਾਨ ਵਿਚ ਜਿੱਥੇ ਪਹਿਲਾਂ ਖਵਾਜਾ ਬਖ਼ਤਿਆਰ ਕਾਕੀ ਭੀ ਕੁਝ ਚਿਰ ਰਹਿ ਕੇ ਗਏ ਸਨ, ਆਪਣੇ ਪੀਰ ਦੀ ਆਗਿਆ ਅਨੁਸਾਰ ਰਿਹਾ ਤੇ ਉਸ ਦੀ ਦਿੱਤੀ ਸੇਧ ਅਨੁਸਾਰ ਸਿੱਖਿਆ ਪ੍ਰਾਪਤ ਕਰਦਾ ਰਿਹਾ। ਇਹ ਭੀ ਵਰਣਨ ਮਿਲਦਾ ਹੈ ਕਿ ਉਹ ਹੋਰ ਉਚੇਰੀ ਵਿੱਦਿਆ ਲਈ ਕੰਧਾਰ ਭੀ ਗਿਆ ਅਤੇ ਪੰਜ ਵਰ੍ਹੇ ਰਹਿ ਕੇ ਆਪਣੇ ਆਪ ਨੂੰ ਵਧੇਰੇ ਗਿਆਨਵਾਨ ਬਣਾਇਆ। ਇਉਂ ਧਾਰਮਿਕ ਕਿਤਾਬਾਂ ਤੇ ਹੋਰ ਗਿਆਨ ਪ੍ਰਾਪਤੀ ਵਿਚ ਅਨੇਕਾਂ ਵਰ੍ਹੇ ਉਸ ਨੇ ਲਾਏ। ਇਹ ਪਤਾ ਲਗਦਾ ਹੈ ਕਿ ਉਸ ਦੇ ਪਿਤਾ ਜਮਾਲਦੀਨ ਨੂੰ ਕਾਜ਼ੀ ਸ਼ੁਐਬ ਦੀ ਮ੍ਰਿਤੂ ਤੋਂ ਪਿੱਛੋਂ ਕਹਤਵਾਲ ਦਾ ਕਾਜ਼ੀ ਬਣਾ ਦਿੱਤਾ ਗਿਆ ਸੀ।

ਇਸ ਵਰਣਨ ਤੋਂ ਇਹ ਭੀ ਸਪਸ਼ਟ ਹੈ ਕਿ ਫ਼ਰੀਦ ਨੇ ਮੁਲਤਾਨ ਤੋਂ ਪਹਿਲੀ ਵਾਰ ਚਲੇ ਜਾਣ ਤੋਂ ਪਿੱਛੋਂ ਮੁੜ ਕਹਤਵਾਲ ਜਾਂ ਮਾਂ, ਬਾਪ ਤੇ ਭਰਾਵਾਂ ਵੱਲ ਵਾਗਾ ਨਹੀਂ ਮੋੜੀਆਂ। ਇਸ ਤੋਂ ਇਹ ਭੀ ਸੂੰਹ ਮਿਲਦੀ ਹੈ ਕਿ ਉਹ ਫ਼ਕੀਰੀ ਦੀ ਮੰਜ਼ਲ ਦੀ ਪੌੜੀ ਦੇ ਪਹਿਲੇ ਡੰਡੇ 'ਤਿਆਗ' ਉੱਤੇ ਵਿੱਦਿਆ ਪ੍ਰਾਪਤੀ ਦੇ ਦਿਨਾਂ ਵਿਚ ਹੀ ਚੜ੍ਹ ਗਿਆ ਸੀ। ਪੁਰਾਤਨ ਪੁਸਤਕਾਂ ਇੰਨਾ ਦੱਸਦੀਆਂ ਹਨ ਕਿ ਕਾਜ਼ੀ ਸ਼ੁਐਬ ਦੇ ਦੇਹਾਂਤ ਪਿੱਛੋਂ ਫ਼ਰੀਦ

ਮਸਊਦ ਦੇ ਪਿਤਾ ਜਮਾਲਦੀਨ ਨੂੰ ਕਹਤਵਾਲ ਦਾ ਕਾਜ਼ੀ ਬਣਾਇਆ ਗਿਆ ਪਰ ਉਸ ਦੀ ਮ੍ਰਿਤੂ ਸਬੰਧੀ ਤੇ ਚਾਚੇ ਤਾਇਆਂ ਸਬੰਧੀ ਕੋਈ ਵਰਣਨ ਨਹੀਂ ਮਿਲਦਾ।

ਫ਼ਰੀਦ ਦਾ ਇਕ ਸਲੋਕ ਭੀ ਹੈ :

*ਫ਼ਰੀਦਾ ਕਿਥੈ ਤੈਡੇ ਮਾਪਿਆਂ ਜਿਨ੍ਹਾਂ ਤੂੰ ਜਣਿਓਹ।*
*ਤੈਂ ਪਾਸਹੁੰ ਓਇ ਲਦ ਗਏ, ਤੂੰ ਅਜੇ ਨਾ ਪਤੀਣਿਓਹਿ* [3]

ਨਹੀਂ ਤਾਂ 'ਮਾਤਾ' ਦੇ ਮਨ ਦੀ ਮਮਤਾ ਦੀ ਇੰਨੀ ਚੁੱਪ ਧਾਰਨੀ ਸੁਭਾਵਕ ਤੇ ਪ੍ਰਕਿਰਤਕ ਭਾਂਤ ਸੰਭਵ ਨਹੀਂ। ਉਸ ਵੱਲੋਂ ਭੀ ਮੁਲਤਾਨ ਤਕ ਭੀ ਪੁੱਤਰ ਨੂੰ ਮਿਲਣ ਲਈ ਨਾ ਆਉਣਾ, ਨਾ ਸਦਣਾ, ਨਾ ਫ਼ਰੀਦ ਦਾ ਇਕ ਵਾਰ ਭੀ ਮੁੜ ਕਹਤਵਾਲ ਜਾਣਾ ਸਾਡੀ ਧਾਰਨਾ ਨੂੰ ਹੋਰ ਦ੍ਰਿੜ੍ਹ ਕਰਦੇ ਹਨ।

ਕੁਝ ਚਿਰ ਪਿੱਛੋਂ (ਬਾਬਾ) ਫ਼ਰੀਦੁਦੀਨ ਭੀ ਦਿੱਲੀ ਪੁੱਜ ਗਿਆ ਜਿੱਥੇ ਕੁਝ ਬਹੁਤ ਪ੍ਰਸਿੱਧ ਵਿਅਕਤੀਆਂ ਦੀ ਹਾਜ਼ਰੀ ਵਿਚ ਫ਼ਰੀਦੁਦੀਨ ਨੂੰ ਖਵਾਜਾ ਬਖ਼ਤਿਆਰ ਕਾਕੀ ਨੇ ਸੂਫ਼ੀ ਨਿਯਮਾਂ ਅਨੁਸਾਰ ਬਾਕਾਇਦਾ ਆਪਣਾ ਮੁਰੀਦ (ਸ਼ਿਸ਼, ਚੇਲਾ) ਬਣਾਇਆ ਅਰਥਾਤ ਬਾਇਅਤ ਕੀਤੀ।

ਸਮੇਂ ਦੀਆਂ ਪ੍ਰਸਿੱਧ ਹਸਤੀਆਂ ਵਿਚੋਂ ਇਕ ਤਾਂ ਕਾਜ਼ੀ ਹੀਮਉਦਦੀਨ ਨਾਗੋਰੀ ਸੀ ਜੋ ਸ਼ੇਖ ਸ਼ਹਾਬੁਦੀਨ ਸੁਹਰਾਵਰਦੀ ਦਾ ਮੁਰੀਦ, ਖਵਾਜਾ ਬਖਤਿਆਰ ਕਾਕੀ ਦਾ ਗੂੜ੍ਹਾ ਮਿੱਤਰ ਤੇ ਹੋਰਨਾਂ ਵੱਲੋਂ ਸਤਿਕਾਰਿਤ ਵਿਦਵਾਨ ਸੀ। ਉਸ ਨੇ ਕਈ ਪੁਸਤਕਾਂ ਭੀ ਲਿਖੀਆਂ। ਉਸ ਨੇ ਦਿੱਲੀ ਵਿਚ ਸਮਾਅ (ਸੂਫ਼ੀਆਂ ਦੇ ਭੋਜਨ ਮੰਡਲ) ਪ੍ਰਚਲਤ ਕੀਤੇ। ਦੂਜਾ ਸਯਦ ਨੂਰਦੀਨ ਮੁਬਾਰਕ ਗਜ਼ਨਵੀ ਸੁਹਰਾਵਰਦੀ ਸੀ। ਉਹ ਸ਼ੇਖ ਸ਼ਹਾਬੁਦੀਨ ਦਾ ਮੁਰੀਦ ਸੀ ਤੇ ਆਲਮ ਫਾਜ਼ਲ (ਵਿਦਵਾਨ ਤੇ ਰੱਬੀ ਮੇਹਰ ਦਾ ਪਾਤਰ) ਸੀ। ਉਹ ਬਾਦਸ਼ਾਹ ਇਲਤਮਸ਼ ਵੱਲੋਂ ਸ਼ੇਖਉਲ ਇਸਲਾਮ ਨਿਯੁਕਤ ਕੀਤਾ ਗਿਆ ਸੀ। ਦਿੱਲੀ ਦੇ ਲੋਕ ਉਸ ਨੂੰ 'ਮੀਰ ਦਿੱਲੀ' ਕਹਿੰਦੇ ਸਨ। ਇਸੇ ਤਰ੍ਹਾਂ ਮੌਲਾਨਾ ਅਲਾਉਦੀਨ ਕਿਰਮਾਨੀ, ਸ਼ੇਖ ਨਜ਼ਾਮਦੀਨ ਅਬੁਲ, ਮੌਲਾਨਾ ਸ਼ਮਸੁਦਦੀਨ ਤੁਰਕ ਤੇ ਖਵਾਜਾ ਮੁਅਈਉਨ ਦੋਜ਼ ਆਦਿ ਦੇ ਨਾਂ ਦੱਸੇ ਗਏ ਹਨ।

ਇਨ੍ਹਾਂ ਨਾਵਾਂ ਤੋਂ ਇਕ ਗੱਲ ਸਪਸ਼ਟ ਹੈ ਕਿ ਸੂਫ਼ੀਆਂ ਦੀ ਪਰਸਪਰ ਸੰਗਤ ਤੇ ਮੇਲ ਮਿਲਾਪ ਵਿਚ ਸਿਲਸਿਲੇ, ਦੇਸ਼, ਫ਼ਿਰਕੇ ਆਦਿ ਦਾ ਕੋਈ ਵਿਤਕਰਾ ਜਾਂ ਭਿੰਨ ਭੇਦ ਨਹੀਂ ਸੀ ਤੇ ਨਾ ਹੀ ਊਚ-ਨੀਚ ਦਾ ਕੋਈ ਵਿਚਾਰ ਸੀ।

## ਸੰਕੇਤ ਤੇ ਹਵਾਲੇ

1. ਨਿਜ਼ਾਮੀ ਦੀ ਅੰਗਰੇਜ਼ੀ ਪੁਸਤਕ *'ਲਾਈਫ ਐਂਡ ਟਾਈਮਜ਼ ਆਫ ਸ਼ੇਖ ਫ਼ਰੀਦ ਗੰਜਿ ਸ਼ਕਰ'* ਦੀ ਭੂਮਿਕਾ ਸਫ਼ਾ 5.
2. ਕੇ. ਏ. ਨਿਜ਼ਾਮੀ ਨੇ ਉਪਰੋਕਤ ਭੂਮਿਕਾ ਵਿਚ ਅਜਿਹੀਆਂ ਤੇ ਸਮਕਾਲੀ ਫ਼ਾਰਸੀ ਆਦਿ ਦੀਆਂ ਪੁਸਤਕਾਂ ਦਾ ਬਿਉਰਾ ਦਿੱਤਾ ਹੈ। ਨਾਲ ਹੀ ਉਨ੍ਹਾਂ ਦੱਸਿਆ ਹੈ ਕਿ ਸਮਾਂ ਬੀਤਣ ਨਾਲ ਕਹਾਣੀਆਂ ਤੇ ਘਟਨਾਵਾਂ ਜੋ ਕਿਸੇ ਸੰਤ ਮਹਾਤਮਾ ਦੁਆਲੇ ਇਕੱਤਰ ਹੋ ਜਾਂਦੀਆਂ ਹਨ, ਉਸ ਦੀ ਮਨੁੱਖੀ-ਰੂਪ

ਰੇਖਾ ਨੂੰ ਧੁੰਦਲਾ ਕਰ ਦਿੰਦੀਆਂ ਹਨ। ਇਹ ਕਾਲਪਨਿਕ ਕਹਾਣੀਆਂ ਉਨ੍ਹਾਂ ਲੋਕਾਂ ਦੀ ਮਾਨਸਿਕ ਦਸ਼ਾ ਤੇ ਦੱਸ ਸਕਦੀਆਂ ਹਨ ਜਿਨ੍ਹਾਂ ਵਿਚ ਉਹ ਵਿਅਕਤੀ ਵਿਚਰਿਆ ਪਰ ਇਹ ਸੰਤ ਮਹਾਤਮਾ ਦੇ ਵਿਅਕਤੀਤਵ ਤੇ ਉਸ ਦੇ ਉਪਦੇਸ਼ਾਂ ਨੂੰ ਸਮਝਣ ਵਿਚ ਸਾਡੀ ਕੋਈ ਸਹਾਇਤਾ ਨਹੀਂ ਕਰਦੀਆਂ। ਨਿਜ਼ਾਮੀ ਨੇ ਜਿਨ੍ਹਾਂ ਸਹਾਇਕ ਪੁਸਤਕਾਂ ਨੂੰ ਪੁਣ ਛਾਣ ਕੇ ਵਰਤਿਆ ਹੈ, ਉਨ੍ਹਾਂ ਦਾ ਸੰਖੇਪ ਵੇਰਵਾ ਇਉਂ ਹੈ :

(ੳ) ਫਵਾਇਦੁਲ ਫੁਆਦ (ਸ਼ੇਖ ਨਿਜ਼ਾਮਦੀਨ ਔਲੀਆ) ਵਿਚ ਅਮੀਰ ਹਸਨ ਸਿਜਜ਼ੀ ਰਾਹੀਂ ਸ਼ੇਖ ਨਜ਼ਾਮ ਦੀਨ ਦੀਆਂ ਦੱਸੀਆਂ ਕਥਾ ਕਹਾਣੀਆਂ ਤੇ ਘਟਨਾਵਾਂ ਹਨ। ਨਿਜ਼ਾਮਦੀਨ ਔਲੀਆ ਬਹੁਤ ਸਮਾਂ ਫ਼ਰੀਦ ਦੇ ਨਾਲ ਰਿਹਾ ਸੀ।

(ਅ) ਖੈਰ-ਉਲ ਮਜਾਲਿਸ—ਇਹ ਸ਼ੇਖ ਨਾਸਰੁਦੀਨ ਚਿਰਾਗ-ਇ-ਦਿਲੀ ਨਾਲ ਹੋਈਆਂ ਨਿਜ਼ਾਮਦੀਨ ਔਲੀਆ ਦੀ ਗੋਸ਼ਟਾਂ ਹਨ।

(ੲ) ਸੀਅਰੁਲ ਔਲੀਆ ਲੇਖਕ ਮੁਹੰਮਦ ਬਿਨ ਮੁਬਾਰਕ ਕਿਰਮਾਨੀ (ਅਮੀਰ ਖੁਰਦ) ਇਹ ਨਿਜ਼ਾਮਦੀਨ ਔਲੀਆ ਦਾ ਸ਼ਿਸ਼ ਸੀ। ਇਸ ਦਾ ਦਾਦਾ 18 ਵਰ੍ਹੇ ਬਾਬਾ ਫ਼ਰੀਦ ਦੇ ਨਾਲ ਇਕ ਸ਼ਰਧਾਲੂ ਸ਼ਿਸ਼ ਦੀ ਭਾਂਤ ਰਿਹਾ ਤੇ ਫ਼ਰੀਦ ਦੇ ਘਰ ਦਾ ਪ੍ਰਬੰਧ ਇਸ ਦੇ ਸਪੁਰਦ ਸੀ।

(ਸ) ਤਜ਼ਕਰੇ—

(i) ਸੀਅਰੁਲ ਅਭੀਦਨ, ਲੇਖਕ ਮੌਲਾਨਾ ਹਾਮਿਦ (ਜਮਾਲੀ), ਇਸ ਨੇ ਮੁਸਲਿਮ ਦੇਸ਼ਾਂ ਦੀ ਦੂਰ ਦੂਰ ਤਕ ਯਾਤਰਾ ਕੀਤੀ ਸੀ, ਅਤੇ ਫ਼ਕੀਰਾਂ ਦੇ ਹਾਲ ਸੁਤੰਤਰ ਰੂਪ ਵਿਚ ਇਕੱਤਰ ਕੀਤੇ ਸਨ।

(ii) 17ਵੀਂ ਸਦੀ ਵਿਚ, 'ਗੁਲਜ਼ਾਰਿ ਅਬਹਾਰ' ਆਦਿ 11 ਪੁਸਤਕਾਂ ਦੇ ਨਾਂ ਵਿਦਵਾਨ ਲੇਖਕ ਨੇ ਸਫ਼ਾ 7 'ਤੇ ਦਿੱਤੇ ਹਨ, ਭਾਵੇਂ ਉਨ੍ਹਾਂ ਵਿਚੋਂ ਬਹੁਤਿਆਂ ਦੇ ਬਹੁਤੇ ਭਾਗ ਨੂੰ ਭਰੋਸੇ ਯੋਗ ਸ੍ਰੋਤ ਨਹੀਂ ਮੰਨਿਆ।

3. ਕਈ ਪੁਸਤਕਾਂ ਜਿਵੇਂ *ਸੀਅਰਲ ਔਲੀਆ*, *ਸੀਅਰੁਲ ਅਕਤਾਬ*, *ਮਿਰਾਤੁਲ ਅਸਰਾਬ ਅਨੁਸਾਰ*, ਪ੍ਰੰਤੂ ਸੀਅਰੁਲ ਆਰਫੀਨ (ਜਮਾਲੀ) ਤੇ ਉਸ ਦੇ ਆਧਾਰ 'ਤੇ ਹੀ ਫਿਰਿਸ਼ਤਾ ਨੇ ਲਿਖਿਆ ਹੈ ਕਿ ਬਾਬਾ ਫ਼ਰੀਦ ਦੇ ਵਡਿਕਿਆਂ ਵਿਚੋਂ ਜਮਾਲ ਦੀਨ ਸੁਲੇਮਾਨ ਸਭ ਤੋਂ ਪਹਿਲਾਂ ਭਾਰਤ ਵਿਚ ਆਇਆ। (ਹਵਾਲਾ ਨਿਜ਼ਾਮੀ ਵਿਚ), ਸ਼ਬਦ 'ਕਾਜ਼ੀ' ਦੇ ਅਰਥ ਹਨ ਜੱਜ, ਨਿਆਂ ਜਾਂ ਫ਼ੈਸਲੇ ਕਰਨ ਵਾਲਾ ਮੁਸਲਮਾਨੀ ਰਾਜ ਵਿਚ ਕਾਜ਼ੀ ਹੀ ਫ਼ੈਸਲਾ ਦਿੰਦਾ ਸੀ।
4. 'ਗੁਜ਼' ਕਬੀਲੇ ਸੁਲਤਾਨ ਸੰਜਰ ਦੇ ਵਿਰੁੱਧ ਉਠੇ, ਉਸ ਨੂੰ ਕੈਦ ਕੀਤਾ, ਖੁਰਾਸਾਨ ਤੇ ਹੋਰ ਕਈ ਪ੍ਰਾਂਤ ਉਜਾੜੇ ਅਤੇ ਸੰਨ 1157 ਵਿਚ ਉਨ੍ਹਾਂ ਗਜ਼ਨੀ ਉੱਤੇ ਹਮਲਾ ਕੀਤਾ। ਖ਼ੁਸਰੋਸ਼ਾਹ ਉਨ੍ਹਾਂ ਦਾ ਟਾਕਰਾ ਨਾ ਕਰ ਸਕਿਆ ਤੇ ਭਾਰਤ ਵੱਲ ਆ ਗਿਆ। ਇਉਂ ਗਜ਼ਨੀ ਗੁਜ਼ ਕਬੀਲੇ ਦੇ ਅਧੀਨ ਹੋ ਗਿਆ ਜਿੱਥੇ ਕਿ ਉਨ੍ਹਾਂ ਨੇ 12 ਸਾਲ ਰਾਜ ਕੀਤਾ।
5. ਕੈਪਟਨ ਵੇਡ ਨੇ ਉਨ੍ਹਾਂ ਦੇ ਪੰਜਾਬ ਆਉਣ ਦਾ ਵੇਲਾ ਬਹਰਾਮ ਸ਼ਾਹ ਦੇ ਵਕਤ ਦੱਸਿਆ ਹੈ ਜੋ ਉਪਰੋਕਤ ਤੋਂ ਪਹਿਲਾਂ ਦਾ ਬਣਦਾ ਹੈ।
   (1.5 ਨਿਜ਼ਾਮੀ ਵਿਚ ਆਏ ਹਵਾਲਿਆਂ ਅਨੁਸਾਰ)
   ਪ੍ਰੋ. ਪ੍ਰੀਤਮ ਸਿੰਘ ਨੇ 'ਜਵਾਹਰ ਫ਼ਰੀਦੀ' ਦੇ ਹਵਾਲੇ ਨਾਲ ਸੰਨ 1125 ਵਿਚ ਉਨ੍ਹਾਂ ਦਾ ਪਹੁੰਚਣਾ ਲਿਖਿਆ ਹੈ। ਦੇਖੋ 'ਬਾਬਾ ਫ਼ਰੀਦ' ਦਾ ਸੰਖੇਪ ਜੀਵਨ ਨਾਂ ਦਾ ਲੇਖ ਪੁਸਤਕ *ਬਾਬਾ ਸ਼ੇਖ ਫ਼ਰੀਦ* ਸਫ਼ਾ 11.
6. ਸੀਅਰੁਲ ਦੇ ਕਰਤਾ ਅਲ੍ਹਾ ਦਿਯਹਾ ਚਿਸ਼ਤੀ ਨੇ ਕਾਜ਼ੀ ਸ਼ੁਐਬ ਨੂੰ ਸੁਲਤਾਨ ਮਹਿਮੂਦ ਗਜ਼ਨਵੀ ਦੀ ਭੈਣ ਦਾ ਪੁੱਤਰ ਦੱਸਿਆ ਹੈ, ਭਾਵੇਂ ਫਰਿਸ਼ਤਾ (ਮੁਹੰਮਦ ਕਾਸਮ ਹਿੰਦੂਸ਼ਾਹ ਅਸਤਰਾਬਾਦੀ (ਮ੍ਰਿਤੂ

1623/24) ਨੇ ਇੰਨਾ ਹੀ ਕਿਹਾ ਹੈ ਕਿ ਉਸ ਦਾ (ਫ਼ਰੀਦ ਦਾ) ਪਿਤਾ ਕਾਬਲ ਤੋਂ ਮੁਲਤਾਨ ਸ਼ਹਾਬੁਦੀਨ ਗੋਰੀ ਦੇ ਸਮੇਂ ਵਿਚ ਆਇਆ। (ਹਵਾਲਾ ਨਜ਼ਾਮੀ ਸਫਾ 10)

7. ਕਸੂਰ ਨੂੰ ਕੁਸ਼ਪਰ (ਸ੍ਰੀ ਰਾਮ ਚੰਦਰ ਅਵਤਾਰ ਦੇ ਪੁੱਤਰ ਦੇ ਨਾਂ ਤੇ) ਭੀ ਲਿਖਿਆ ਹੈ। ਇਹ ਫ਼ਕੀਰਾਂ ਤੇ ਧਾਰਮਿਕ ਵਿੱਦਿਆ ਦਾ ਕੇਂਦਰ ਰਿਹਾ ਹੈ। ਇਹ ਹੁਣ ਦੇ ਭਾਰਤ ਦੇ ਸਰਹਦੀ ਨਗਰ ਖੇਮਕਰਨ ਤੋਂ ਕੇਵਲ 7-8 ਕਿਲੋਮੀਟਰ ਹੈ। ਬੁਲ੍ਹੇ ਸ਼ਾਹ ਸੂਫ਼ੀ ਫ਼ਕੀਰ ਦਾ ਮਕਬਰਾ ਭੀ ਉਥੇ ਹੀ ਹੈ ਤੇ ਇੱਥੇ ਹੀ ਵਾਰਸ ਸ਼ਾਹ ਕੁਝ ਚਿਰ ਵਿੱਦਿਆ ਪ੍ਰਾਪਤੀ ਲਈ ਆ ਕੇ ਰਿਹਾ ਸੀ।
8. *ਸੀਅਰੁਲ ਔਲੀਆ*, ਸਫਾ 50; *ਨਿਜ਼ਾਮੀ*, ਫੁੱਟ ਨੋਟ ਸਫ਼ਾ 11 ਵਿਚ ਹਵਾਲਾ।
9. ਇਸ ਕਾਜ਼ੀ ਦੇ ਨਾਂ ਦਾ ਪਤਾ ਨਹੀਂ ਲੱਗ ਸਕਿਆ।
10. *ਨਿਜ਼ਾਮੀ*, ਸਫਾ 11.
11. ਪੁਰਤਾਨ ਫ਼ਾਰਸੀ ਪੁਸਤਕਾਂ ਵਿਚ ਕਹਤਵਾਲ ਨੂੰ ਭਿੰਨ ਭਿੰਨ ਤਰ੍ਹਾਂ ਲਿਖਿਆ ਮਿਲਦਾ ਹੈ। ਇਸੇ ਲਈ ਪੰਜਾਬੀ ਅੰਗਰੇਜ਼ੀ ਵਿਚ ਭੀ ਇਸ ਦੇ ਸ਼ਬਦ ਜੋੜ (ਹਿੱਜੇ ਜਾਂ Spellings) ਕਈ ਭਾਂਤ ਦੇ ਮਿਲਦੇ ਹਨ ਜਿਵੇਂ ਕਹਤਵਾਲਾ ਕੋਠੀਵਾਲ, ਬੂਲੂਵਾਲ, ਕੋਟਵਾਲ, ਖ਼ੇਤਵਾਲ, ਤੇ ਖਤਵਾਲ। ਪ੍ਰੋ. ਪ੍ਰੀਤਮ ਸਿੰਘ ਜੀ ਨੇ 'ਬਾਬਾ ਸ਼ੇਖ ਫ਼ਰੀਦ' ਸੰਪਾਦਕ ਪ੍ਰਿੰ. ਗੁ. ਸਿੰਘ ਤਾਲਿਬ ਵਿਚ ਇਕ ਲੇਖ ਵਿਚ 'ਖੋਤੀਵਾਲ' ਨਾਂ ਦਿੱਤਾ ਹੈ (ਸਫਾ 11) ਫੁੱਟ ਨੋਟ ਵਿਚ ਉਨ੍ਹਾਂ ਕਿਹਾ ਹੈ : "ਉਰਦੂ, ਹਿੰਦੀ, ਪੰਜਾਬੀ, ਅੰਗਰੇਜ਼ੀ, ਪੁਸਤਕਾਂ ਇਸ ਪਿੰਡ ਦੇ ਬੜੇ ਅਜੀਬ ਅਜੀਬ ਨਾਮਾਂਤਰ ਮਿਲਦੇ ਹਨ ਪਰ ਸ਼ੁੱਧ ਨਾਮ (ਖੋਤੀਵਾਲ) ਹੀ ਹੈ ਜੋ ਹੁਣ ਚਾਵਲੀ ਮਸ਼ਾਇਖ ਕਰਕੇ ਵੀ ਪ੍ਰਸਿੱਧ ਹੈ। ਜਵਾਹਰਿ ਫ਼ਰੀਦੀ ਵਿਚ 'ਚਾਵਲੀ ਮੁਸ਼ਾਇਖ' ਵਾਲੇ ਨਾਮ ਸੰਸਕਾਰ ਦੀ ਲੋਕ ਕਥਾ ਵੀ ਦਿੱਤੀ ਹੋਈ ਹੈ। (ਸਫਾ 184)
12. ਬਾਬਾ ਫ਼ਰੀਦ ਦੀ ਜਨਮ ਤਿਥਿ ਵਿਚ ਭੀ ਅੰਤਰ ਹਨ। ਸਯਦ ਅਥਾਰ ਅਬਾਸ ਰਿਜ਼ਵੀ ਨੇ ਆਪਣੀ ਪੁਸਤਕ *A History of Sufism in India* ਵਿਚ ਫ਼ਰੀਦ ਦੀ ਜਨਮ ਦੀ ਤਰੀਕ 1173-74 ਜਾਂ 1175-76 ਦਿੱਤੀ ਹੈ। ਨਿਜ਼ਾਮੀ ਨੇ ਹੀ ਫੁੱਟ ਨੋਟ ਸਫਾ 11 ਉੱਤੇ ਲਿਖਿਆ ਹੈ ਕਿ ਸੀਅਰੁਲ ਔਲੀਆ ਅਨੁਸਾਰ 569 ਹਿਜਰੀ (ਅਰਥਾਤ 1173 ਈ.) ਪਰ ਫਵਾਦੁਲ ਫਵਾਦ ਵਿਚ ਦਿੱਤੀ ਉਮਰ ਤੋਂ 571 ਹਿ. ਬਣਦਾ ਹੈ। *'Baba Sheikh Farid'* (ਸੰ. ਪ੍ਰਿੰ. ਤਾਲਿਬ) ਵਿਚ ਜੋ ਫ਼ਰੀਦ ਦੀ ਅਠਵੀਂ ਸ਼ਤਾਬਦੀ ਦੀ ਯਾਦਗਾਰੀ ਪੁਸਤਕ ਹੈ, ਪ੍ਰਿੰ. ਤਾਲਿਬ 1173 ਈ. ਕੁਮਾਰੁਦੀਨ 1175 ਈ. (ਸਫਾ 27, ਅਜਲੂਬ ਅਹਮਦ ਅਨੁਸਾਰੀ 1175 ਈ., ਐਸ. ਏ. ਐਚ. ਅਬੀਦੀ 1173 ਈ. ਪੰਜਾਬੀ ਵਿਚ ਪ੍ਰੋ. ਅਤਰ ਸਿੰਘ 1173 ਤੇ ਸੰਤ ਸਿੰਘ ਸੇਖੋਂ 1175 ਈ. ਲਿਖਦੇ ਹਨ। ਪੰਜਾਬੀ ਦੇ ਕਿਸੇ ਕਿਸੇ ਪੁਸਤਕ ਵਿਚ 1178 ਈ. ਭੀ ਲਿਖਿਆ ਹੈ ਜੋ ਛਾਪੇ ਵੀ ਭੁਲ ਜਾਪਦੀ ਹੈ।
13. ਅਲਬੇਰੂਨੀ ਦਾ ਕੀਤਾ ਪਾਤੰਜਲ ਰਿਸ਼ੀ ਦੇ ਯੋਗ ਸੂਤਰ ਦਾ ਅਨੁਵਾਦ ਭੀ ਹੈ, ਉਸ ਨੇ ਤੁਲਨਾਤਮਕ ਅਧਿਐਨ ਭੀ ਕੀਤਾ ਹੈ।
14. ਸੁਲਤਾਨ ਸੱਖੀ ਸਰਵਰ ਲਾਹੌਰ ਵਿਚ ਵਸਣ ਵਾਲੇ ਸੂਫ਼ੀਆਂ ਵਿਚੋਂ ਇਕ ਪ੍ਰਸਿੱਧ ਸੂਫ਼ੀ ਸੀ। ਅਸਲ ਨਾਂ ਅਹਿਮਦ ਸੁਲਤਾਨ ਸੀ, ਇਸ ਨੂੰ ਹੀ ਲਖਦਾਤਾ, ਲਾਲਾਂ ਵਾਲਾ ਜਾਂ ਧੋਕਲੀਆ ਭੀ ਆਖਦੇ ਹਨ ਅਤੇ ਕਾਫੀ ਗਿਣਤੀ ਵਿਚ ਲੋਕ ਇਸ ਦੀ ਮਾਨਤਾ ਕਰਦੇ ਸਨ। ਪੰਜਾਬ ਵਿਚ ਇਸ ਦਾ ਇਕ ਵੱਖਰਾ ਫਿਰਕਾ 'ਸੁਲਤਾਨੀਏ' ਨਾਂ ਦੇ ਲੋਕਾਂ ਦਾ ਹੈ। ਹਿੰਦੂਆਂ ਵਿਚ ਭੀ ਇਸ ਦੀ ਪੂਜਾ ਹੈ ਤੇ ਬਹੁਤ ਰਹੀ ਹੈ। ਡੇਰਾ ਗਾਜ਼ੀ ਖਾਂ (ਪਾਕਿਸਤਾਨ) ਵਿਚ ਇਸ ਦੀ ਕਬਰ ਦੀ ਪੂਜਾ ਹੁੰਦੀ ਹੈ। ਹੋਰ ਕਈ ਥਾਂਈਂ ਉਸ ਦੇ ਪੀਰ ਖ਼ਾਨੇ ਬਣੇ ਹੋਏ ਹਨ, ਜਿੱਥੇ ਸੁਲਤਾਨੀਏ ਵੀਰਵਾਰ ਨੂੰ ਜਾਂਦੇ ਹਨ ਅਤੇ ਰੋਟੀਆਂ ਦੀ ਥਾਂ ਵੱਡੇ ਵੱਡੇ ਰੋਟ ਜੋ 50 ਕਿਲੋ ਤਕ ਭੀ ਹੋ ਜਾਂਦੇ ਹਨ, ਚੜ੍ਹਾਉਂਦੇ ਹਨ।
15. ਨਿਮਾਜ਼ੀ—ਨਿਮਾਜ਼ ਦੇ ਸ਼ਬਦ ਅਰਥ ਹਨ ਪ੍ਰਾਰਥਨਾ ਬੇਨਤੀ (Prayer) ਜਾਂ ਨਿਮਾਜ਼ ਮੁਸਲਮਾਨਾਂ ਵਿਚ ਦਿਨ ਵਿਚ 5 ਵੇਲੇ ਪੜ੍ਹੀ ਜਾਣ ਵਾਲੀਆਂ 5 ਅਰਦਾਸਾਂ ਵਿਚੋਂ ਇਕ। ਜੋ ਨੇਮ ਨਾਲ ਨਿਮਾਜ਼

ਪੜ੍ਹੇ ਉਹ ਨਿਮਾਜ਼ੀ (ਨਿਤਨੇਮੀ) ਕਿਹਾ ਜਾਂਦਾ ਹੈ। ਸੂਫ਼ੀ ਕਹਿੰਦੇ ਸਨ, ਪੰਜ ਵੇਲੇ ਕਿਉਂ? ਸਾਰਾ ਦਿਨ ਹੀ ਕਿਉਂ ਨਹੀਂ? ਤੇ ਪੰਜ ਵਾਰੀ ਹੀ ਕਿਉਂ? ਵੱਧ ਤੋਂ ਵੱਧ ਕਿਉਂ ਨਾ? ਫ਼ਰੀਦ ਬਾਬਤ ਭੀ ਸਾਰਾ ਦਿਨ ਨਿਮਾਜ਼ ਪੜ੍ਹਦੇ ਰਹਿਣ ਦਾ ਵਰਣਨ ਆਉਂਦਾ ਹੈ। ਮੁਸਲਮਾਨਾਂ ਵਿਚ ਪੰਜ ਤੋਂ ਬਿਨਾਂ ਹੋਰ ਖਾਸ ਮੌਕਿਆਂ ਦੀਆਂ ਨਿਮਾਜ਼ਾਂ ਭੀ ਨਿਯਤ ਹਨ।

16. ਆਦਿ ਗ੍ਰੰਥ ਵਿਚ ਕਬੀਰ ਦਾ ਸਲੋਕ ਨੰ. 232 ਪੰਨਾ ੧੩੭੭.
17. ਜਲਾਲੁਦਦੀਨ ਤਬਰੀਜ਼ੀ, ਸ਼ੇਖ ਸ਼ਿਹਾਬੁਦਦੀਨ ਸੁਹਰਾਵਰਦੀ ਦਾ ਮੁਰੀਦ ਸੀ ਤੇ ਉਹ ਬੰਗਾਲ ਵਿਚ ਬਹੁਤ ਪ੍ਰਸਿੱਧ ਹੋਇਆ। ਉਹ ਬੁਖਾਰੇ ਤੇ ਬਗ਼ਦਾਦ ਵਿਚ ਵਿੱਦਿਆ ਪ੍ਰਾਪਤੀ ਲਈ ਗਿਆ ਸੀ ਤੇ ਬਗ਼ਦਾਦ ਵਿਚ ਹੀ ਸੁਹਰਾਵਰਦੀ ਦਾ ਮੁਰੀਦ ਬਣਿਆ ਸੀ। ਉਸ ਨੇ ਬਜ਼ੁਰਗ ਪੀਰ ਦੀ ਸੇਵਾ ਲਈ ਇਕ ਅਜਿਹਾ ਭਾਂਡਾ ਬਣਾਇਆ ਜਿਸ ਵਿਚ ਭੋਜਨ ਗਰਮ ਰਹੇ। ਉਸ ਨੂੰ ਚੁੱਕ ਕੇ ਇਹ ਪੀਰ ਨੂੰ ਖਾਣਾ ਦੇਣ ਸੱਤ ਸਾਲ ਜਾਂਦਾ ਰਿਹਾ। ਇਹ ਦਰਵੇਸ਼ਾਂ ਦੀ ਸੰਗਤ ਕਰਨ ਲਈ ਹੀ ਯਾਤਰਾ ਕਰਦਾ ਰਿਹਾ।
18. ਬਹਾਉਦੀਨ ਜ਼ਕਰੀਆ (ਜਨਮ 1182/83 ਮ੍ਰਿਤੂ 1262) ਸੁਹਰਾਵਰਦੀ ਸਿਲਸਿਲੇ ਦਾ ਪ੍ਰਤੀਨਿਧ ਮੁਲਤਾਨ ਵਿਚ ਸੀ।
19. ਖਵਾਜਾ ਕੁਤਬਦੀਨ ਬਖ਼ਤਿਆਰ ਕਾਕੀ ਦੇ ਜੀਵਨ ਦਾ ਇਹ ਸਾਰੰਸ਼ ਨਿਜ਼ਾਮੀ ਤੇ ਰਿਜਵੀਂ ਦੇ ਆਧਾਰ 'ਤੇ ਤਿਆਰ ਕੀਤਾ ਗਿਆ ਹੈ। ਲਗਭਗ ਇਹੋ ਬਿਉਰਾ ਸੀਅਰੁਲ ਔਲੀਆ (ਸਫਾ 48-57) ਸੀਅਰੁਲ ਅਰੀਫਿਨ (ਸਫਾ 16-31) ਅਖ਼ਬਾਰੁਲ ਅਸਿਆਰ (ਸਫਾ 24-26) ਗੁਲਜ਼ਾਰਿ ਅਸਰਾਰ (ਅਣਛਪੀ) ਮੀਰਾਤੁਲ ਅਸਰਾਰ (ਅਣਛਪੀ) ਸੀਅਰੁਲ ਅਕਤਬ (ਸਫਾ 142-161) ਤੇ ਰਵਦਾਹਿ ਅਕਤਾਬ (ਸਫਾ 3-30) ਆਦਿ ਅਨੇਕ ਪੁਰਾਤਨ ਪੁਸਤਕਾਂ ਵਿਚ ਮਿਲਦਾ ਹੈ।
20. "ਗਾਜ਼ੀ ਦਾ ਬੱਚਾ ਦੀਵਾਨਾ ਜਾਂ ਪਾਗਲ ਹੈ।" ਅਰਬੀ ਜ਼ਬਾਨ ਵਿਚ ਸਾਡੇ ਜ਼ ਬੋਲਣ ਦੀ ਥਾਂ 'ਦ' ਹੀ ਬੋਲਿਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਭੀ ਲਿਖਿਆ ਹੈ 'ਵਖ਼ਤ ਨਾ ਪਾਇਓ ਕਾਦੀਆ ਭਾਵ 'ਕਾਜ਼ੀਆਂ' ਤੋਂ ਹੈ।
21. ਰੋਜ਼ਾ=ਵਰਤ, ਭੁੱਖੇ ਰਹਿਣਾ। ਮੁਸਲਮਾਨਾ ਵਿਚ ਇਕ ਮਹੀਨਾਂ 'ਅਜ਼ਾਨ' ਰੋਜ਼ੇ ਅਰਥਾਤ ਵਰਤ ਰੱਖਣ ਦਾ ਹੁੰਦਾ ਹੈ। ਇਸ ਮਹੀਨੇ ਸਵੇਰੇ, ਹਨੇਰੇ ਹਨੇਰੇ ਤੇ ਸ਼ਾਮ ਨੂੰ ਭੀ ਹਨੇਰਾ ਹੋਣ ਉੱਤੇ ਕੁਝ ਖਾਣਾ ਜਾਂ ਪੀਣਾ ਹੁੰਦਾ ਹੈ, ਵਿਚਕਾਰਲਾ ਸਮਾਂ ਪਾਣੀ ਤਕ ਨਹੀਂ ਪੀਤਾ ਜਾਂਦਾ।
22-23. ਮੁਲਤਾਨ—ਲਾਹੌਰ ਤੋਂ 207 ਤੇ ਕਰਾਚੀ ਤੋਂ 548 ਮੀਲ, ਹੁਣ ਪਾਕਿਸਤਾਨ ਵਿਚ ਹੈ। ਇਹ ਬਹੁਤ ਪੁਰਾਣਾ ਸ਼ਹਿਰ ਹੈ, ਜਿਸ ਨਾਲ ਪ੍ਰਹਿਲਾਦ ਭਗਤ ਦੀ ਕਥਾ ਸਬੰਧਤ ਹੈ। ਨਿਜ਼ਾਮੀ ਅਨੁਸਾਰ ਆਰੀਆ ਦੇ ਵੇਲੇ ਦਾ ਮੂਲਸਥਾਨ ਸ਼ਬਦ ਹੀ ਬਦਲ ਕੇ ਮੁਲਤਾਨ ਬਣਿਆ ਮੰਨਿਆ ਜਾਂਦਾ ਹੈ।
24. ਮੌਲਾਨਾ ਜਾਂ ਮੁੱਲਾਂ ਦੇ ਸ਼ਬਦ ਅਰਥ ਹਨ (1) ਮਾਲਕ (2) ਵਿਦਵਾਨ। ਮਸੀਤਾਂ ਵਿਚ ਲੱਗੇ ਕਾਜ਼ੀਆਂ ਨੂੰ ਆਮ ਮੁੱਲਾਂ ਕਹਿੰਦੇ ਹਨ ਕਿਉਂਕਿ ਉਹ ਵਿਦਵਾਨ ਭੀ ਹੁੰਦਾ ਹੈ ਤੇ ਬੱਚਿਆਂ ਨੂੰ ਪੜ੍ਹਾਉਂਦਾ ਭੀ ਹੈ। ਇੱਥੇ ਇਸ ਸ਼ਬਦ ਦੀ ਵਰਤੋਂ ਬੜੀ ਭਾਵ-ਪੂਰਤ ਹੈ ਕਿਉਂਕਿ ਫ਼ਰੀਦ ਦੇ ਹੱਥ ਵਿਚ ਕਿਤਾਬ ਸੀ ਤੇ ਪੜ੍ਹਿਆ ਭੀ ਹੋਇਆ ਸੀ।
25. *ਨਿਜ਼ਾਮੀ*, ਸਫਾ 17 ਉੱਤੇ ਆਏ ਸ਼ੇਅਰਾਂ ਦਾ ਖੁੱਲ੍ਹਾ ਅਨੁਵਾਦ।
26. ਸੂਫ਼ੀਆਂ ਦਾ ਹਰ ਸਿਲਸਿਲੇ ਦਾ ਆਗੂ ਆਪਣੇ ਵਿਸ਼ੇਸ਼ ਚੇਲਿਆਂ ਲਈ ਇਲਾਕਾ ਨਿਯਤ ਕਰਦਾ ਸੀ, ਜਿਸ ਵਿਚ ਉਨ੍ਹਾਂ ਨੇ ਪ੍ਰਚਾਰ ਕਰਨਾ ਹੁੰਦਾ ਸੀ। ਉਹ ਇਲਾਕਾ ਉਸ ਦੇ ਚੇਲੇ ਦੀ ਵਲਾਇਤ ਹੁੰਦਾ ਸੀ ਜਿਵੇਂ ਗੁਰੂ ਸਾਹਿਬਾਂ ਨੇ ਮੰਜੀਆਂ ਤੇ ਮਸੰਦ ਨੀਯਤ ਕੀਤੇ ਸਨ। ਹੁਣ ਭੀ ਨਾਮਧਾਰੀ ਸਿੱਖਾਂ ਵਿਚ ਸੂਬੇ ਹਨ।
27. ਸਲੋਕ ਸ਼ੇਖ ਫ਼ਰੀਦ ਆਦਿ ਗ੍ਰੰਥ ਸਲੋਕ ਨੰ. ੭੩ ਪੰਨਾ ੧੩੮੧.

ਪੰਜਵਾਂ ਅਧਿਆਇ

# ਤਪੱਸਿਆ, ਫ਼ਕੀਰੀ ਤੇ ਪੀਰੀ

ਬਾਬਾ ਫ਼ਰੀਦ ਦੇ ਦਿੱਲੀ ਪੁੱਜਣ ਉੱਤੇ ਖਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਨੇ ਉਸ ਨੂੰ ਆਪਣੀ ਖਾਨਗਾਹ ਵਿਚ ਇਕ ਵੱਖਰੀ ਕੋਠੜੀ ਪਿਛਲੇ ਪਾਸੇ ਦੇ ਦਿੱਤੀ।[1] ਖਵਾਜਾ ਬਖ਼ਤਿਆਰ ਕਾਕੀ ਦੇ ਹੋਰ ਮੁਰੀਦ ਲਗਭਗ ਰੋਜ਼ ਹੀ ਕਾਫ਼ੀ ਸਮਾਂ ਉਨ੍ਹਾਂ ਦੇ ਆਸ ਪਾਸ ਰਹਿੰਦੇ ਜਾਂ 'ਦੀਦ' (ਦਰਸ਼ਨ) ਲਈ ਆਉਂਦੇ ਸਨ ਪਰ ਮਸਊਦ ਫ਼ਰੀਦ, ਮਹੀਨੇ ਭਰ ਵਿਚ ਕੇਵਲ ਦੋ ਵਾਰ ਹੀ ਉਨ੍ਹਾਂ ਨੂੰ ਦਿਸਦਾ ਸੀ।[2] ਨਾ ਕਿਸੇ ਮੁਰੀਦ ਤੇ ਨਾ ਹੀ ਮੁਰਸ਼ਦ (ਖਵਾਜਾ ਸਾਹਿਬ) ਨੇ ਕਦੇ ਇਸ ਸਬੰਧੀ ਕੋਈ ਸ਼ਿਕਾਇਤ ਜਾਂ ਸ਼ਿਕਵਾ ਕੀਤਾ[3] ਕਿਉਂਕਿ ਸਭ ਜਾਣਦੇ ਸਨ ਕਿ ਉਹ ਆਪਣੇ ਹੁਜਰੇ[4] ਵਿਚ ਹੀ ਬੈਠਾ ਜ਼ੋਹਦ[5] ਕਮਾ ਰਿਹਾ ਹੈ ਜੋ ਨਿਰੇ ਦਰਸ਼ਨ ਪਰਸ਼ਨ ਨਾਲੋਂ ਵਧੇਰੇ ਚੰਗਾ ਕੰਮ ਹੈ। ਮੁਰੀਦ ਭੀ ਸਮਝਦੇ ਸਨ ਕਿ ਮਜਲਸ, (ਸੰਗਤ) ਕਰਕੇ, ਸਮਾਅ (ਕਵਾਲੀਆਂ ਤੇ ਧਾਰਮਿਕ ਭਜਨ) ਤੇ ਹੋਰ ਬਚਨ ਸੁਣ ਕੇ ਭੀ ਰਾਹ ਦੀ ਸੇਧ ਮਿਲਣੀ ਹੈ, ਕਮਾਈ ਤਾਂ ਆਪ ਹੀ ਕਰਨੀ ਹੈ। ਖੈਰੁਲ ਮਜਾਲਿਸ ਦੇ ਕਰਤਾ ਸ਼ੇਖ ਨਸੀਰੁਦਦੀਨ ਚਿਰਾਗ-ਇ-ਦਿਹਲਵੀ ਨੇ ਲਿਖਿਆ ਹੈ, "ਮੁਜਾਇਦਾਹ (ਆਪਾ ਮਾਰਨਾ, ਤਪੱਸਿਆ) ਪਹਿਲਾਂ ਤੇ ਮੁਸ਼ਾਇਦਾਹ (ਹੱਕ ਜਾਂ ਸੱਚ ਦਾ ਦਰਸ਼ਨ) ਪਿੱਛੋਂ।"

ਇਉਂ ਸਮਾਂ ਬੀਤਦਾ ਰਿਹਾ। ਖਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਦੀ ਜਨ-ਸਾਧਾਰਨ ਤੋਂ ਲੈ ਕੇ ਬਾਦਸ਼ਾਹ ਤਕ ਇੱਜ਼ਤ ਕਰਦੇ ਸਨ ਤੇ ਉਨ੍ਹਾਂ ਨੂੰ ਇਕ ਨੇਕ ਤੇ ਖ਼ੁਦਾ ਤਕ ਪਹੁੰਚੀ ਸ਼ਖ਼ਸੀਅਤ ਮੰਨਦੇ ਸਨ। ਇਸ ਲਈ ਉਨ੍ਹਾਂ ਕੋਲ ਦਿੱਲੀ ਤੋਂ ਹੀ ਨਹੀਂ ਸਗੋਂ ਦੂਰ-ਦੂਰ ਤੋਂ ਭੀ ਸ਼ਰਧਾਲੂ ਤੇ ਹੋਰ ਸਿਲਸਿਲਿਆਂ ਦੇ ਆਗੂ ਜਾਂ ਦੂਜੇ ਸੂਫ਼ੀ ਫ਼ਕੀਰ ਭੀ ਦਰਸ਼ਨ ਲਈ ਆਉਂਦੇ ਸਨ ਪਰ ਸ਼ੇਖ ਫ਼ਰੀਦ ਖਵਾਜਾ ਕੁਤਬੁਦੀਨ ਦੀ ਦਿੱਤੀ ਸੇਧ ਤੇ ਅਗਵਾਈ ਅਨੁਸਾਰ ਇਕਾਂਤ ਵਾਸ ਵਿਚ ਬੰਦਗੀ, ਭਗਤੀ, ਪ੍ਰਾਰਥਨਾ ਤੇ ਕੁਰਆਨ ਦਾ ਅਧਿਐਨ ਆਦਿ ਕਰਦਾ ਰਹਿੰਦਾ ਸੀ। ਖਵਾਜਾ ਕੁਤਬੁਦੀਨ ਉਸ ਦੀ ਇਸ ਲਗਨ ਤੇ ਮਿਹਨਤ ਨੂੰ ਸੰਤੁਸ਼ਟਤਾ ਤੇ ਪ੍ਰਸੰਨਤਾ ਨਾਲ ਵੇਖਦੇ ਸਨ। ਫ਼ਰੀਦ ਇਹ ਸਾਰਾ ਜ਼ੋਹਦ (ਤਪ) ਅਧਿਆਤਮਵਾਦ ਦੀਆਂ ਉਚਤਮ ਸਿਖਰਾਂ ਨੂੰ ਛੋਹਣ ਲਈ ਕਰ ਰਿਹਾ ਸੀ। ਆਪਣੇ ਪੀਰ ਦੀ ਖੁਸ਼ੀ ਤੇ ਆਗਿਆ ਮੰਨਣ ਦੀ ਪ੍ਰਸੰਨਤਾ ਦੀ ਪ੍ਰਾਪਤੀ ਉਸ ਨੂੰ ਹੋਰ ਵਧੇਰੇ ਇਸ ਕੰਮ ਲਈ ਪ੍ਰੇਰਦੀ ਸੀ। ਸੰਭਵ ਹੈ, ਉਸ ਵੇਲੇ ਉਸ ਦੇ ਅਰਧ ਸੁਚੇਤ ਮਨ ਵਿਚ ਉਸ ਦੇ ਆਪਣੇ ਹੀ ਬਹੁਤ ਪਿੱਛੋਂ ਲਿਖੇ ਸ਼ਬਦਾਂ ਦੀ ਘਾੜਤ ਘੜੀ ਜਾ ਰਹੀ ਹੋਵੇ

*ਫ਼ਰੀਦਾ ਤਨ ਸੁੱਕਾ ਪਿੰਜਰ ਥੀਆ ਤਲੀਆ ਖੂੰਡਹਿ ਕਾਗ।*
*ਅਜੇ ਸੁ ਰਬ ਨਾ ਬਹੁੜਿਓ ਦੇਖ ਬੰਦੇ ਕੇ ਭਾਗ।*[8]
*ਫ਼ਰੀਦਾ ਤਨ ਤਪੈ ਤਨੂਰ ਜਿਉਂ ਬਾਲਣ ਹਡ ਬਲੰਨ।*
*ਪੈਰੀਂ ਥੱਕਾਂ ਸਿਰ ਜੁਲਾਂ ਜੇ ਮੂੰ ਪਿਰੀ ਮਿਲੰਨ।*[9]

'ਸੀਅਰੁਲ ਅਕਤਾਬ' ਵਿਚ ਲਿਖਿਆ ਹੈ, "ਇਕ ਵਾਰ ਖਵਾਜਾ ਮੁਅਈਉਨ ਦੀਨ ਚਿਸ਼ਤੀ ਜੋ ਦਿੱਲੀ ਵਿਚ ਆਏ ਹੋਏ ਸਨ ਆਪਣੇ ਮੁਰੀਦ ਖਵਾਜਾ ਕੁਤਬੁਦੀਨ ਪਾਸ ਗਏ। ਖਵਾਜਾ ਕੁਤਬੁਦੀਨ ਨੇ ਆਪਣੇ ਮੁਰੀਦ ਉਨ੍ਹਾਂ ਨੂੰ ਮਿਲਾਏ ਤੇ ਬਜ਼ੁਰਗ ਮੁਅਈਉਨਦੀਨ ਚਿਸ਼ਤੀ ਨੇ ਸਭ ਨੂੰ ਯੋਗ ਥਾਪੜੇ ਤੇ ਅਸੀਸਾਂ ਦਿੱਤੀਆਂ।" ਫ਼ੇਰ ਬਹਿ ਕੇ ਉਨ੍ਹਾਂ ਪੁੱਛਿਆ—

ਸੁ : ਦੀ : ਚਿਸ਼ਤੀ—ਬਾਬਾ ਕੁਤਬੁਦੀਨ, ਤੇਰਾ ਕੋਈ ਹੋਰ ਮੁਰੀਦ ਭੀ ਹੈ?

ਕੁ : ਦੀਨ : ਚਿਸ਼ਤੀ—ਹਾਂ, ਇਕ ਮਸਊਦ[a] ਨਾਂ ਦਾ ਹੈ ਜੋ ਚਿਲਾ ਕੱਟ ਰਿਹਾ ਹੈ।

ਖਵਾਜਾ ਮੁਅਈਉਨਦੀਨ ਚਿਸ਼ਤੀ ਉਠ ਖੜੇ ਹੋਏ ਤੇ ਕਹਿਣ ਲੱਗੇ, ਆਓ ਉਸ ਨੂੰ ਭੀ ਮਿਲੀਏ।

ਇਸ ਪਿੱਛੋਂ ਦੋਵੇਂ (ਪੀਰ ਤੇ ਪੀਰ ਦਾ ਪੀਰ) ਹੁਜਰੇ ਕੋਲ ਪੁੱਜੇ ਤੇ ਉਨ੍ਹਾਂ ਨੇ ਬੂਹਾ ਖੋਲ੍ਹਿਆ। ਮਸਊਦ ਫ਼ਰੀਦ ਉਸ ਵੇਲੇ ਤਕ ਇੰਨਾ ਕਮਜ਼ੋਰ ਹੋ ਚੁੱਕਾ ਸੀ ਕਿ ਉਹ ਇਨ੍ਹਾਂ ਪੀਰਾਂ ਦਾ ਸਤਿਕਾਰ ਕਰਨ ਲਈ ਖਲੋ ਭੀ ਨਾ ਸਕਿਆ। ਲਾਚਾਰ ਤੇ ਅੱਖਾਂ ਵਿਚੋਂ ਅੱਥਰੂ ਵਹਾਉਂਦਿਆਂ ਉਸ ਨੇ (ਬੈਠਿਆਂ ਹੀ) ਉਨ੍ਹਾਂ ਨੂੰ ਮੱਥਾ ਟੇਕਿਆ। ਸੁਲਤਾਨੁਲ ਆਰਫ਼ੀਨ[a] ਨੇ ਇਹ ਕੁਝ ਵੇਖ ਕੇ ਆਪਣੇ ਮੁਰੀਦ ਨੂੰ ਕਿਹਾ :

ਬਾਬਾ ਕੁਤਬੁਦੀਨ, ਕਿੰਨਾਂ ਚਿਰ ਤੂੰ ਆਪਣੇ ਇਸ ਮੁਰੀਦ ਨੂੰ ਜ਼ੋਹਦ ਦੀ ਭੱਠੀ ਵਿਚ ਸਾੜੇਂਗਾ?[10]

ਇਸ ਘਟਨਾ ਦੇ ਸਬੰਧ ਵਿਚ ਸੀਅਰੁਲ ਔਲੀਆ ਦੇ ਲੇਖਕ ਕੋਲ ਵਧੀਕ ਕੁਝ ਕਹਿਣ ਨੂੰ ਹੈ।

ਬਜ਼ੁਰਗ ਨੇ ਕਿਹਾ, "ਬਾਬਾ ਬਖ਼ਤਿਆਰ, ਤੂੰ ਇਕ ਅਜਿਹਾ ਬਾਜ਼ ਫ਼ੜ ਲਿਆ ਹੈ, ਜੋ ਬਹਿਸ਼ਤਾਂ ਦੇ ਦਰਖੱਤ ਤੋਂ ਉਰੇ ਕਿਤੇ ਆਪਣਾ ਆਲ੍ਹਣਾ ਨਹੀਂ ਬਣਾਏਗਾ। ਫ਼ਰੀਦ ਇਕ ਅਜਿਹਾ ਚਿਰਾਗ (ਦੀਵਾ, ਮਿਸਾਲ) ਹੈ ਜੋ ਦਰਵੇਸ਼ਾਂ ਦੇ ਸਿਲਸਿਲੇ ਨੂੰ ਚਮਕਾਏਗਾ।" ਫ਼ੇਰ ਉਨ੍ਹਾਂ ਨੇ ਵਾਜਾ ਕੁਤਬਖ ਨੂੰ ਕਿਹਾ ਕਿ ਇਸ ਮੁਰੀਦ ਤੇ ਇਲਾਹੀ ਬਖਸ਼ਿਸ਼ ਕਰੋ ਤੇ ਅਸੀਸ ਦਿਓ।

ਖਵਾਜ਼ਾ ਕੁਤਬ ਨੇ ਉੱਤਰ ਦਿੱਤਾ—ਆਪਣੇ ਮੁਰਸ਼ਦ ਤੇ ਬਜ਼ੁਰਗ ਦੇ ਸਾਹਮਣੇ ਹੁੰਦਿਆਂ ਮੈਂ ਕੁਝ ਵੀ ਬਖਸ਼ਿਸ਼ ਕਰਨ ਦਾ ਹੌਸਲਾ ਨਹੀਂ ਕਰ ਸਕਦਾ।

ਸੋ ਦੋਹਾਂ ਹੀ ਪੀਰਾਂ ਨੇ ਰਲ ਕੇ ਫ਼ਰੀਦ ਲਈ ਦੁਆ ਮੰਗੀ (ਪ੍ਰਾਰਥਨਾ ਕੀਤੀ)। ਇਸ ਤੋਂ ਪਹਿਲਾਂ ਕਦੇ ਭੀ ਕਿਸੇ ਫ਼ਕੀਰ ਲਈ ਅਜਿਹਾ ਨਹੀਂ ਹੋਇਆ ਕਿ ਮੁਰਸ਼ਦ ਤੇ ਮੁਰਸ਼ਦ ਦੇ ਮੁਰਸ਼ਦ ਦੋਹਾਂ ਨੇ ਰਲ ਕੇ ਕਿਸੇ ਲਈ ਦੁਆ ਮੰਗੀ ਹੋਵੇ।[11] ਪ੍ਰਤੱਖ ਹੈ ਕਿ ਫ਼ਰੀਦ ਦੀ ਤਪ-ਸਾਧਨਾਂ ਨੇ ਪੀਰਾਂ ਦੀ ਪ੍ਰਸੰਨਤਾ ਤੇ ਬਖਸ਼ਿਸ਼ ਜਾਂ ਅਸੀਸ ਦਾ ਰਾਹ ਖੋਲ੍ਹਿਆ।

ਪੁਰਾਤਨ ਅਧਿਆਤਮਵਾਦ ਵਿਚ ਤਪ, ਘਾਲਣਾ, ਸਰੀਰ ਨੂੰ ਕਸ਼ਟ ਦੇ ਕੇ ਇਸ ਦੀਆਂ ਕਾਮਨਾਵਾਂ, ਇੱਛਾਵਾਂ ਨੂੰ ਮਾਰ ਮੁਕਾਉਣ ਜਾਂ ਅਤਿ ਦੀ ਹੱਦ ਤਕ ਵਸੀਕਰਨ ਦੀ ਬੜੀ ਉੱਚੀ ਪਦਵੀ ਸੀ। ਇਸ ਲਈ ਤਪੱਸਿਆ ਦੇ ਅਨੇਕਾਂ ਹੀ ਰੂਪ, ਸਾਧਨ ਤੇ ਢੰਗ ਵਿਕਸਿਤ ਹੋ ਗਏ ਸਨ। ਉਨ੍ਹਾਂ ਨੂੰ ਸਾਧਨ ਜਾਂ ਕਮਾਉਣ ਵਾਲੇ ਵੀ ਪ੍ਰਗਟ ਹੁੰਦੇ ਰਹੇ। ਭਾਰਤ ਵਿਚ ਯੋਗੀਆਂ ਦਾ ਪ੍ਰਾਣਾਯਾਮ ਤੇ ਚਿਲਾ ਜਿਸ ਵਿਚ ਸਾਹ ਤਕ ਲੈਣਾ ਵੀ ਬੰਦ ਕੀਤਾ ਜਾਂਦਾ ਸੀ, ਹੱਠਯੋਗ ਦੀ ਇਕ ਤਪੱਸਿਆ ਹੀ ਸੀ। ਇਕ ਲੱਤ ਦੇ ਭਾਰ ਖਲੋਣਾ, ਭੁੱਖੇ ਰਹਿਣਾ, ਜੰਗਲਾਂ ਵਿਚ ਜਾਣਾ, ਨੰਗੇ ਹੀ ਵਿਚਰਨਾ, ਸੁੱਚਾ ਅੰਨ ਪਾਣੀ ਨਾ ਵਰਤਣਾ, ਹਾੜ ਸਿਆਲ ਧੂਣੀ ਅੱਗੇ ਬਹਿਣਾ, ਪਾਣੀ ਵਿਚ ਹੀ ਖਲੋ ਰਹਿਣਾ ਜਾਂ ਪਾਣੀ ਦੇ 100 ਘੜਿਆਂ ਨਾਲ ਨਹਾਉਣਾ ਤੇ ਤਿੱਖੇ ਵੱਡੇ ਕਿੱਲਾਂ ਉੱਤੇ ਸੌਣਾ ਆਦਿ ਤਪ ਕਰਨ ਵਾਲੇ ਸਾਧੂ ਅਜੇ ਤਕ ਕਦੇ ਕਦੇ ਦਿਸਦੇ ਹਨ। ਇਹ ਵਿਸ਼ਵਾਸ ਭੀ ਸੀ ਕਿ ਤਪ ਨਾਲ ਕਰਾਮਾਤਾਂ ਕਰ ਸਕਣ ਦੀ ਸ਼ਕਤੀ ਆ ਜਾਂਦੀ ਹੈ। ਕਈ ਇਸੇ ਲਾਲਚ ਵਿਚ ਸਰੀਰ ਨੂੰ ਤਪਾਉਂਦੇ ਤੇ ਕਸ਼ਟ ਦਿੰਦੇ ਰਹੇ ਪਰ ਅਸਲ ਸਿਧਾਂਤ ਇਹੀ ਸੀ ਕਿ ਸਰੀਰ ਤੇ ਮਨ ਉੱਤੇ ਪੂਰਨ ਵਸੀਕਰਨ ਹੋਵੇ।

ਭਾਈ ਗੁਰਦਾਸ ਨੇ ਗੁਰੂ ਨਾਨਕ ਨੂੰ ਭੀ ਭਾਰੀ ਤਪੱਸਿਆ ਕਰਦੇ ਦੱਸਿਆ ਹੈ ਜਿਵੇਂ

*ਰੇਤੁ ਅਕੁ ਆਹਾਰ ਕਰਿ ਰੋੜਾ ਕੀ ਗੁਰ ਕਰੀ ਵਿਛਾਈ*
*ਭਾਰੀ ਕਰੀ ਤਪੱਸਿਆ ਵਡੇਭਾਗ ਹਰਿ ਸਿਉ ਬਣਿਆਈ।*[12]

ਭਾਰਤ ਵਿਚ 15ਵੀਂ, 16ਵੀਂ ਸਦੀ ਵਿਚ ਇਨ੍ਹਾਂ ਸਰੀਰਕ ਕਸ਼ਟਾਂ ਦੇ ਵਿਰੁੱਧ ਭੀ ਆਵਾਜ਼ ਉਠਣ ਲੱਗ ਪਈ ਪ੍ਰਤੀਤ ਹੁੰਦੀ ਹੈ। ਇਹ ਅਵਸਥਾ ਮੁਸਲਮਾਨ ਮਜ਼ਹਬ ਵਿਚ ਭੀ ਰਹੀ ਹੈ। ਸੂਫ਼ੀ ਫ਼ਕੀਰਾਂ ਵਿਚ ਭੀ ਤਪੱਸਿਆ (ਜ਼ੋਹਦ) ਇਕ ਉੱਚੀ ਕਮਾਈ ਹੈ ਜੋ ਰੱਬੀ ਮਿਲਾਪ (ਵਸਲ) ਵਿਚ ਸਹਾਈ ਤੇ ਉਸ ਮੰਜ਼ਲ ਦੇ ਰਾਹ ਦਾ ਇਕ ਪੜਾਅ ਹੈ। ਇਹ ਵਿਚਾਰ ਭੀ ਦਿੱਤਾ ਗਿਆ ਹੈ ਕਿ ਸਰੀਰਕ ਕਸ਼ਟ ਚੰਚਲ ਮਨ ਦੀਆਂ ਵਾਸ਼ਨਾਵਾਂ ਨੂੰ ਨਹੀਂ ਰੋਕ ਸਕਦੇ, ਇਹ ਗੈਰ ਕੁਦਰਤੀ ਹਨ। ਭਗਤ ਕਬੀਰ ਨੇ ਕਿਹਾ ਸੀ :

*ਮਨ ਕਾ ਸੁਭਾਉ ਮਨਹਿ ਬਿਆਪੀ, ਮਨਹਿ ਮਾਰ ਕਵਨ ਸਿਧੀ ਥਾਪੀ।*[13]

ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ :

*ਤੀਰਥ ਤਪ ਦਇਆ ਦਤੁ ਦਾਨ। ਜੇ ਕੋ ਪਾਵੈ ਤਿਲ ਕਾ ਮਾਨ। (ਜਪੁ)*

ਅਸਲ ਮੰਤਵ ਉਨ੍ਹਾਂ ਨੇ ਇਸ ਤੋਂ ਅਗਲੀਆਂ ਦੋ ਪੰਗਤੀਆਂ ਵਿਚ ਸਪਸ਼ਟ ਕੀਤਾ ਹੈ :

*ਸੁਣਿਆ, ਮੰਨਿਆ ਮਨ ਕੀਤਾ ਭਾਉ। ਅੰਤਰ ਗਤਿ ਤੀਰਥ ਮਲ ਨਾਉ।*[14] *(ਜਪੁ)*

ਭਾਵ ਇਹ ਕਿ ਲੋੜ ਰੱਬ ਦਾ ਪਿਆਰ ਮਨ ਵਿਚ ਪੈਦਾ ਕਰਨ ਤੇ ਮਨ ਨੂੰ ਸ਼ੁੱਧ ਕਰਨ ਦੀ ਹੈ। ਤਪ ਇਕ ਸਾਧਨ ਹੈ, ਮਨੋਰਥ ਜਾਂ ਮੰਤਵ ਨਹੀਂ; ਇਹ ਦੁਨਿਆਵੀ ਵਾਹਵਾ ਤੇ ਸ਼ਕਤੀ ਲਈ ਨਹੀਂ ਸਗੋਂ ਪ੍ਰਮਾਤਮਾ ਦਾ ਪ੍ਰੇਮ ਤੇ ਉਸ ਵਾਸਤੇ ਵਾਸ਼ਨਾਵਾਂ ਉੱਤੇ ਕਾਬੂ ਯਥਾਰਥ ਤੇ ਪਰਮਾਰਥ ਹੈ।[15] ਵਿਸ਼ਿਆਂ ਤੇ ਪਦਾਰਥ ਦੇ ਲਾਲਚ ਆਦਿ ਵਿਚ ਗ੍ਰਸਿਆ ਮਨ ਵੱਸ

ਨਹੀਂ ਆਉਂਦਾ। ਅਮਾਮ ਗਜ਼ਾਲੀ ਦੀ ਪੁਸਤਕ *'ਕੀਮੀਆਇ ਸਆਦਤ'*[16] ਦੇ ਸ਼ਬਦ ਹਨ—ਰੋਜ਼ਾ ਆਪੇ ਉੱਤੇ ਕਾਬੂ ਦਾ ਅੱਧ ਹੈ ਅਤੇ ਆਪੇ ਉੱਤੇ ਵਸੀਕਰਨ, ਧਰਮ, ਵਿਸ਼ਵਾਸ, ਸਿਦਕ ਦਾ ਅੱਧ ਹੈ।

ਫ਼ਰੀਦ ਦੇ ਤਪ ਦੀ ਕਥਾ ਇੱਥੇ ਸਮਾਪਤ ਨਹੀਂ। ਇਕ ਦਿਨ ਫ਼ਰੀਦ ਨੇ ਪੁੱਛਿਆ "ਜੇ ਸ਼ੇਖ ਸਾਹਿਬ ਆਗਿਆ ਦੇਣ ਤਾਂ ਮੈਂ ਚਿਲਾ[17] ਕਟਣਾ ਚਾਹੁੰਦਾ ਹਾਂ।"

ਉੱਤਰ ਮਿਲਿਆ—"ਇਸ ਦੀ ਲੋੜ ਨਹੀਂ। ਇਹੋ ਜਿਹੀਆਂ ਗੱਲਾਂ ਪ੍ਰਸਿੱਧੀ ਦਿੰਦੀਆਂ ਹਨ। ਸਾਡੇ ਸਿਲਸਿਲੇ ਦੇ ਸੂਫ਼ੀਆਂ ਅਜਿਹਾ ਕਦੇ ਨਹੀਂ ਕੀਤਾ।"

ਫ਼ਰੀਦ ਨੇ ਨਿਮਰਤਾ ਨਾਲ ਕਿਹਾ—"ਮੇਰਾ ਮੁਰਸ਼ਦ ਜਾਣਦਾ ਹੈ, ਪ੍ਰਸਿੱਧੀ ਮੇਰਾ ਮੰਤਵ ਨਹੀਂ।"[18] ਪੀਰ ਜੀ ਨੇ ਇਹ ਅਨੁਮਾਨ ਲਾ ਹੀ ਲਿਆ ਸੀ ਕਿ ਫ਼ਰੀਦ ਅਜੇ ਹੋਰ ਜ਼ੋਹਦ ਕਮਾਉਣਾ (ਤਪੱਸਿਆ ਕਰਨੀ) ਚਾਹੁੰਦਾ ਹੈ ਤੇ ਇਹ ਉਸ ਦੀ ਜ਼ਮੀਰ (ਅੰਤਰ ਆਤਮਾ) ਦੀ ਆਵਾਜ਼ ਹੈ। ਸੋ ਉਨ੍ਹਾਂ ਨੇ ਇਸ ਨੌਜਵਾਨ ਮੁਰੀਦ ਨੂੰ ਹੋਰ ਸ਼ੁੱਧ ਸੋਨਾ ਬਣਾਉਣ ਲਈ ਸਲਾਹ ਦਿੱਤੀ, 'ਤੂੰ ਚਾਹੇਂ ਤਾਂ ਚਿਲਾ-ਇ-ਮਾਕੂਸ ਕੱਟ ਲੈ।'

ਇਹ ਫ਼ਰੀਦ ਲਈ ਨਵੀਂ ਪ੍ਰੀਖਿਆ ਸੀ ਤੇ ਫ਼ਰੀਦ ਨੂੰ ਇਸ ਵਾਕੰਸ਼ ਦਾ ਨਾ ਅਰਥ ਪਤਾ ਸੀ ਨਾ ਹੀ ਉਹ ਇਹ ਚਿਲਾ ਕਟਣ ਦਾ ਢੰਗ ਜਾਣਦਾ ਸੀ। ਉਹ ਪਿਆਰ ਭਰੇ ਸਤਿਕਾਰ ਵਜੋਂ ਉਸ ਵੇਲੇ 'ਹੱਛਾ ਜੀ' ਕਹਿ ਕੇ ਚੁੱਪ ਹੋ ਗਿਆ। ਇਹ 'ਹੱਛਾ ਜੀ' ਵੀ ਰਹਸਯ ਸੀ, ਨਾ ਤਾਂ ਇਸ ਦਾ ਭਾਵ ਸੀ ਕਿ ਮੈਂ ਇਕਰਾਰ ਕਰਦਾ ਹਾਂ ਅਤੇ ਨਾ ਇਹ ਕਿ ਨਹੀਂ ਕਰਦਾ ਕਿਉਂਕਿ ਪੀਰ ਨੇ ਖੁਲ੍ਹ ਦਿੱਤੀ ਸੀ, 'ਜੇ ਤੂੰ ਚਾਹੇਂ'! ਫ਼ਰੀਦ ਨੇ ਸ਼ੇਖ ਬਦਰੁੱਦੀਨ[19] ਗਜ਼ਨਵੀ ਤੋਂ ਪੁੱਛਿਆ। ਉਹ ਭੀ ਇਸ ਵਿਸ਼ੇਸ਼ ਚਿਲੇ ਬਾਬਤ ਅਣਜਾਣ ਸੀ ਪਰ ਉਸ ਨੇ ਪੀਰ ਕੁਤਬੁਦੀਨ ਤੋਂ ਪੁੱਛ ਕੇ ਦੱਸਿਆ :

ਚਿਲਾ-ਇ-ਮਾਕੂਸ ਦਾ ਭਾਵ ਹੈ ਪੈਰਾਂ ਨਾਲ ਰੱਸਾ ਬੰਨ੍ਹੋ ਉਹ ਰੱਸਾ ਉੱਤੇ ਕਿਸੇ ਦਰਖ਼ਤ ਆਦਿ ਨਾਲ ਕੱਸ ਲਓ, ਪੁਠੇ ਉਰਧਮੁੱਖ ਜਾਂ ਸਿਰ ਪਰਨੇ ਖੂਹ ਵਿਚ ਲਟਕੋ, 40 ਦਿਨ ਤੇ ਰਾਤਾਂ ਇਉਂ ਰੱਬ ਦਾ ਵਿਰਦ (ਜਾਪ, ਯਾਦ) ਕਰੋ।

ਹੁਣ ਸ਼ੇਖ ਫ਼ਰੀਦ ਇਸ ਕਠਿਨ ਤਪੱਸਿਆ ਲਈ ਭੀ ਤਿਆਰੀ ਕਰਨ ਲੱਗਾ। ਪਹਿਲੀ ਲੋੜ ਅਜੇਹੀ ਮਸੀਤ ਜਾਂ ਖਾਨਗਾਹ ਦੀ ਸੀ, ਜਿੱਥੇ ਕੋਲ ਹੀ ਖੂਹ ਭੀ ਹੋਵੇ, ਪਰ ਜਿੱਥੇ ਇਹ ਚਿਲਾ ਕਟਣ ਨਾਲ ਪ੍ਰਸਿੱਧੀ ਨਾ ਹੋਵੇ, ਲੋਕਾਂ ਦੀਆਂ ਭੀੜਾਂ ਨਾ ਇਕੱਠੀਆਂ ਹੋਣ। ਦਿੱਲੀ ਵਿਚ ਅਜਿਹੀ ਇਕਾਂਤ ਥਾਂ ਲੱਭਣ ਵਿਚ ਉਹ ਅਸਫ਼ਲ ਰਿਹਾ। ਸੋ ਉਹ ਹਾਂਸੀ ਚੁਲਾ ਗਿਆ। ਉੱਥੇ ਭੀ ਉਸ ਨੂੰ ਅਜਿਹਾ ਸਥਾਨ ਨਾ ਮਿਲਿਆ। ਉਹ ਫਿਰਦਾ ਫਿਰਦਾ 'ਉੱਚ' ਪਹੁੰਚ ਗਿਆ। ਇੱਥੇ 'ਮਸਜਿਦ ਹੱਜ'[20] ਨਾਂ ਦੀ ਮਸੀਤ ਉਸ ਨੂੰ ਆਪਣੀ ਲੋੜ ਪੂਰੀ ਕਰਦੀ ਦਿਸੀ। ਇਹ ਮਸੀਤ ਨਗਰ ਦੇ ਇਕਲਵਾਂਝੇ, ਚੁੱਪ ਤੇ ਸ਼ਾਂਤੀ ਦੇ ਵਾਤਾਵਰਨ ਵਿਚ ਸੀ। ਉੱਥੇ ਖੂਹ ਭੀ ਹੈ ਸੀ ਤੇ ਉਸ ਉੱਤੇ ਵੱਡੇ ਟਾਹਣਾਂ ਵਾਲਾ ਇਕ ਬ੍ਰਿਛ ਸੀ।

ਸੋ ਕੁਝ ਦਿਨ ਇਸ ਮਸੀਤ ਵਿਚ ਰਹਿ ਕੇ ਤਪੀ ਫ਼ਰੀਦ ਨੇ ਵੇਖ ਲਿਆ ਕਿ ਮਸੀਤ

ਦਾ ਮੁਆਧੀਨ (ਬਾਂਗੀ)[21] ਮੇਰਾ ਭੇਤ ਰਖੇਗਾ। ਸੋ ਉਸ ਨੂੰ ਹੀ ਰੱਸਾ ਲਿਆਉਣ ਤੇ ਪੈਰਾਂ ਨੂੰ ਦਰੱਖਤ ਨਾਲ ਬੰਨ੍ਹਣ ਦੀ ਸੇਵਾ ਦਿੱਤੀ ਗਈ। ਰੋਜ਼ ਬਹੁਤ ਸਵੇਰੇ ਉਹੀ ਮੁਆਧੀਨ ਉਸ ਨੂੰ ਉੱਥੋਂ ਕੱਢਦਾ ਤੇ ਹਨੇਰੇ ਹਨੇਰੇ ਬਾਹਰ ਆ ਕੇ ਨਿਮਾਜ਼ ਪੜ੍ਹ ਕੇ ਫ਼ਰੀਦ ਫ਼ੇਰ ਖੂਹ ਵਿਚ ਲਟਕ ਜਾਂਦਾ। ਇਉਂ ਘੋਰ-ਤਪੱਸਿਆ ਦੀ ਪ੍ਰੀਖਿਆ ਭੀ ਫ਼ਰੀਦ ਪਾਸ ਕਰ ਗਿਆ। ਸ਼ੇਖ ਫ਼ਰੀਦ ਸਬੰਧੀ ਜੰਗਲਾਂ ਵਿਚ ਫਿਰਨ, ਤੇ ਵਰ੍ਹਿਆਂ ਬੱਧੀ ਭੁੱਖੇ ਰਹਿਣ ਜਾਂ ਹੋਰ ਅਨੇਕ ਅਣਹੋਣੀਆਂ ਤੇ ਨਾ ਮੰਨਣ ਯੋਗ ਕਾਲਪਨਿਕ ਕਥਾਵਾਂ ਤੇ ਘਟਨਾਵਾਂ 'ਚਿਲਾ-ਇ-ਮਾਕੂਸ' ਕਟਣ ਦੇ ਇਸ ਧੁਰੇ ਅਤੇ ਸਮੇਂ ਦੇ ਦੁਆਲੇ ਉਪਜੀਆਂ ਜਾਪਦੀਆਂ ਹਨ।[22]

ਨਜ਼ਾਮੀ ਨੇ ਬਹੁਤ ਸੁੰਦਰ ਤੇ ਸਪਸ਼ਟ ਲਿਖਿਆ ਹੈ, "ਫ਼ਕੀਰ ਦੀ ਇਸ ਤਪੱਸਿਆ ਤੇ ਬੰਦਗੀ ਤੋਂ ਉਸ ਨੂੰ ਨਾ ਬਹਿਸ਼ਤ (ਸੁਰਗ) ਦੀ ਆਸ ਸੀ ਨਾ ਦੋਜ਼ਖ (ਨਰਕ) ਦਾ ਡਰ। ਇਹ ਤਾਂ ਕੇਵਲ ਤੀਖਣ ਰੱਬੀ ਪਿਆਰ ਦਾ ਸਿੱਟਾ ਸੀ। ਉਸ ਦਾ ਦਿਲ ਪਿਆਰ ਦਾ ਮੰਦਰ ਸੀ। ਉਹ ਦਿਨ ਤੇ ਰਾਤ ਅਰਦਾਸਾਂ ਕਰਦਾ ਤੇ ਵਰਤ ਰਖਦਾ ਸੀ ਕਿਉਂਕਿ ਉਹ ਉਨ੍ਹਾਂ ਸਭ ਕੰਧਾਂ ਨੂੰ ਭੰਨ ਦੇਣਾ ਚਾਹੁੰਦਾ ਸੀ, ਜੋ ਉਸ ਦੇ ਤੇ ਉਸ ਦੇ ਪ੍ਰੀਤਮ ਦੇ ਰਾਹ ਵਿਚ ਰੁਕਾਵਟ ਸਨ। ਇਹੀ ਸੂਫ਼ੀਆਂ ਦਾ ਮਾਰਗ ਸੀ।"[23] ਇਹ ਭੀ ਪਤਾ ਲੱਗਦਾ ਹੈ ਕਿ ਦਿੱਲੀ ਵਿਚ ਹੁੰਦਿਆਂ ਉਹ ਪੀਰ ਜੀ ਦੀ ਆਗਿਆ ਅਨੁਸਾਰ 'ਤਯਾ'[24] ਦਾ ਚਿੱਲਾ ਭੀ ਕੱਟ ਚੁੱਕਾ ਸੀ। ਸੀਅਰੁਲ ਔਲੀਆ ਅਨੁਸਾਰ ਉਹ 'ਰੋਜ਼ਾ-ਇ-ਦਾਊਦੀ'[25] ਭੀ ਕਟਦਾ ਰਹਿੰਦਾ ਸੀ। ਮੁਦਕੀ ਗੱਲ ਕਿ ਜ਼ੋਹਦ ਵਿਚ ਕੋਈ ਭੀ ਸੂਫ਼ੀ ਫ਼ਕੀਰ ਉਸ ਤੋਂ ਅੱਗੇ ਨਹੀਂ ਲੰਘਿਆ।

ਸਰੀਰ ਦੀ ਇਸ ਘੋਰ ਤਪੱਸਿਆ ਦਾ ਮੰਤਵ ਜੇ ਰੱਬੀ ਵਸਲ (ਮਿਲਾਪ) ਸੀ ਤਾਂ ਇਹ ਭੀ ਸਪਸ਼ਟ ਹੈ ਕਿ ਅਥਾਹ ਇਲਾਹੀ ਇਸ਼ਕ (ਪ੍ਰੇਮ) ਦੀ ਹੀ ਇਹ ਉਪਜ ਸੀ। ਰਹੱਸਯਵਾਦੀ ਜਾਂ ਅਧਿਆਤਮਵਾਦੀ ਅਨੁਭਵ ਜਾਂ ਤਪੱਸਿਆ ਕਰਨ ਵਾਲਾ ਹੀ ਜਾਣੇ। ਜੋ ਇਸ ਰਸ ਜਾਂ ਪ੍ਰਤੀਤੀ ਲਈ ਇੰਨਾ ਕਸ਼ਟ ਝਲਦਾ ਹੈ ਉਹ ਹੀ ਕੁਝ ਦੱਸ ਸਕਦਾ ਹੈ। ਇਸ ਦੇ ਬਾਹਰਮੁਖੀ ਪ੍ਰਭਾਵ ਜੋ ਫ਼ਰੀਦ ਦੇ ਜੀਵਨ ਦਾ ਭਾਗ ਬਣ ਗਏ ਤੇ ਉਸ ਦਾ ਵਿਅਕਤਵ ਉਸਾਰਨ ਵਾਲੇ ਸਿੱਧ ਹੋਏ, ਉਹ ਪੁਸਤਕਾਂ ਤੇ ਸ਼ਰਧਾਲੂਆਂ ਦੀ ਪਿਛਲੇ 700 ਸਾਲ ਤੋਂ ਪ੍ਰਸੰਸਾਂ ਦਾ ਕਾਰਨ ਹਨ।

ਫ਼ਰੀਦ ਦੀ ਰਚਨਾ ਵਿਚੋਂ ਭੀ ਇਸ ਤੱਥ ਦਾ ਪਤਾ ਲਗਦਾ ਹੈ :

(1) *ਸਬਰ ਮੰਝ ਕਮਾਣ ਸਬਰ ਕਾ ਨੀਹਣੋ।*
*ਸਬਰ ਸੰਦਾ ਬਾਣੁ ਖਾਲਕ ਖ਼ਤਾ ਨਾ ਕਰੀ।*[26]
*ਸਬਰ ਅੰਦਰ ਸਾਬਰੀ ਤਨ ਏਵੈ ਜਾਲੇਨ।*
*ਹੋਨ ਨਜੀਕਿ ਖ਼ੁਦਾਇ ਦੇ ਭੇਤ ਨ ਕਿਸੈ ਦੇਨ।*[27]

(2) *ਫ਼ਰੀਦਾ ਬੁਰੇ ਦਾ ਭਲਾ ਕਰ ਗੁੱਸਾ ਮਨ ਨਾ ਹਢਾਇ।*
*ਦੇਹੀ ਰੋਗ ਨਾ ਲਗਈ ਪਲੈ ਸਭ ਕਿਛ ਪਾਇ।*[28]

(3) *ਜੋ ਤੈ ਮਾਰਨ ਮੁਕੀਆਂ ਤਿਨਾ ਨਾ ਮਾਰੀ ਘੁੰਮਿ।*

*ਆਪਨੜੈ ਘਰ ਜਾਈਐ ਪੈਰ ਤਿਨਾਂ ਦੇ ਚੁੰਮਿ*[29]

(4) *ਕੰਧੀ ਵਹਣ ਨਾ ਢਾਹਿ ਤਉ ਭੀ ਲੇਖਾ ਦੇਵਣਾ।*
*ਜਿਧਰ ਰਬ ਰਜਾਇ ਵਹਣ ਤਿਦਾਊਂ ਗਊਂ ਕਰੇ*[30]

(5) *ਸਭਨਾਂ ਮਨ ਮਾਨਿਕ ਠਾਹਣ ਮੂਲ ਮਚਾਂਗਵਾ।*
*ਜੇ ਤਉ ਪਿਰੀਆ ਦੀ ਸਿਕ ਹਿਆਉ ਨਾ ਠਾਹੈ ਕਹੀਦਾ*[31]

ਪੁਰਾਤਨ ਲੇਖਕਾਂ, ਜਿਵੇਂ ਅਬੁਲ ਫ਼ਾਜ਼ਲ ਨੇ *'ਆਈਨੇ ਅਕਬਰੀ'* ਵਿਚ ਤੇ ਜਮਾਲੀ ਨੇ *'ਸੀਅਰੁਲ ਅਰਿਫਿਨ'* ਵਿਚ ਫ਼ਰੀਦ ਵੱਲੋਂ ਬਗਦਾਦ, ਬੁਖ਼ਾਰਾ, ਸੀਸਤਾਨ, ਬਦਖਸ਼ਾਂ, ਕਿਰਮਾਨ, ਕੰਧਾਰ ਤੇ ਗਜ਼ਨੀ ਆਦਿ ਦੀ ਪ੍ਰਦੇਸ਼ ਯਾਤਰਾ ਦਾ ਵਰਣਨ ਕੀਤਾ ਹੈ। ਪ੍ਰੰਤੂ ਕੇ. ਏ. ਨਿਜ਼ਾਮੀ ਇਸ ਨਾਲ ਸਹਿਮਤ ਨਹੀਂ। ਉਸ ਦੀ ਅਸੰਮਤੀ ਦੇ ਦੋ ਕਾਰਨ ਹਨ :

(1) ਉਪਰੋਕਤ ਤੋਂ ਪਹਿਲਾਂ ਲਿਖੀਆਂ ਕਿਤਾਬਾਂ *ਸੀਅਰੁਲ ਔਲੀਆ*, *ਫਵਾਇਦੁਲ ਫੁਆਦ* ਆਦਿ ਵਿਚ ਅਜਿਹਾ ਕੋਈ ਸੰਕੇਤ ਨਹੀਂ।

(2) ਇਹ ਸਮਾਂ ਉਨ੍ਹਾਂ ਦੇਸ਼ਾਂ ਵਿਚ ਭਿਆਨਕ ਗੜਬੜ ਤੇ ਜੰਗਾਂ ਦਾ ਸਮਾਂ ਸੀ। ਇਹੋ ਸਮਾਂ ਸੀ ਜਦ ਸ਼ੇਖ ਬਦਰੁਦਦੀਨ ਗਜ਼ਨਵੀਂ ਘਰ ਘਾਟ ਛਡ ਕੇ ਭਾਰਤ ਵੱਲ ਆਇਆ ਸੀ ਤੇ ਉਸ ਦੇ ਆਉਣ ਤੋਂ ਝਟ ਹੀ ਪਿੱਛੋਂ ਗਜ਼ਨੀ ਉੱਤੇ ਮੁਗ਼ਲਾਂ ਦਾ ਕਬਜ਼ਾ ਹੋ ਗਿਆ ਸੀ।

(3) ਬਾਬਾ ਫ਼ਰੀਦ ਦਾ ਮੁਰਸ਼ਦ ਭਾਰਤ ਵਿਚ ਸੀ, ਸੋ ਉਸ ਨੂੰ ਬਾਹਰ ਜਾਣ ਦੀ ਲੋੜ ਨਹੀਂ ਸੀ।[32]

ਇੱਥੇ ਸਾਡੀ ਸਹਿਮਤੀ ਪ੍ਰੋ. ਨਿਜ਼ਾਮੀ ਨਾਲ ਹੈ।

ਜਦ ਭੀ ਕੋਈ ਮੁਰਸ਼ਦ ਪ੍ਰਤੀਤ ਕਰਦਾ ਸੀ ਕਿ ਮੁਰੀਦ ਹੁਣ ਸੂਫ਼ੀ ਸਿਧਾਂਤਾਂ ਦਾ ਆਰਫ਼ (ਗਿਆਨੀ) ਹੋ ਗਿਆ ਹੈ ਤੇ ਉਸ ਦਾ ਆਪਣੀਆਂ ਮਾਨਸਿਕ ਰੁਚੀਆਂ, ਕਮਜ਼ੋਰੀਆਂ ਤੇ ਵਾਸ਼ਨਾਵਾਂ ਉੱਤੇ ਪੂਰਾ ਵਸੀਕਰਨ ਹੈ ਤਾਂ ਉਸ ਨੂੰ ਮੁਰਸ਼ਦ ਵੱਲੋਂ ਛੁੱਟੀ ਮਿਲ ਜਾਂਦੀ ਸੀ। ਇਸ ਤਰ੍ਹਾਂ ਖਾਨਗਾਹਾਂ ਵਿਚ ਨਵੇਂ ਮੁਰੀਦਾਂ ਲਈ ਥਾਂ ਬਣ ਜਾਂਦੀ ਸੀ ਅਤੇ ਜੋਹਦ ਦੀ ਕੁਠਾਲੀ ਵਿਚ ਢਲ ਕੇ ਜ਼ਾਹਦ (ਤਪਸਵੀ) ਆਪਣੀਆਂ ਰੁਚੀਆਂ ਤੇ ਵਾਸ਼ਨਾਵਾਂ ਦੇ ਖ਼ੋਟ ਤੋਂ ਸਾਫ਼ ਹੋ ਕੇ ਸ਼ੁੱਧ ਸੋਨਾ ਬਣ ਜਾਂਦਾ ਸੀ। ਪੀਰ ਜਾਂ ਮੁਰਸ਼ਦ ਨੂੰ ਜਦ ਵਿਸ਼ਵਾਸ ਹੋ ਜਾਂਦਾ ਸੀ ਕਿ ਹੁਣ ਇਸ ਦਾ ਜੀਵਨ ਹੋਰਨਾਂ ਨੂੰ ਨੇਕੀ ਦੇ ਰਾਹ ਵੱਲ ਪ੍ਰੇਰਨ ਦਾ ਅਧਿਕਾਰੀ ਬਣ ਗਿਆ ਹੈ, ਇਹ ਨਹੀਂ ਡੋਲੇਗਾ ਤੇ ਨਹੀਂ ਡਿਗੇਗਾ ਤਾਂ ਉਸ ਅਧਿਕਾਰੀ ਨੂੰ ਪੀਰ ਜੀ ਛੁੱਟੀ ਦੇ ਦਿੰਦੇ ਤੇ ਕਈ ਵਾਰ ਆਪ ਹੀ ਉਸ ਨੂੰ ਕੋਈ ਵਲਾਇਤ (ਇਲਾਕਾ) ਸੁਝਾ ਦਿੰਦੇ ਸਨ ਜਿੱਥੇ ਉਹ ਆਪਣੇ ਸਿਲਸਿਲੇ ਰਾਹੀਂ ਪ੍ਰਚਾਰ ਕਰਨਾ ਯੋਗ ਸਮਝਦੇ ਜਾਂ ਆਵੱਸ਼ਕ ਜਾਣਦੇ ਸਨ। ਇਉਂ ਬੁੱਧ ਭਿਖਸ਼ੂਆਂ ਵਾਂਗ ਸੂਫ਼ੀ ਵੀ ਭਾਰਤ ਦੇ ਅਨੇਕ ਪ੍ਰਾਂਤਾਂ ਵਿਚ ਪੁੱਜ ਗਏ।

ਮਸਊਦ ਫ਼ਰੀਦੁਦੀਨ ਹੁਣ ਅਜਿਹਾ ਅਧਿਕਾਰੀ ਬਣ ਚੁੱਕਾ ਸੀ। ਸੋ ਸ਼ੇਖ ਕੁਤਬੁਦੀਨ ਬਖ਼ਤਿਆਰ ਕਾਕੀ ਨੇ ਸੰਕੇਤ ਦੇ ਦਿੱਤਾ ਕਿ ਹੁਣ ਫ਼ਰੀਦ ਨਿਪੁੰਨ ਹੈ ਤੇ ਉਹ ਜਾ ਸਕਦਾ ਹੈ।

ਦੂਜੇ ਪਾਸੇ ਫ਼ਰੀਦ ਹੁਣ ਹਠ ਨਾਲ ਨਹੀਂ ਸਗੋਂ ਦਿਲੋਂ ਹੀ ਇਕਾਂਤ ਤੇ ਚੁੱਪ ਦਾ ਪ੍ਰੇਮੀ ਹੋ ਗਿਆ ਸੀ। ਉਸ ਨੂੰ ਬੰਦਗੀ ਤੇ ਰੱਬੀ ਯਾਦ ਤੋਂ ਬਿਨਾਂ ਬਾਕੀ ਸਭ ਕੁਝ ਵਾਧੂ ਝੰਬੇਲਾ ਹੀ ਪ੍ਰਤੀਤ ਹੁੰਦਾ ਸੀ। ਉਸ ਨੂੰ ਸਵੈ-ਵਿਸ਼ਵਾਸ ਹੋ ਗਿਆ ਸੀ। ਉਸ ਨੇ ਇਕ ਦਿਨ ਆਪ ਹੀ ਸੱਜਲ ਨੇਤਰਾਂ ਨਾਲ ਪੀਰ ਜੀ ਨੂੰ ਕਿਹਾ :

"ਇਹ ਖ਼ਾਦਮ (ਸੇਵਕ) ਆਪ ਦੇ ਹੁਕਮ ਨੂੰ ਸਿਰ ਮੱਥੇ ਮੰਨੇਗਾ। ਮੇਰੀ ਅਰਜ਼ ਹੈ ਕਿ ਹੁਣ ਮੇਰੇ ਆਕਾ (ਮਾਲਕ) ਮੈਨੂੰ ਹਾਂਸੀ ਜਾ ਬਹਿਣ ਦੀ ਇਫ਼ਾਜਤ ਦੇਣ।" ਸੰਭਵ ਹੈ, ਉਸ ਦੇ ਪਿਆਰ ਤੇ ਹੰਝੂਆਂ ਤੋਂ ਪੀਰ ਜੀ ਪ੍ਰਭਾਵਤ ਹੋਏ ਹੋਣ ਜਾਂ ਇੰਨੇ ਲਾਇਕ ਸਿਖਿਆਰਥੀ ਨੂੰ ਤੋਰਨ ਲੱਗਿਆਂ ਉਹ ਆਪ ਭੀ ਭਾਵੁਕ ਹੋ ਗਏ ਹੋਣ। ਉਨ੍ਹਾਂ ਦੇ ਬਜ਼ੁਰਗ ਨੇਤਰਾਂ ਵਿਚ ਭੀ ਸਭ ਮੁਰੀਦਾਂ ਦੇ ਸਾਹਮਣੇ ਆਂਸੂ ਆ ਗਏ ਤੇ ਭਰੀ ਅਵਾਜ਼ ਵਿਚ ਉਨ੍ਹਾਂ ਨੇ ਕਿਹਾ, "ਮੈਨੂੰ ਪਤਾ ਸੀ ਫ਼ਰੀਦੁਦੀਨ, ਤੂੰ ਹਾਂਸੀ ਜਾਏਂਗਾ।"

ਫ਼ਰੀਦ— ਹਜ਼ੂਰ ਮੈਂ ਆਪ ਦੇ ਫਰਮਾਨ (ਹੁਕਮ) ਨੂੰ ਸਿਰ ਮੱਥੇ ਮੰਨਾਂਗਾ।

ਪੀਰ ਜੀ— ਅੱਲ੍ਹਾ ਪਾਕ (ਰੱਬ) ਦੀ ਇਹ ਰਜ਼ਾ ਹੈ ਕਿ ਮੇਰੇ ਫ਼ੌਤ ਹੋਣ (ਮ੍ਰਿਤੂ) ਵੇਲੇ ਤੂੰ ਹਾਜ਼ਰ ਨਹੀਂ ਹੋਵੇਂਗਾ।[33]

ਫਿਰ ਪੀਰ ਜੀ ਨੇ ਸਾਰੇ ਮੁਰੀਦਾਂ ਨੂੰ ਕਿਹਾ, ਫ਼ਰੀਦ ਲਈ ਫ਼ਾਤਿਹਾ[34] ਪੜ੍ਹੋ, ਉਹ ਅਧਿਆਤਮਕ ਉਚਾਈਆਂ ਤਕ ਪੁੱਜੇ। ਆਓ, ਇਸ ਲਈ ਰਲਕੇ ਫ਼ਾਤਿਹਾ ਪੜ੍ਹੀਏ।

ਪੀਰ ਜੀ ਨੇ ਆਪਣਾ ਨਿੱਜੀ ਆਸਾ ਤੇ ਮੁਸੱਲਾ[35] ਫ਼ਰੀਦੁਦੀਨ ਨੂੰ ਬਖਸ਼ਿਆ। ਉਸ ਨੂੰ ਵਿਦਾ ਕਰਦਿਆਂ ਉਨ੍ਹਾਂ ਨੇ ਕਿਹਾ, "ਮੈਂ ਆਪਣਾ ਖਿਰਕਾ,[36] ਦਸਤਾਰ ਤੇ ਖੜਾਵਾਂ ਕਾਜ਼ੀ ਹਮੀਰੁਦਦੀਨ ਨਾਗੋਰੀ ਨੂੰ ਦੇ ਜਾਵਾਂਗਾ। ਮੇਰੇ ਮਰਨ ਤੋਂ ਪੰਜਵੇਂ ਦਿਨ ਉਹ ਸਭੇ ਚੀਜ਼ਾਂ ਤੈਨੂੰ ਦੇਵੇਗਾ। ਮੇਰੀ ਥਾਂ ਹੁਣ ਤੇਰੀ ਹੀ ਥਾਂ ਹੈ।" ਇਹ ਕਹਿੰਦਿਆਂ ਪੀਰ ਜੀ ਨੇ ਆਪਣੇ ਇਸ ਮਹਾਨ ਪਵਿੱਤਰ, ਜ਼ਾਹਦ ਤੇ ਪਿਆਰੇ ਮੁਰੀਦ ਤੋਂ ਸਦਾ ਲਈ ਵਿਛੋੜਾ ਲੈ ਲਿਆ ਜਾਂ ਉਸ ਨੂੰ ਸਦਾ ਲਈ ਵਿਛੋੜਾ ਦੇ ਦਿੱਤਾ।

ਪਾਠਕ ਜਾਣਦੇ ਹਨ ਕਿ ਉਸ ਵੇਲੇ ਅਨੇਕਾਂ ਸੂਫ਼ੀ ਆਮ ਸਾਧੂਆਂ ਵਾਂਗ ਰਮਤੇ ਹੁੰਦੇ ਸਨ। ਫ਼ਰੀਦ ਦੇ ਉੱਥੇ ਪੁੱਜਣ ਉੱਤੇ ਮੌਲਾਨਾ ਨੂਰ ਤੁਰਕ[37] ਹਾਂਸੀ ਆਇਆ। ਉਸ ਦੇ ਦੀਦ ਤੇ ਉਸ ਨਾਲ ਮਜਲਸ ਕਰਨ ਅਤੇ ਉਸ ਦੇ ਸੁਖਨ (ਬਚਨ) ਸੁਣਨ ਲਈ ਫ਼ਰੀਦ ਭੀ ਉਸ ਪਾਸ ਜੁੜੀ ਜਮਾਤ ਜਾਂ ਉਮਤ (ਸੰਗਤ) ਵਿਚ ਮਸੀਤ ਪੁੱਜਾ। ਫ਼ਰੀਦ ਦੇ ਪਾਟੇ ਪੁਰਾਣੇ ਕਪੜਿਆਂ ਤੇ ਤਪ ਦੇ ਰੋਜ਼ਿਆਂ ਨਾਲ 'ਤਨ ਸੁੱਕਾ ਪਿੰਜਰ ਥੀਆ' ਤੋਂ ਕਿਸੇ ਨੂੰ ਕੋਈ ਖਿਆਲ ਹੀ ਨਹੀਂ ਸੀ ਆ ਸਕਦਾ ਕਿ ਇਹ ਭੀ ਕੋਈ ਪੁੱਜਾ ਹੋਇਆ (ਆਰਫ਼) ਸੂਫ਼ੀ ਫ਼ਕੀਰ ਹੈ। ਮੌਲਾਨਾ ਤੁਰਕ ਭੀ ਫ਼ਰੀਦ ਨੂੰ ਨਹੀਂ ਸੀ ਜਾਣਦਾ ਪਰ ਉਸ ਨੇ ਆਪਣੀ ਆਤਮਾ (ਗੈਬ) ਦੀ ਆਵਾਜ਼ ਸੁਣਦਿਆਂ ਤੇ ਮਸੀਤ ਵਿਚ ਫ਼ਰੀਦ ਦੇ ਪੈਰ ਰਖਦਿਆਂ ਹੀ, ਇਸ ਨੂੰ ਵੇਖ ਕੇ ਕਿਹਾ :

"ਓ ਮੁਸਲਮਾਨੋ, ਸਰਾਫ਼ੇ-ਸੁਖ਼ਨ (ਸੱਚੇ ਸ਼ਬਦ ਦੀ ਪਛਾਣ ਕਰਨ ਵਾਲਾ ਜੌਹਰੀ) ਆ ਗਿਆ ਹੈ।"

ਇਹ ਸੁਣਦਿਆਂ ਹੀ ਸਭ ਅੱਖਾਂ ਫ਼ਰੀਦ ਵੱਲ ਮੁੜੀਆਂ। ਮੌਲਾਨਾ ਨੂਰ ਤੁਰਕ ਨੇ ਉਸ ਦੀ ਬਹੁਤ ਸ਼ਲਾਘਾ ਕੀਤੀ ਤੇ ਉਸ ਲਈ ਦੁਆ ਮੰਗੀ। 'ਫਵਾਉਦੁਲ ਫ਼ੁਆਦ' ਦਾ ਲੇਖਕ ਕਹਿੰਦਾ ਹੈ : "ਬੁਢੇਪੇ ਵਿਚ ਬਾਬਾ ਫ਼ਰੀਦ ਨੇ ਆਪਣੇ ਚੇਲਿਆਂ ਨੂੰ ਦੱਸਿਆ ਸੀ, ਮੌਲਾਨਾ ਨੂਰ ਤੁਰਕ ਨੇ ਮੇਰੀ ਅਜੇਹੀ ਪ੍ਰਸੰਸਾ ਕੀਤੀ ਜਿਹੋ ਜਿਹੀ ਕਿਸੇ ਬਾਦਸ਼ਾਹ ਲਈ ਕਰਨ ਦੀ ਭੀ ਉਸ ਕਦੇ ਖੇਚਲ ਨਹੀਂ ਸੀ ਕੀਤੀ।"[38]

ਕਿਹਾ ਜਾਂਦਾ ਹੈ ਕਿ ਫ਼ਰੀਦ ਹਾਂਸੀ ਵਿਚ ਕਈ ਵਰ੍ਹੇ ਬੰਦਗੀ, ਨਿਮਾਜ਼ ਤੇ ਰੋਜ਼ਿਆਂ ਵਿਚ ਮਸਤ ਹੋ ਕੇ ਰਿਹਾ ਭਾਵੇਂ ਉਸ ਨੂੰ ਮਨ ਭਾਉਂਦੀ ਇਕਾਂਤ ਏਥੇ ਨਾ ਮਿਲੀ। ਨੂਰ ਤੁਰਕ ਦੇ ਇਕੋ ਵਾਕ ਨੇ ਉਸ ਨੂੰ ਪ੍ਰਗਟ ਕਰ ਦਿੱਤਾ ਸੀ ਅਤੇ ਦਰਸ਼ਨਾਂ ਦੇ ਚਾਹਵਾਨ ਉੱਥੇ ਹੀ ਉਸ ਕੋਲ ਆਉਣ ਜਾਣ ਲੱਗ ਪਏ।

*ਮੇਰੀ ਛਿਪੇ ਰਹਿਣ ਦੀ ਚਾਹ, ਛਿਪੇ ਤੁਰ ਜਾਣ ਦੀ,*
*ਹਾ ਪੂਰੀ ਹੁੰਦੀ ਨਾਂਹ ਮੈਂ ਤਰਲੇ ਲੈ ਰਿਹਾ*[39]

## ਸੰਕੇਤ ਤੇ ਹਵਾਲੇ

1. ਮਸੀਤਾਂ ਤੇ ਖਾਨਕਾਹਾਂ ਨਾਲ ਜੁੜੀ ਅਜੇਹੀ ਕੋਠੜੀ ਨੂੰ ਮੁਸਲਮਾਨਾਂ ਵਿਚ ਹੁਜਰਾ (ਵੱਖਰੀ ਇਕਾਂਤ ਥਾਂ) ਆਖਦੇ ਹਨ।
2. *'ਫ਼ਵਾਇਦਲ ਫ਼ੁਵਾਦ'* ਤੇ *'ਸੀਅਰੁਲ ਔਲੀਆ'* ਦੇ ਹਵਾਲੇ ਨਾਲ ਨਿਜ਼ਾਮੀ ਸਫ਼ਾ 21; ਪਦ ਟਿੱਪਣੀ ਵਿਚ ਪ੍ਰੋ. ਨਿਜ਼ਾਮੀ ਨੇ ਦੱਸਿਆ ਹੈ ਕਿ ਸੀਅਰੁਲ ਆਕਤਾਬ ਦੇ ਕਰਤਾ ਅੱਲਾ ਦਿਯਾਹ ਨੇ ਹਰ ਹਫਤੇ ਆਉਂਦਾ ਦੱਸਿਆ ਹੈ, ਸਫ਼ਾ 21.
3. ਭਾਵ ਉਲਾਂਭਾ ਜਾਂ ਸ਼ਿਕਾਇਤ ਤੋਂ ਹੈ।
4. ਵੱਖਰੀ ਕੋਠੜੀ ਜੋ ਮਸੀਤਾਂ ਜਾਂ ਖਾਨਕਾਹਾਂ ਦੀ ਇਮਾਰਤ ਦੇ ਨਾਲ ਹੀ ਜੁੜਵੀਂ ਹੁੰਦੀ ਹੈ।
5. ਤਪੱਸਿਆ, ਕਠਿਨ ਘਾਲਣਾ।
6. *ਆਦਿ ਗ੍ਰੰਥ ਸਲੋਕ ਫ਼ਰੀਦ ਪੰਨਾ ੧੩੮੨*
7. *ਆਦਿ ਗ੍ਰੰਥ ਸਲੋਕ ਫ਼ਰੀਦ ਪੰਨਾ ੧੩੭੪*
8. ਪ੍ਰੋ. ਪ੍ਰੀਤਮ ਸਿੰਘ ਨੇ 'ਬਾਬਾ ਸ਼ੇਖ ਫ਼ਰੀਦ' ਨਾਂ ਦੀ ਪੁਸਤਕ ਵਿਚਲੇ ਆਪਣੇ ਪੰਜਾਬੀ ਲੇਖ ਸੰਖਿਪਤ ਜੀਵਨ ਵਿਚ ਲਿਖਿਆ ਹੈ :
   "ਮੁਰਸ਼ਦ ਨੇ ਉਸ ਨੂੰ ਫ਼ਰੀਦੁਦਦੀਨ ਲਕਬ ਪ੍ਰਦਾਨ ਕੀਤਾ, ਜਿਸ ਦੇ ਅਰਥ ਹਨ 'ਦੀਨ (ਧਰਮ) ਦਾ ਸਭ ਤੋਂ ਵੱਡਾ ਤੇ ਅਦੁੱਤੀ ਮੋਤੀ'।"
   ਇਸ ਨਵੇਂ ਨਾਮ-ਕਰਨ ਉਪਰੰਤ, ਇਤਿਹਾਸ ਤੇ ਲੋਕ-ਸਿਮ੍ਰਤੀ ਵਿਚ ਮਸਊਦ ਦਾ ਇਹੀ ਫ਼ਰੀਦੁਦੀਨ ਨਾਂ ਜਾਂ ਇਸ ਦਾ ਸੰਖਿਪਤ ਰੂਪ ਫ਼ਰੀਦ ਹੀ ਜੀਉਂਦਾ ਰਿਹਾ ਹੈ ਤੇ ਮਸਊਦ ਅਲੋਪ ਹੋਇਆ ਹੈ। ਸਫ਼ਾ 11 (ਪੰਜਾਬੀ ਭਾਗ)
9. ਆਰਫ਼ਾ (ਗਿਆਨਵਾਨਾਂ ਜਾਂ ਪੁਜੇ ਹੋਇਆਂ) ਦਾ ਸੁਸ਼ਤਾਨ
10. ਕੇ. ਏ. ਨਿਜ਼ਾਮੀ ਸਫ਼ਾ 21, ਪਦ ਟਿਪਣੀ *ਸੀਅਰੁਲ ਔਲੀਆ* ਦੇ ਸਫ਼ਾ 72 ਦੇ ਹਵਾਲੇ ਨਾਲ।
11. ਉਪਰੋਕਤ ਹੀ ਸਫ਼ਾ 22.
12. ਵਾਰਾਂ ਭਾ. ਗੁਰਦਾਸ ਭੱਲਾ ਵਾਰ ੧ ਪਉੜੀ ੪
13. *ਆਦਿ ਗ੍ਰੰਥ ਰਾਗ ਗਉੜੀ ਪੰਨਾ ੩੨੯*
14. *ਆਦਿ ਗ੍ਰੰਥ ਜਪੁ ਪਉੜੀ 21*

15. *ਆਦਿ ਗ੍ਰੰਥ ਸਲੋਕ ਫ਼ਰੀਦ* ਪੰਨਾ ੧੩੮੪ ਸਲੋਕ ੧੧੯, ੧੨੦
16. ਅਮਾਮ ਗਜ਼ਾਲੀ ਦੀ ਇਸ ਪੁਸਤਕ ਦੇ ਇਕ ਭਾਗ ਦਾ ਅਨੁਵਾਦ ਪ੍ਰੋ. ਪ੍ਰੀਤਮ ਸਿੰਘ ਸੰਪਾਦਿਤ, ਛਪਿਆ ਪਾਰਸ ਭਾਗ ਨਾਂ ਨਾਲ ਉਪਲਬਧ ਹੈ।
17. ਚਿਲ੍ਹਾ (ਜਾਂ ਚਾਲੀਹਾ ਜਾਂ ਚਾਲੀਸਾ) ਦਾ ਤਦਭਗ ਪੰਜਾਬੀ ਵਿਚ ਛਿਲਾ ਹੈ।
ਇਹ ਛਿਲੇ ਭੀ ਕਈ ਪ੍ਰਕਾਰ ਦੇ ਹਨ ਜਿਵੇਂ 40 ਦਿਨ ਭੁੱਖੇ ਭਾਣੇ ਰਹਿ ਕੇ ਜਾਂ ਕੇਵਲ ਇਕੋ ਵੇਲੇ ਖਾ ਕੇ, ਜਾਂ ਮੋਨਬ੍ਰਤ ਵਿਚ ਕੱਟਣੇ।
18. ਕੇ. ਏ. ਨਿਜ਼ਾਮੀ ਸਫ਼ਾ 22.
19. ਸੇਖ ਬਦਰੁੱਦੀਨ ਪੀਰ ਕੁਤਬਦੀਨ ਦਾ ਖ਼ਲੀਫਾ (ਪ੍ਰਤੀਨਿਧ) ਸੀ। ਉਹ ਵਰ੍ਹਿਆਂ ਬੱਧੀ ਦਿੱਲੀ ਪੀਰ ਬਖ਼ਤਿਆਰ ਕਾਕੀ ਦੇ ਪਾਸ ਰਿਹਾ ਸੀ। ਊਹ ਸ਼ਾਇਰ ਭੀ ਸੀ ਤੇ ਉਸ ਦਾ ਦੀਵਾਨ (ਕਾਵਿ ਸੰਗ੍ਰਹਿ) ਹੋਣ ਦਾ ਪਤਾ ਸੀਅਰੁਲ ਔਲੀਆ ਦੇ ਕਰਤਾ ਨੇ ਦਿੱਤਾ ਹੈ। ਉਹ ਇਕ ਚੰਗਾ ਭਾਸ਼ਨਕਾਰ ਭੀ ਸੀ।
20. ਕੇ. ਏ. ਨਿਜ਼ਾਮੀ ਦੇ ਲਿਖੇ ਅਨੁਸਾਰ ਅਮੀਰ ਖ਼ੁਰਦ (ਕਿਰਮਾਨ) ਆਪਣੀ 1358 ਦੀ ਤਿਆਰ ਕੀਤੀ ਪੁਸਤਕ '*ਸੀਅਰੁਲ ਔਲੀਆ*' ਵਿਚ ਆਪਣੇ ਸਮੇਂ ਵਿਚ ਇਸ ਮਸੀਤ ਦੇ ਉੱਥੇ ਹੋਣ ਦਾ ਪਤਾ ਦਿੰਦਾ ਹੈ। ਸਫ਼ਾ 25 ਪਦ ਟਿਪਣੀ।
21. ਜੋ ਕਿਸੇ ਉੱਚੇ ਥਾਂ (ਮਸੀਤ ਦੇ ਮੁਨਾਰੇ ਆਦਿ ਉੱਤਿ ਚੜ੍ਹ ਕੇ) ਨਿਮਾਜ਼ ਲਈ ਲੋਕਾਂ ਨੂੰ ਸੱਦਣ ਵਸਤੇ ਉੱਚੀ ਸੁਰ ਵਿਚ ਬਾਂਗ (ਸ਼ਬਦ ਅਰਥ ਹਨ, ਅਵਾਜ਼) ਦਿੰਦਾ ਹੈ ਉਸ ਦਾ ਨਾਂ ਮੁਆਧੀਨ ਹੈ। ਬਾਂਗ ਨੂੰ ਅਜ਼ਾਨ ਭੀ ਆਖਦੇ ਹਨ, ਜਿਸ ਦੇ ਅਰਥ ਹਨ, ਸੂਚਨਾ, ਪਤਾ ਜਾਂ ਨੋਟਿਸ। ਮੁਆਧੀਨ (ਬਾਂਗ ਦੇਣ ਵਾਲਾ) ਜੋ ਕੁਰਆਨ ਮਜੀਦ ਵਿਚੋਂ ਮੁਹੰਮਦ ਸਾਹਿਬ ਦੇ ਵਾਕ ਬੋਲਦਾ ਹੈ। ਉਨ੍ਹਾਂ ਵਾਕਾਂ ਦੇ ਅਰਥ ਹਨ :
(1) ਕਰਤਾਰ ਵੱਡਾ ਹੈ (2) ਮੈਂ ਸਾਖੀ ਭਰਦਾ ਹਾਂ ਕਿ ਉਸ ਤੋਂ ਬਿਨਾਂ ਕੋਈ ਹੋਰ ਪੂਜਣ ਯੋਗ ਨਹੀਂ (3) ਮੈਂ ਗਵਾਹੀ ਦਿੰਦਾ ਹਾਂ ਕਿ ਮੁਹੰਮਦ ਖ਼ੁਦਾ ਦਾ ਪੈਗੰਬਰ (ਸੰਦੇਸ਼ਾ ਲਿਆਉਣ ਵਾਲਾ) ਹੈ, (4) ਆਓ, ਨਿਮਾਜ਼ ਵੱਲ ਆਓ, ਮੁਕਤੀ ਵੱਲ ਆਓ (5) ਕਰਤਾਰ ਵੱਡਾ ਹੈ, ਕਰਤਾਰ ਬਿਨਾਂ ਕੋਈ ਪੂਜਯ ਨਹੀਂ। (ਭਾ. ਕਾਹਨ ਸਿੰਘ ਮਹਾਨ ਕੋਸ਼ ਸਫ਼ਾ 636)
22. ਇਨ੍ਹਾਂ ਲੋਕ ਕਥਾਵਾਂ ਉੱਤਿ ਵਿਚਾਰ ਅਸੀਂ ਅੱਗੇ ਕਰ ਰਹੇ ਹਾਂ।
23. ਦੇਖੋ ਨਿਜ਼ਾਮੀਂ ਸਫ਼ਾ 26
24. ਤਿੰਨ ਦਿਨਾਂ ਦਾ ਰੋਜ਼ਾ, ਸ਼ਬਦ ਅਰਥ ਹਨ ਤਿੰਨ
23. ਆਪਣੀ ਮਰਜੀ ਨਾਲ ਰੋਜ਼ਾ ਰਖਣਾ ਪਰ ਸੂਫ਼ੀਆਂ ਵਿਚ ਇਸ ਦੇ ਅਰਥ ਹਨ ਤਿੰਨ ਦਿਨਾਂ ਦਾ ਇੰਨਾ ਕਰੜਾ ਰੋਜ਼ਾ ਕਿ ਰੋਜ਼ਾ ਖੋਲ੍ਹਣ ਵੇਲੇ ਭੀ ਤਿੰਨ ਚਾਰ ਬੂੰਦਾਂ ਪਾਣੀ ਤੋਂ ਬਿਨਾਂ ਕੁਝ ਨਹੀਂ ਖਾਣਾ ਪੀਣਾ ਹੁੰਦਾ।

26, 27, 28, 29, 30, 31.
*ਆਦਿ ਗ੍ਰੰਥ ਵਿਚ ਸਲੋਕ ਫ਼ਰੀਦ* ਕ੍ਰਮਵਾਰ ਸਲੋਕ ਨੰ. ੧੧੬, ੧੧੫, ੭੮, ੮੪, ੧੩੦, ੮੪, ਪੰਨਾ ੧੩੮੧, ੧੩੮੧, ੧੩੭੮, ੧੩੮੨, ੧੩੮੪.

32. ਕੇ. ਏ. ਨਿਜ਼ਾਮੀ ਸਫ਼ਾ 29-30.
33. ਕੇ. ਏ. ਨਿਜ਼ਾਮੀ ਸਫਾ 33 *ਸੀਆਰੁਲ ਔਲੀਆ ਦੇ ਸਫ਼ਾ* 73 ਦੇ ਹਵਾਲੇ ਨਾਲ
34. ਉਪਰੋਕਤ ਹੀ ਸਫ਼ਾ 36 ਫ਼ਾਤਿਹਾ (ਫ਼ਾਤੀਆ, ਫ਼ਾਤੀਆ) ਦੇ ਸ਼ਬਦ ਅਰਥ ਹਨ, ਸਿੱਖਿਆ, ਨਸੀਹਤ। ਇਹ ਮੁਸਲਮਾਨਾਂ ਵਿਚ ਇਕ ਪ੍ਰਕਾਰ ਦੀ ਪ੍ਰਾਰਥਨਾ ਹੈ ਜਾਂ 'ਮੂਲ ਮੰਤਰ' ਕਿਉਂਕਿ ਕੁਰਆਨ ਮਜੀਦ ਦੀ ਪਹਿਲੀ ਸੂਰਤ ਹੈ, ਜਿਸ ਦੀਆਂ ਸੱਤ ਆਇਤਾਂ ਹਨ। ਇਹ ਕਿਸੇ ਦਾ, ਖਾਸ

ਕਰਕੇ ਰੋਗੀ ਦਾ ਜਾਂ ਮੌਤ ਵੇਲੇ ਵਿਛੜੀ ਰੂਹ ਦਾ ਭਲਾ ਮੰਗਣ ਲਈ ਪੜ੍ਹੀਆਂ ਜਾਂਦੀਆਂ ਹਨ। ਇਹ ਆਇਤਾਂ ਨਿਮਾਜ਼ ਵੇਲੇ ਭੀ ਪੜ੍ਹੀਆਂ ਜਾਂਦੀਆਂ ਹਨ।
ਪੰਜਾਬੀ ਵਿਚ ਭੀ ਮੁਹਾਵਰਾ ਸੀ,. ਉਸ ਦਾ ਫ਼ਾਤਿਹਾ ਪੜ੍ਹਿਆ ਗਿਆ। ਇਹ ਲਗਭਗ ਉਸ ਤਰ੍ਹਾਂ ਹੀ ਸੀ ਜਿਵੇਂ ਕਿਸੇ ਕੰਮ ਜਾਂ ਜੀਵ ਦਾ ਕੀਰਤਨ ਸੋਹਿਲਾ 'ਪੜ੍ਹਨ' ਜਾਂ ਭੋਗ ਪਾਉਣਾ ਮੁਹਾਵਰਾ ਹੈ।

35. ਆਸਾ=ਸੋਟਾ, ਮਸੁੱਲਾ=ਕਪੱੜਾ ਜਾਂ ਸਫ਼ ਜਾਂ ਗਲੀਚਾ ਆਦਿ ਜਿਸ ਉੱਤੇ ਬਹਿ ਕੇ ਨਿਮਾਜ਼ ਪੜ੍ਹੀ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਦੇ ਮੱਕੇ ਜਾਣ ਦਾ ਵਰਣਨ ਕਰਦਿਆਂ ਭਾ. ਗੁਰਦਾਸ ਨੇ ਭੀ ਲਿਖਿਆ ਹੈ, 'ਆਸਾ ਹੱਥ ਕਿਤਾਬ ਕੱਛ ਕੂਜਾ ਬਾਂਗ ਮੁਸੱਲਾ ਧਾਰੀ' ਵਾਰ ੧
36. ਗੋਦੜੀ ਜਾਂ ਟਾਕੀਆ ਜਾਂ ਵੰਨ ਵੰਨ ਦੇ ਜੋਟੇ ਜੋੜਿ ਜੋੜਿ ਬਣਾਇਆ ਖਿੰਥੜ, ਫ਼ਕੀਰਾਂ ਦਾ ਚੋਲਾ। ਫ਼ਰੀਦ ਦਾ ਹੀ ਸਲੋਕ ਹੈ, 'ਖਿੰਥੜ ਮੇਖਾਂ ਅਗਲੀਆਂ ਜਿੰਦ ਨਾ ਕਾਈ ਮੇਖ' ਖਿੰਥੜ, ਦਸਤਾਰ ਤੇ ਨਾਲਾਇਨਿ ਚੁਬੀਨ (ਲਕੜ ਦੀਆਂ ਖੜ੍ਹਾਵਾਂ) ਸੂਫ਼ੀ ਫ਼ਕੀਰਾਂ ਵੱਲੋਂ ਗੱਦੀ ਦਿੱਤੇ ਜਾਣ (ਗੱਦੀ ਨਸ਼ੀਨੀ) ਦੇ ਸਮੇਂ ਦਿੱਤੀਆਂ ਜਾਣ ਵਾਲੀਆਂ ਵਸਤਾਂ ਹਨ।
37. ਨੂਰ ਤੁਰਕ ਬਹੁਤ ਉੱਚੇ ਧਾਰਮਿਕ ਵਿਚਾਰਾਂ ਦਾ ਸੂਫ਼ੀ ਸੀ, ਉਹ ਕਿਸੇ ਦਾ ਭੀ ਮੁਰੀਦ ਨਹੀਂ ਸੀ ਬਣਿਆ, ਫਿਰ ਭੀ ਉਹ ਗ਼ਰੀਬੀ ਵਿਚ ਰਹਿੰਦਾ ਸੂਫ਼ੀ ਸੀ। ਇਕ ਵਾਰੀ ਸੁਲਤਾਨ ਰਜ਼ੀਆ ਨੇ ਉਸ ਨੂੰ ਕੁਝ ਸੋਨਾ ਭੇਜਿਆ ਪਰ ਉਸ ਨੇ ਲੈਣੋਂ ਨਾਂਹ ਕਰ ਦਿੱਤੀ। ਉਹ ਸਮਕਾਲੀ ਵਿਦਵਾਨਾਂ (ਉਲੇਮਾਂ), ਸੋਨੇ ਤੇ ਪ੍ਰਸਿੱਧੀ ਦੇ ਲਾਲਚ ਦੀ ਖੁਲ੍ਹੇ ਦਿਲ ਨਾਲ ਨਿਖੇਧੀ ਕਰਦਾ ਸੀ। ਸ਼ੇਖ ਫ਼ਰੀਦ ਭੀ ਇਸੇ ਲੀਹ ਉੱਤੇ ਚਲਣ ਵਾਲਾ ਸੂਫ਼ੀ ਸੀ। ਕੇ. ਏ. ਨਿਜ਼ਾਮੀ ਸਫ਼ਾ 32 *ਸੀਅਰੁਲ ਔਲੀਆ* ਸਫ਼ਾ 72 ਦੇ ਹਵਾਲੇ ਨਾਲ
38. ਸ਼ੇਖ ਸਿਹਾਬੁਦੀਨ ਸੁਹਰਾਵਰਦੀ ਦਾ ਸ਼ਾਗਿਰਦ ਸੀ। ਉਹ ਸਮਾਅ ਦਾ ਸੁਕੀਨ ਤੇ ਵਿਦਵਾਨ ਲੇਖਕ ਸੀ। ਉਹ ਸ਼ੇਖ ਕੁਤਬੁਦੀਨ ਬਖ਼ਤਿਆਰ ਕਾਕੀ ਦਾ ਸਾਥੀ ਸੀ ਤੇ ਦਿੱਲੀ ਵਿਚ ਆਪਣੇ ਸਮਕਾਲੀਆਂ ਵਿਚ ਇਸ ਦਾ ਬੜਾ ਮਾਣ ਸੀ।
39. ਭਾਈ ਵੀਰ ਸਿੰਘ ਜੀ ਦੀ ਪ੍ਰਸਿੱਧ ਕਵਿਤਾ 'ਬਨਫਸ਼ਾ ਦਾ ਫੁੱਲ' ਵਿਚੋਂ।

ਛੇਵਾਂ ਅਧਿਆਇ

# ਅਜੋਧਨ (ਪਾਕਪਟਨ) ਵਿਚ ਜੀਵਨ

ਜਿਵੇਂ ਖਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਨੇ ਬਚਨ ਕੀਤਾ ਸੀ, ਉਵੇਂ ਹੀ ਹੋਇਆ। ਇਕ ਸੁਪਨੇ ਦੇ ਆਧਾਰ ਉੱਤੇ ਕਿ 'ਮੇਰਾ ਮੁਰਸ਼ਦ ਮੈਨੂੰ ਬੁਲਾ ਰਿਹਾ ਹੈ,' ਸ਼ੇਖ ਫ਼ਰੀਦੁਦੀਨ ਸ਼ਕਰਗੰਜ ਦਿੱਲੀ ਵੱਲ ਤੁਰ ਪਿਆ ਸੀ। ਪੀਰ ਬਖ਼ਤਿਆਰ ਕਾਕੀ ਦੀ ਖਾਨਗਾਹ ਉੱਤੇ ਪਹੁੰਚਣ ਤੋਂ ਪਹਿਲਾਂ ਹੀ, ਰਾਹ ਵਿਚ, ਉਸ ਨੂੰ ਇਹ ਸੁਨੇਹਾ ਦੇਣ ਲਈ ਦਿੱਲੀ ਤੋਂ ਤੁਰਿਆ ਆਦਮੀ ਮਿਲ ਪਿਆ।

ਪੰਜਵੇਂ ਦਿਨ ਉਹ ਉੱਥੇ ਪੁੱਜਾ। ਕਾਜ਼ੀ ਹਮੀਦੁਦੀਨ ਨੇ ਉਸ ਨੂੰ ਖਵਾਜਾ ਬਖ਼ਤਿਆਰ ਕਾਕੀ ਦੀ ਗੱਦੀ ਅਤੇ ਗੱਦੀ ਦੀ ਸਾਮੱਗਰੀ (ਖਿਰਕਾ, ਦਸਤਾਰ, ਆਸਾ ਤੇ ਖੜਾਵਾਂ) ਦੇ ਦਿੱਤੀਆਂ। ਉਨ੍ਹਾਂ ਨੂੰ ਸਿਰ ਉੱਤੇ ਰਖ ਕੇ ਫ਼ਰੀਦੁਦੀਨ ਨੇ ਆਪਣਾ ਸਤਿਕਾਰ ਭੇਟਾ ਕੀਤਾ। ਫੇਰ ਉਹ ਖਵਾਜਾ ਦੇ ਨਿਵਾਸ ਸਥਾਨ ਉੱਤੇ ਗਿਆ ਤੇ ਉਸ ਦੀ ਗੱਦੀ ਉੱਤੇ ਬਹਿ ਗਿਆ।[1]

ਅੱਗੇ ਵਾਂਗ ਹੀ ਬਾਬਾ ਫ਼ਰੀਦ ਨੂੰ ਜੋ ਹੁਣ ਚਿਸ਼ਤੀ ਸਿਲਸਿਲੇ ਦਾ ਮੁਖੀ ਸੀ, ਦਿੱਲੀ ਵਿਚ ਵਧੇਰੇ ਸਮਾਂ ਰਹਿਣਾ ਪਸੰਦ ਨਹੀਂ ਸੀ। ਉੱਥੋਂ ਦਾ ਭੀੜ ਭੜੱਕਾ, ਭੱਜ ਨੱਠ, ਰਾਜਸੀ ਸਾਜਸ਼ਾਂ ਤੇ ਪਦਾਰਥਕ ਖਿੱਚੋਤਾਣ ਆਦਿ ਫ਼ਕੀਰੀ ਜ਼ਿੰਦਗੀ ਤੇ ਇਕਾਂਤ ਲਈ ਬਾਧਕ ਸਨ। ਸੂਫ਼ੀ ਫ਼ਕੀਰ ਤੇ ਵਿਸ਼ੇਸ਼ ਕਰਕੇ ਚਿਸ਼ਤੀ ਸੂਫ਼ੀ ਬਾਦਸ਼ਾਹਾਂ ਤੇ ਅਧਿਕਾਰੀਆਂ ਤੋਂ ਕੋਈ ਲਾਭ ਤੇ ਲਿਹਾਜ਼ ਲੈਣ ਦੇ ਭੀ ਵਿਰੁੱਧ ਸਨ। ਸੋ ਸਿਫਾਰਸ਼ਾਂ ਕਰਨਾ ਉਨ੍ਹਾਂ ਦੀ ਰੁਚੀ ਦੇ ਵਿਰੁੱਧ ਸੀ।

ਦਿੱਲੀ ਵਿਚ ਬੈਠਿਆਂ ਕਿਸੇ ਭੀ ਸੰਤ ਮਹਾਤਮਾ ਦਾ ਇਨ੍ਹਾਂ ਤੋਂ ਬਚਣਾ ਕਠਿਨ ਸੰਘਰਸ਼ ਸੀ। ਇਕ ਦ੍ਰਿਸ਼ਟਾਂਤ ਕਾਫ਼ੀ ਹੋਵੇਗਾ। ਖਵਾਜਾ ਬਖ਼ਤਿਆਰ ਕਾਕੀ ਦੇ ਗੁਜ਼ਰਨ ਤੋਂ ਕੁਝ ਮਹੀਨੇ ਹੀ ਪਿੱਛੋਂ ਬਾਦਸ਼ਾਹ ਇਲਤਮਸ਼ ਦੀ ਮ੍ਰਿਤੂ ਹੋ ਗਈ। ਇਸ ਲਈ ਉਸ ਦੀਆਂ ਮਿਹਰਬਾਨੀਆਂ ਦੇ ਪਾਤਰ ਮੌਲਾਨਾ ਤੇ ਫ਼ਕੀਰ ਬਿਪਤਾ ਦੇ ਮੂੰਹ ਆ ਗਏ। ਸ਼ੇਖ ਬਦਰੁਦੀਨ ਗਜ਼ਨਵੀ ਦੇ ਪ੍ਰਵਾਨ ਕਰਨ ਉੱਤੇ ਸ਼ਾਹੀ ਖਜ਼ਾਨਚੀ ਮਲਕ ਨਿਜ਼ਾਮੁਦੀਨ ਨੇ ਇਕ ਖਾਨਗਾਹ ਬਣਵਾ ਦਿੱਤੀ ਸੀ। ਉੱਥੇ ਆਉਣ ਵਾਲੇ ਦਰਵੇਸ਼ਾਂ ਲਈ ਲੰਗਰ ਤੇ ਰਿਹਾਇਸ਼ ਦਾ ਭੀ ਉਸ ਨੇ ਆਪਣੇ ਵੱਲੋਂ ਪ੍ਰਬੰਧ ਕਰ ਦਿੱਤਾ ਸੀ। ਸੋ ਹੁਣ ਗਜ਼ਨਵੀ ਨੂੰ ਵੀ ਡਰ ਪਿਆ। ਉਸ ਨੇ ਬਾਬਾ ਫ਼ਰੀਦ ਨੂੰ ਅਰਜ਼ ਕੀਤੀ, ਮੇਰੇ ਬਚਾਅ ਲਈ 'ਦੁਆ' ਮੰਗੋ। ਬਾਬਾ ਫ਼ਰੀਦ ਦਾ ਉੱਤਰ ਸੀ,

"ਜੋ ਆਪਣੇ ਮੁਰਸ਼ਦ ਦੇ ਅਸੂਲਾਂ ਨੂੰ ਨਹੀਂ ਮੰਨਦੇ, ਉਨ੍ਹਾਂ ਨੂੰ ਅਜਿਹੀਆਂ ਚਿੰਤਾਵਾਂ ਤੇ

ਦੁੱਖ ਲੱਗਦੇ ਹਨ ਕਿ ਉਨ੍ਹਾਂ ਦੇ ਦਿਲ ਨੂੰ ਸ਼ਾਂਤੀ ਨਹੀਂ ਪ੍ਰਾਪਤ ਹੁੰਦੀ। ਸਾਡੇ ਪੀਰਾਂ (ਬਜ਼ੁਰਗਾਂ) ਵਿਚੋਂ ਕਿਸੇ ਕਦੇ ਆਪਣੇ ਲਈ ਖਾਨਗਾਹ ਨਹੀਂ ਬਣਵਾਈ। ਸ਼ੇਖ ਕੁਤਬੁਦੀਨ ਜਾਂ ਉਨ੍ਹਾਂ ਦੇ ਮੁਰਸ਼ਦ ਮੁਅਈਉਨਦੀਨ ਨੇ ਨਾ ਖਾਨਕਾਹ ਬਣਵਾਈ ਨਾ ਦੁਕਾਨ ਖੋਲ੍ਹੀ। ਉਹ ਜਿੱਥੇ ਭੀ ਗਏ ਆਪਣਾ ਆਪਾ ਲੋਕਾਂ ਤੋਂ ਲੁਕਾਉਂਦੇ ਰਹੇ।"[2]

ਦਿੱਲੀ ਵਿਚ ਬਾਬਾ ਫ਼ਰੀਦ ਨੂੰ ਮਿਲਣ ਆਏ ਵੱਡੇ ਲੋਕਾਂ (ਅਫ਼ਸਰਾਂ) ਦੀ ਅਤੇ ਖਾਨਦਾਨੀ ਅਮੀਰਾਂ ਤੇ ਜਗੀਰਦਾਰਾਂ ਆਦਿ ਦੀ ਇੰਨੀ ਭੀੜ ਰਹਿੰਦੀ ਸੀ ਕਿ ਦੂਰ ਦੁਰਾਡੇ ਤੋਂ ਆਏ ਗ਼ਰੀਬਾਂ ਨੂੰ ਕਈ ਕਈ ਦਿਨ ਉਡੀਕਣਾ ਜਾਂ ਨਿਰਾਸ ਮੁੜਨਾ ਪੈਂਦਾ ਸੀ।[3]

ਦੂਜੇ ਪਾਸੇ ਸ਼ੇਖ ਬਦਰੁਦੀਨ ਗਜ਼ਨਵੀ ਭੀ ਇਸ ਗੱਦੀ ਦਾ ਚਾਹਵਾਨ ਸੀ ਤੇ ਬਾਬਾ ਫ਼ਰੀਦ ਉਸ ਪੁਰਾਣੇ ਮਿੱਤਰ ਤੇ ਸਾਥੀ ਨਾਲ ਟਾਕਰੇ ਵਿਚ ਨਹੀਂ ਸੀ ਆਉਣਾ ਚਾਹੁੰਦਾ। ਸੋ ਬਾਬਾ ਫ਼ਰੀਦ ਨੇ ਦਿੱਲੀ ਦੀ 'ਵਲਾਇਤ' ਉਸ ਨੂੰ ਦੇ ਕੇ ਆਪ ਦਿਲੀਓਂ ਦੂਰ ਕਿਤੇ ਜਾ ਰਹਿਣ ਦਾ ਨਿਰਣਾ ਲੈ ਲਿਆ।

ਕੁਝ ਚਿਰ ਹਾਂਸੀ ਰਹਿ ਕੇ ਬਾਬਾ ਫ਼ਰੀਦ ਕਹਤਵਾਲ[4] ਚਲਾ ਗਿਆ। ਜਦ ਦਿੱਲੀ ਤੇ ਹਾਂਸੀ ਵਾਂਗ ਉੱਥੇ ਭੀ ਰੌਣਕਾਂ ਵਧੀਆਂ ਤਾਂ ਚਿਸ਼ਤੀ ਸਿਲਸਿਲੇ ਦੇ ਮੁਖੀ ਨੇ ਇਕ ਹੋਰ ਛੋਟਾ ਪਿੰਡ ਅਜੋਧਨ ਆਪਣੇ ਟਿਕਾਣੇ ਲਈ ਲੱਭ ਲਿਆ, ਜਿੱਥੇ ਉਹ ਜੀਵਨ ਦੇ ਅੰਤ ਤਕ ਰਿਹਾ।[5]

ਅਜੋਧਨ ਹੀ ਫ਼ਰੀਦ ਦੇ ਉੱਥੇ ਵਸਣ ਕਾਰਨ ਪਾਕ-ਪੱਤਣ[6] (ਪਵਿੱਤਰ ਘਾਟ) ਅਖਵਾਇਆ ਜੋ ਅੰਗਰੇਜ਼ੀ ਅਸਰ ਨਾਲ ਪਾਕਪਟਨ ਬਣ ਗਿਆ ਜਾਪਦਾ ਹੈ। ਉਨ੍ਹਾਂ ਦਾ ਛੋਟਾ ਭਰਾ ਨਜੀਬੁਦਦੀਨ ਭੀ ਏਥੇ ਨਾਲ ਆ ਗਿਆ। ਏਥੇ ਆਉਂਦਿਆਂ ਹੀ ਬਾਬਾ ਫ਼ਰੀਦ ਨੇ ਆਪਣੀ ਬਿਰਧ ਮਾਤਾ ਨੂੰ ਲੈ ਆਉਣ ਲਈ ਨਿੱਕੇ ਭਾਈ ਨੂੰ ਭੇਜਿਆ ਪਰ ਮਾਤਾ ਦੀ ਰਾਹ ਵਿਚ, ਜੰਗਲ ਵਿਚ ਮ੍ਰਿਤੂ ਹੋ ਗਈ। ਉਸ ਦੀਆਂ ਹੱਡੀਆਂ ਹੀ ਪਿੱਛੋਂ ਲੱਭੀਆਂ ਜਿਨ੍ਹਾਂ ਨੂੰ ਲਿਆ ਕੇ ਅਜੋਧਨ ਵਿਚ ਹੀ ਦਫਨਾਇਆ ਗਿਆ।

ਆਰੰਭ ਵਿਚ ਏਥੋਂ ਦੇ ਕਾਜ਼ੀ ਤੇ ਹੋਰ ਸਥਾਨਕ ਲੋਕਾਂ, ਖਾਸ ਕਰਕੇ ਜਾਦੂ ਟੂਣੇ ਆਦਿ ਕਰਨ ਵਾਲਿਆਂ ਦੀ ਈਰਖਾ ਤੋਂ ਉਪਜੇ ਵਿਰੋਧ ਦਾ ਟਾਕਰਾ ਬਾਬਾ ਫ਼ਰੀਦ ਦੇ ਅਧਿਆਤਮਕ ਜੀਵਨ ਤੇ ਆਏ ਗਏ ਨਾਲ ਮਿੱਠੀ ਨਿੱਘੀ ਵਰਤੋਂ ਨਾਲ ਹੀ ਹੋ ਗਿਆ। ਪਰ ਏਥੇ ਆ ਕੇ ਬਾਬਾ ਫ਼ਰੀਦ ਲਈ ਮਾਇਕ ਤੰਗੀ ਵੱਧ ਗਈ। ਪੱਤਣ ਹੋਣ ਕਰਕੇ ਅਨੇਕਾਂ ਹੀ ਮੁਸਾਫ਼ਰ ਰੋਜ ਆ ਜਾਂਦੇ। ਦਰਵੇਸ਼ਾਂ ਤੇ ਸ਼ਰਧਾਲੂਆਂ ਅਤੇ ਨਾਲ ਹੀ ਆਪਣੇ ਵੱਡੇ ਪਰਿਵਾਰ[7] ਦਾ ਖ਼ਰਚ ਸੀ। ਅੰਤ ਇਹ ਇਕ ਪਿੰਡ ਸੀ। ਸਥਾਨਕ ਫ਼ਤੂਹ,[8] ਬਹੁਤ ਘੱਟ ਆਉਂਦਾ ਸੀ। ਖ਼ਰਾਇਤ (ਦਾਨ, ਭਿਛਿਆ) ਮੰਗਣੀ ਚਿਸ਼ਤੀ ਸੂਫ਼ੀ ਧਰਮ ਦੇ ਵਿਰੁੱਧ ਸੀ। ਉੱਥੇ ਰਹਿੰਦੇ ਮੁਰੀਦ ਤੇ ਪਰਿਵਾਰ ਦੇ ਜੀਅ ਤਾਂ ਕਦੇ ਕਦੇ ਭੁੱਖੇ ਰਹਿ ਕੇ ਭੀ ਝਟ ਲੰਘਾ ਲੈਂਦੇ ਸਨ[9] ਪਰ ਬਾਹਰੋਂ ਆਏ ਮੁਸਾਫ਼ਰਾਂ ਤੇ ਕਈ ਦਰਵੇਸ਼ਾਂ ਵੱਲੋਂ ਥੋੜ੍ਹੇ ਖਾਣੇ ਜਾਂ ਹੋਰ ਸੁੱਖ ਘਾਟ ਦੀ, ਸ਼ਿਕਾਇਤ ਬਾਬਾ ਫ਼ਰੀਦ ਤਕ ਪੁੱਜਣ ਲੱਗ ਪਈ। ਸੰਭਵ ਹੈ ਕਿ ਉਸ ਦੇ ਉੱਤਰ ਵਿਚ ਹੀ ਬਾਬਾ ਫ਼ਰੀਦ ਨੇ ਕਿਹਾ ਹੋਵੇ :

ਫ਼ਰੀਦਾ ਜਾ ਮੈਂ ਹੋਦਾ ਵਾਰਿਆ ਮਿਤਾ ਆਇੜਿਆ
ਹੇੜਾ ਜਲੇ ਮਜੀਠ ਜਿਉਂ ਉਪਰਿ ਅੰਗਾਰਾ।[10]

ਅਰਥਾਤ ਮਿੱਤਰਾਂ ਦੇ ਆਉਣ ਉੱਤੇ ਜੇ ਮੈਂ ਆਪਣੇ ਪਾਸ ਹੁੰਦਾ ਕੁਝ ਲੁਕਾ ਕੇ (ਵਾਰਿਆ) ਰੱਖਿਆ ਹੋਵੇ ਤਾਂ ਰੱਬ ਕਰਕੇ ਮੇਰਾ ਸਰੀਰ ਅੰਗਿਆਰਾਂ ਉੱਤੇ ਸੜੇ।[11]

ਸ਼ੇਖ਼ ਫ਼ਰੀਦ ਸ਼ਕਰਗੰਜ ਨੇ ਆਪਣਾ ਨਿੱਜੀ ਜੀਵਨ ਭੀ ਬਹੁਤ ਸਾਦਾ ਰੱਖਿਆ ਸੀ। ਕਪੜਿਆਂ ਦੇ ਸਬੰਧ ਵਿਚ ਸੂਫ਼ੀ ਫ਼ਕੀਰਾਂ ਦਾ ਚੋਲਾ (ਖਿਰਕਾ ਜਾਂ ਖਿੰਥੜ) ਉਂਜ ਹੀ ਟੋਟੇ ਜੋੜ ਕੇ ਬਣਿਆ ਹੁੰਦਾ ਹੈ। ਉਸੇ ਸਾਦਗੀ, ਤੰਗੀ ਤੇ ਚੜ੍ਹਾਵੇ ਦੀ ਘਾਟ ਦਾ ਪ੍ਰਮਾਣ ਫ਼ਰੀਦ ਦੇ ਘਰੇਲੂ ਜੀਵਨ ਵਿਚ ਭੀ ਸੀ।

ਇਹ ਕੋਈ ਪਾਖੰਡ ਜਾਂ ਦਿਖਾਵਾ ਨਹੀਂ ਸੀ। ਕਹਤਵਾਲ ਵਿਚ ਜਲਾਲੁਦੀਨ ਤਬਰੀਜ਼ੀ ਤੇ ਹਾਂਸੀ ਵਿਚ ਨੂਰ ਤੁਰਕ ਨਾਲ ਮੇਲ ਵੇਲੇ ਅਤੇ ਜਿਸ ਤਰ੍ਹਾਂ ਦੇ ਪਾਟੇ ਕਪੜਿਆਂ ਵਿਚ ਤਪੱਸਵੀ ਫ਼ਰੀਦ ਦਿੱਲੀ ਸੀ ਉੱਥੋਂ ਆ ਕੇ ਅੰਤ ਤਕ ਉਸੇ ਤਰ੍ਹਾਂ ਬਹੁਤ ਹੀ ਸਾਧਾਰਨ ਪਹਿਰਾਵੇ ਵਿਚ ਉਹ ਰਿਹਾ।[12]

ਬਿਸਤਰੇ ਦੀ ਅਵਸਥਾ ਇਹ ਸੀ ਕਿ ਬਾਬਾ ਫ਼ਰੀਦ ਪਾਸ ਇਕ ਕੰਬਲ ਸੀ ਜਿਸ ਉੱਤੇ ਉਹ ਦਿਨੇ ਬਹਿੰਦਾ ਸੀ। ਆਸਣ ਵਾਲਾ ਇਹੋ ਕੰਬਲ ਰਾਤ ਨੂੰ, ਹੇਠਾਂ ਦਰੀ ਤੇ ਉੱਤੇ ਲੈਣ ਲਈ ਕੰਬਲ, ਦੋਵੇਂ ਕੰਮ ਸਾਰਦਾ ਸੀ। ਪਰ ਉਹ ਛੋਟਾ ਸੀ, ਇਸ ਲਈ ਮੰਜੀ ਦੀ ਪਵਾਂਦ ਉੱਤੇ ਇਕ ਹੋਰ ਛੁਟਾ 'ਸੂਕਾ' ਰਖਿਆ ਜਾਂਦਾ ਸੀ। ਲੋਕ ਨਵੇਂ ਕਪੜੇ ਦਿੰਦੇ ਸਨ ਪਰ ਫ਼ਰੀਦ ਉਹ ਹੋਰ ਲੋੜਵੰਦਾਂ ਨੂੰ ਦੇ ਦਿੰਦਾ ਸੀ।[13]

ਵਰਤ (ਰੋਜ਼ੇ) ਜਾਂ ਫਾਕੇ ਰਖਣ ਦਾ ਮਾਨੋ ਫ਼ਰੀਦ ਦਾ ਸੁਭਾਅ ਹੀ ਬਣ ਚੁੱਕਾ ਸੀ। ਸੂਰਜ ਚੜ੍ਹਨ ਤੋਂ ਪਹਿਲਾਂ ਭੀ ਉਹ ਕੁਝ ਨਹੀਂ ਸੀ ਖਾਂਦਾ, ਫਿਰ ਭੀ ਰੋਜ਼ਾ ਰਖ ਕੇ ਸਾਰਾ ਦਿਨ ਬੰਦਗੀ ਤੇ ਨਮਾਜ਼ ਵਿਚ ਲਾ ਦਿੰਦਾ ਸੀ। ਰੋਜ਼ਾ ਖੋਲ੍ਹਣ (ਇਫ਼ਤਾਹ) ਵੇਲੇ ਕਾਸਾ (ਵੱਡਾ ਪਿਆਲਾ) ਸ਼ਰਬਤ ਉਸ ਨੂੰ ਦਿੱਤਾ ਜਾਂਦਾ ਸੀ। ਉਸ ਵਿਚੋਂ ਭੀ ਉਹ ਅੱਧਾ ਪੀ ਕੇ ਅੱਧਾ ਕਿਸੇ ਹੋਰ ਨੂੰ ਦੇ ਦਿੰਦਾ ਸੀ। ਦੋ ਚੋਪੜੀਆਂ ਰੋਟੀਆਂ ਉਹ ਖਾਣੇ ਲਈ ਮੰਗ ਲੈਂਦਾ ਪਰ ਇਕ ਪਹਿਲਾਂ ਹੀ ਵੰਡ ਦਿੰਦਾ ਤੇ ਬਾਕੀ ਇਕ ਵਿਚੋਂ ਵੀ ਅੱਧੀ ਖਾ ਕੇ ਅੱਧੀ ਵੰਡ ਛੱਡਦਾ ਸੀ। ਇਹ ਭੀ ਲਿਖਿਆ ਮਿਲਦਾ ਹੈ ਕਿ ਉਹ ਬਹੁਤ ਕਰਕੇ ਮਕੱਈ ਦੀ ਰੋਟੀ ਖਾਂਦਾ ਸੀ।[14]

ਸਵੇਰ ਦਾ ਇਸ਼ਨਾਨ, ਦੋ ਘੰਟੇ ਬੰਦਗੀ, ਕਬਰਾਂ ਵਿਚ ਜਾ ਕੇ ਮਨ ਟਿਕਾਉਣਾ ਆਦਿ ਉਸ ਦਾ ਦੈਨਿਕ ਵਿਵਹਾਰ ਜਾਂ ਜ਼ਾਬਤਾ (ਪ੍ਰਬੰਧ, ਸੂਤ) ਸੀ।

ਅਜੋਧਨ ਦੇ ਜਮਾਤਖਾਨੇ[15] ਵਿਚ ਅਧਿਆਤਮਕ ਸਿੱਖਿਆ, ਸੇਧ ਤੇ ਸੰਤੁਸ਼ਟਤਾ ਲਈ ਭੀ ਬਹੁਤ ਲੋਕ ਆਉਂਦੇ ਸਨ। ਉਨ੍ਹਾਂ ਦੀ ਦੇਖ ਭਾਲ ਤੇ ਜਮਾਤਖ਼ਾਨੇ ਦਾ ਹੋਰ ਪ੍ਰਬੰਧ, ਲੰਗਰ, ਆਏ ਫ਼ਤੂਹ ਨੂੰ ਵਰਤਾਉਣਾ,[16] ਤੇ ਤਾਵੀਜ਼ ਲਿਖਣੇ[17] ਬਾਬਾ ਫ਼ਰੀਦ ਦੇ ਵਿਸ਼ੇਸ਼ ਮੁਰੀਦ ਕਰਦੇ ਸਨ ਜੋ ਉੱਥੇ ਹੀ ਰਹਿੰਦੇ ਸਨ। ਉਨ੍ਹਾਂ ਵਿਚੋਂ ਕੁਝ ਦਾ ਨਾਂ ਤੇ ਉਨ੍ਹਾਂ ਦੇ ਜ਼ੁੰਮੇਂ ਲੱਗੀ ਸੇਵਾ ਦਾ ਵੇਰਵਾ ਪੁਰਾਤਨ ਫ਼ਾਰਸੀ ਪੁਸਤਕਾਂ ਵਿਚੋਂ ਮਿਲਦਾ ਹੈ। ਇਸ ਵੇਰਵੇ

ਨੂੰ ਭਰੋਸੇ ਯੋਗ ਮੰਨਣ ਲਈ ਇਹ ਪ੍ਰਮਾਣ ਹੀ ਕਾਫ਼ੀ ਹੈ ਕਿ ਇਹ ਨਿਜ਼ਾਮਦੀਨ ਔਲੀਆ ਜੋ ਅੰਤ ਤਕ ਬਾਬਾ ਫ਼ਰੀਦ ਦੇ ਨਾਲ ਅਜੋਧਨ ਰਿਹਾ ਤੇ ਜਿਸ ਨੂੰ ਅੰਤ ਬਾਬਾ ਫ਼ਰੀਦ ਨੇ ਆਪਣਾ ਗੱਦੀਦਾਰ ਥਾਪਿਆ, ਦੇ ਆਧਾਰ ਉੱਤੇ ਹੈ।[18]

ਨਿਜ਼ਾਮਦੀਨ, ਬਦਾਯੂੰ ਤੇ ਦਿੱਲੀ ਦਾ ਮੰਨਿਆ ਪ੍ਰਮੰਨਿਆ ਵਿਦਵਾਨ ਸੀ ਪਰ ਫ਼ਕੀਰ ਹੋ ਗਿਆ ਸੀ ਹਾਲਾਂਕਿ ਉਹ ਬਹੁਤ ਵੱਡੀ ਨੌਕਰੀ ਕਰ ਸਕਦਾ ਸੀ। ਉਸ ਨੇ ਰਹਿੰਦੀ ਸਾਰੀ ਉਮਰ ਬਾਬਾ ਫ਼ਰੀਦ ਨਾਲ ਤੇ ਪਿੱਛੋਂ ਉਸੇ ਦਾ ਗੱਦੀਦਾਰ ਬਣ ਕੇ ਲੰਘਾਈ।

(1) ਸਯਦ ਮਹਿਮੂਦ ਕਿਰਮਾਨੀ ਆਪਣਾ ਬਹੁਤ ਵੱਡਾ ਵਪਾਰ ਤੇ ਧਨ ਦੌਲਤ ਛੱਡ ਕੇ ਏਥੇ ਬਾਬਾ ਫ਼ਰੀਦ ਕੋਲ ਆ ਕੇ ਆਪਣੀ ਪਤਨੀ ਸਮੇਤ ਬਾਬਾ ਫ਼ਰੀਦ ਵਾਂਗ ਹੀ ਸਾਦਾ ਜੀਵਨ ਬਤੀਤ ਕਰਦਾ ਰਿਹਾ ਸੀ। ਰਾਣੀ ਬੀਬੀ (ਨਿਜ਼ਾਮਦੀਨ ਦੀ ਪਤਨੀ) ਸਭ ਦਰਵੇਸ਼ਾਂ, ਹੋਰ ਮੁਰੀਦਾਂ ਤੇ ਮੁਸਾਫ਼ਰਾਂ ਦੀ ਭੈਣਾਂ ਵਾਂਗ ਸਨੇਹ ਭਰੀ ਸੇਵਾ ਜਮਾਤਖਾਨੇ ਵਿਚ ਕਰਦੀ ਸੀ। ਸੀਅਰੁਲ ਔਲੀਆ ਵਿਚ ਲਿਖਿਆ ਹੈ ਕਿ ਇਕ ਦਿਨ ਬਦਰੁਦੀਨ ਇਸ਼ਕ ਰੋ ਰਿਹਾ ਸੀ। ਰਾਣੀ ਬੀਬੀ ਨੇ ਕਿਹਾ, "ਜੇ ਤੁਸੀਂ ਕੁਝ ਪਲ ਲਈ ਰੋਣਾ ਬੰਦ ਕਰੋ, ਤਾਂ ਮੈਂ ਤੁਹਾਡੀਆਂ ਅੱਖਾਂ ਵਿਚ ਸੁਰਮਾ ਪਾ ਦੇਵਾਂ।" ਨਿਜ਼ਾਮੁਦੀਨ ਔਲੀਆ ਦੇ ਪਾਟੇ ਤੇ ਮੈਲੇ ਕਪੜੇ ਵੇਖ ਕੇ ਰਾਣੀ ਬੀਬੀ ਨੇ ਇਕ ਚਾਦਰ ਉਸ ਨੂੰ ਦਿੱਤੀ ਤੇ ਉਸ ਦੇ ਕੱਪੜੇ ਧੋਤੇ ਅਤੇ ਗੰਢੇ।

(2) ਹਮੀਦ ਜੋ ਕਦੇ ਲਖਨੌਤੀ ਦੇ ਸੂਬੇਦਾਰ ਮਲਿਕ ਤੁਗਰੀਨ ਪਾਸ ਨੌਕਰੀ ਤੇ ਸੀ, ਬੜਾ ਵਿਦਵਾਨ ਤੇ ਧਾਰਮਿਕ ਵਿਚਾਰਾਂ ਦਾ ਸੀ। ਉਹ ਨੌਕਰੀ ਛੱਡ ਕੇ ਫ਼ਕੀਰ ਬਣ ਕੇ ਬਾਬਾ ਫ਼ਰੀਦ ਦੇ ਜਮਾਤਖਾਨੇ ਆ ਰਿਹਾ ਸੀ। ਇੱਥੇ ਉਹ ਕਈ ਵਾਰ ਵਾਅਜ਼[19] ਕਰਦਾ ਸੀ।

(3) ਮੌਲਾਨਾ ਜਮਾਲ ਵਧੇਰੇ ਹਾਂਸੀ ਰਹਿੰਦਾ ਸੀ ਪਰ ਬਾਬਾ ਫ਼ਰੀਦ ਦੀ ਕਦਮ ਬੋਸੀ (ਚਰਨ ਛੁਹ) ਲਈ ਅਜੋਧਨ ਦੇ ਜਮਾਤਖਾਨੇ ਆਉਂਦਾ ਤੇ ਲੰਮਾ ਸਮਾਂ ਰਹਿੰਦਾ ਸੀ। ਏਥੇ ਰਹਿੰਦਿਆਂ ਉਹ ਹਰ ਤਰ੍ਹਾਂ ਦੀ ਸੇਵਾ ਹੋਰ ਮੁਰੀਦਾਂ ਵਾਂਗ ਹੀ ਕਰਦਾ ਸੀ।

(4) ਨਾਸਿਰ ਨੇ ਜਮਾਤਖਾਨੇ ਦੇ ਜਮਾਤੀਆਂ ਨਾਲ ਰਲਣ ਲਈ ਆਪਣੀ ਪੜ੍ਹਾਈ ਵਿਚੇ ਛੱਡ ਦਿੱਤੀ ਸੀ।

(5) ਮੌਲਾਨਾ ਬਦਰੁਦੀਨ ਇਸ਼ਕ ਨੇ ਲੰਗਰ ਲਈ ਜੰਗਲ ਵਿਚੋਂ ਕਰੀਰਾਂ ਤੋਂ ਡੇਲੇ ਲਾਹ ਕੇ ਲਿਆਉਣ ਦੀ ਤੇ ਨਿਜ਼ਾਮ ਦੀਨ ਔਲੀਆ ਨੇ ਰਿੰਨ੍ਹਣ ਦੀ ਸੇਵਾ ਸੰਭਾਲੀ ਹੋਈ ਸੀ; ਮੌਲਾਨਾ ਹਸਮੁਦ ਦੀਨ ਪਾਣੀ ਢੋਂਦਾ ਅਤੇ ਭਾਂਡੇ ਮਾਂਜਦਾ ਸੀ। ਉਪਰੋਕਤ ਨੂੰ ਨਾਲ ਹੀ ਹੋਰ ਮੁਰੀਦਾਂ ਤੇ ਅਨੇਕ ਪ੍ਰਕਾਰ ਦੇ ਬਾਹਰੋਂ ਆਉਣ ਵਾਲੇ ਲੋਕਾਂ ਦੀ ਖਿਦਮਤ ਕਰਨੀ ਪੈਂਦੀ ਸੀ। ਇਹੋ ਰਲ ਮਿਲ ਕੇ ਅਜਿਹਾ ਪ੍ਰਬੰਧ ਕਰਦੇ ਸਨ ਕਿ ਬਾਹਰੋਂ ਆਇਆਂ ਦੀ ਸਰਦੀ ਪੁੱਜਦੀ ਸੇਵਾ ਕੀਤੀ ਜਾਵੇ। ਕੋਈ ਚੀਜ਼ ਮੰਗਣ ਦੀ ਜਾਂ ਹੁਦਾਰੀ ਲੈਣ ਦੀ ਵੀ ਆਗਿਆ

ਨਹੀਂ ਸੀ। ਮੰਨਿਆ ਜਾਂਦਾ ਹੈ ਕਿ ਬਿੜੇ ਬੜੇ ਦਾਨੀ ਤੇ ਧਨੀ ਭੀ ਆਉਂਦੇ ਸਨ ਪਰ ਬਾਬਾ ਫ਼ਰੀਦ ਦਾ ਹੁਕਮ ਸੀ। ਜੋ ਕੁਝ ਆਵੇ ਉਸੇ ਦਿਨ ਦਰਵੇਸ਼ਾਂ ਤੇ ਲੋੜਵੰਦਾਂ ਵਿਚ ਵੰਡ ਦਿਓ, ਭਲਕ ਭਾਈ ਲਈ ਸਾਂਭ ਕੇ ਕੁਝ ਨਾ ਰਖੋ ਕਿਉਂਕਿ ਸਾਂਭਣਾ ਰੱਬ ਉੱਤੇ ਪੂਰਾ ਭਰੋਸਾ ਨਾ ਰਖਣ ਦੇ ਤੁਲ ਹੈ ਤੇ ਤਵੱਕਲ[20] ਦੇ ਅਸੂਲ ਦੀ ਉਲੰਘਣਾ ਹੈ।

ਦਾਨੀਆਂ ਦੇ ਨਾਲ ਨਾਲ ਬਾਬਾ ਫ਼ਰੀਦ ਦੇ ਦਰ ਤੋਂ ਮੁਰਾਦਾਂ ਮੰਗਣ ਵਾਲੇ, ਤਾਵੀਜ਼[21] ਦੀ ਮੰਗ ਰਖਦੇ, ਇਨਸਾਫ਼ ਜਾਂ ਹੋਰ ਸਹਾਇਤਾ ਲਈ ਸਿਫ਼ਾਰਸ਼ਾਂ ਵਾਲੇ ਭੀ ਆਉਂਦੇ ਸਨ। ਜਮਾਤਖਾਨੇ ਦੇ ਦਰਵਾਜ਼ੇ ਸੇਵਾ ਲਈ ਅੱਧੀ ਰਾਤ ਤਕ ਸਭ ਲਈ ਖੁਲ੍ਹੇ ਸਨ। ਇਨ੍ਹਾਂ ਵਿਚ ਯੋਗੀ, ਵਿਦਵਾਨ, ਸੈਨਿਕ ਤੇ ਕਲੰਦਰ ਆਦਿ ਕਈ ਭਾਂਤ ਦੀ ਜਨਤਾ ਸੀ। ਫ਼ਰੀਦ ਦੇ ਮਿੱਠੇ ਸ਼ਬਦ, ਹਮਦਰਦੀ ਨਾਲ ਸੁਣਨਾ ਤੇ ਦੁੱਖ ਵੰਡਣਾ ਆਦਿ ਦੇ ਗੁਣ ਸਭ ਦਾ ਮਨ ਮੋਹ ਲੈਂਦੇ ਸਨ।

ਸੁਨਾਮ (ਪਟਿਆਲਾ) ਦਾ ਵਸਨੀਕ ਬੇਰੁਜ਼ਗਾਰ ਸ਼ਖ਼ਸ਼ ਇਕ ਵਾਰ ਆਇਆ ਤੇ ਬਾਬਾ ਫ਼ਰੀਦ ਦਾ ਕਸੀਦਾ (ਉਸਤਤੀ ਦੀ ਕਵਿਤਾ) ਸੁਣਾਇਆ। ਕੁਝ ਭੇਟਾ ਵੀ ਚਾੜ੍ਹੀ। ਸਾਰਾ ਸੁਣ ਕੇ ਬਾਬਾ ਫ਼ਰੀਦ ਨੇ ਪੁੱਛਿਆ, 'ਕੀ ਚਾਹੁੰਦਾ ਹੈਂ? ਜੀ, ਵੇਹਲਾਂ ਹਾਂ ਕੋਈ ਰੁਜ਼ਗਾਰ ਨਹੀਂ। ਬਾਬਾ ਫ਼ਰੀਦ ਨੇ ਉਸ ਲਈ ਦੁਆ ਮੰਗੀ ਤੇ ਕੁਝ ਦਿਨ ਪਿੱਛੋਂ ਉਸ ਨੂੰ ਬਾਦਸ਼ਾਹ ਬਲਬਲ ਦੇ ਪੁੱਤਰ ਬੁਘਾਰਾ ਖਾਨ ਕੋਲ ਚੰਗੀ ਨੌਕਰੀ ਮਿਲ ਗਈ।

ਇਕ ਦਰਵੇਸ਼ ਰੋਟੀ ਖਾ ਕੇ ਉੱਥੇ ਹੀ ਭੰਗ ਰਗੜਨ ਲੱਗਾ। ਉਸ ਨੇ ਭੰਗ ਬਾਬਾ ਫ਼ਰੀਦ ਦੇ ਮੁਸੱਲੇ ਉੱਤੇ ਰੋੜ੍ਹ ਲਈ। ਜਦ ਮੌਲਾਨਾ ਬਦਰੁਦੀਨ ਨੇ ਟੋਕਿਆ ਤਾਂ ਉਹ ਗੁੱਸੇ ਵਿਚ ਆ ਕੇ ਉਸ ਨੂੰ ਮਾਰਨ ਦੌੜਿਆ। ਉਸ ਵੇਲੇ ਬਾਬਾ ਫ਼ਰੀਦ ਹੁਜਰੇ ਤੋਂ ਬਾਹਰ ਆ ਗਏ ਤੇ ਕਲੰਦਰ ਨੂੰ ਕਿਹਾ, "ਮੇਰੇ ਬਦਲੇ ਇਸ ਨੂੰ ਮਾਫ਼ ਕਰ ਦੇਹ, ਦਰਵੇਸ਼ ਹੱਥ ਨਹੀਂ ਚੁੱਕਦੇ ਹੁੰਦੇ।"[22]

*ਫ਼ਰੀਦਾ ਜੋ ਤੈ ਮਾਰਨ ਮੁਕੀਆ ਤਿਨਾ ਨਾ ਮਾਰੀ ਘੁੰਮਿ।*
*ਆਪਨੜੈ ਘਰਿ ਜਾਈਐ ਪੈਰ ਤਿਨਾਂ ਦੇ ਚੁੰਮਿ।*[23]

ਸ਼ਰਧਾਲੂਆਂ ਤੇ ਲੋੜਵੰਦਾਂ ਤੋਂ ਬਿਨਾਂ ਨਵੇਂ ਮੁਰੀਦ (ਫ਼ਕੀਰੀ ਧਾਰਨ ਵਾਸਤੇ) ਬਣਨ ਲਈ ਭੀ ਆਉਂਦੇ ਸਨ। ਬਾਬਾ ਚਿਸ਼ਤੀ ਦੀ ਮਰਯਾਦਾ ਅਨੁਸਾਰ ਮੁਰੀਦਾਂ ਦਾ ਸਿਰ ਮੁੰਨ ਦਿੱਤਾ ਜਾਂਦਾ ਸੀ।[24] ਉਨ੍ਹਾਂ ਨੂੰ "ਸੂਰਾ-ਇ-ਫ਼ਾਤਿਹਾ[25], ਸੂਰਾ-ਇ-ਖਲਾਸ"[26] ਤੇ ਕੁਰਆਨ ਮਜੀਦ ਜਾਂ ਹੋਰ ਧਾਰਮਿਕ ਪੁਸਤਕ ਦੇ ਕੁਝ ਹੋਰ ਭਾਗ ਜ਼ਬਾਨੀ ਸੁਣਾਉਣ ਲਈ ਕਿਹਾ ਜਾਂਦਾ ਸੀ। ਇਸ ਪਿੱਛੋਂ ਸਦਾ ਲਈ ਉਹ ਬਾਬਾ ਫ਼ਰੀਦ ਜਾਂ ਚਿਸ਼ਤੀ ਸਿਲਸਿਲੇ ਤੇ ਹੋਰ ਬਜ਼ੁਰਗਾਂ ਤੇ ਇਸਲਾਮ ਦੇ ਪੈਗੰਬਰ ਮੁਹੰਮਦ ਸਾਹਿਬ ਲਈ ਵਫ਼ਾ ਤੇ ਸਤਿਕਾਰ ਦਾ ਇਕਰਾਰ ਕਰਦੇ ਸਨ। ਫੇਰ ਬਾਬਾ ਫ਼ਰੀਦ ਉਨ੍ਹਾਂ ਨੂੰ ਆਖਦਾ ਸੀ :

ਰੱਬ ਨੂੰ ਹਾਜ਼ਰ ਨਾਜ਼ਰ ਸਮਝ ਕੇ ਇਕਰਾਰ ਕਰੋ ਕਿ ਮੈਂ ਆਪਣੇ ਹੱਥਾਂ, ਪੈਰਾਂ, ਜੀਭ ਤੇ ਅੱਖਾਂ ਨੂੰ ਵੱਸ ਵਿਚ ਰਖਾਂਗਾਂ ਤੇ ਸ਼ਰ੍ਹਾ (ਰਹਿਤ, ਨਿਯਮਾਵਲੀ) ਦੇ ਰਾਹ ਉੱਤੇ

ਚਲਾਂਗਾ।[27]

ਜਿਸ ਨੂੰ ਖਲੀਫ਼ਾ (ਪ੍ਰਤੀਨਿਧ) ਬਣਾ ਕੇ ਹੋਰ ਫ਼ਕੀਰ ਬਣਾਉਣ ਦਾ ਅਧਿਕਾਰ ਦੇਣਾ ਹੁੰਦਾ ਸੀ, ਉਸ ਨੂੰ ਬੁਰਕਾ ਪਹਿਨਾ ਕੇ ਇਹ ਵਾਕ ਬੋਲਣ ਲਈ ਕਿਹਾ ਜਾਂਦਾ ਸੀ :

"ਇਹ ਪਹਿਰਾਵਾ ਨੇਕ ਜੀਵਨ ਦਾ ਹੈ। ਅਗਲੇ ਜਹਾਨ (ਪਰਲੋਕ) ਦੇ ਸੁੱਖ ਨੇਕ ਲੋਕਾਂ ਲਈ ਹਨ।"[28] ਪ੍ਰਤੀਨਿਧ ਨੂੰ ਭੀ ਆਪਣੇ ਹੱਥਾਂ ਪੈਰਾਂ ਤੇ ਅੱਖਾਂ ਉੱਤੇ ਕਾਬੂ ਰੱਖਣ, ਕਿਸੇ ਨੂੰ ਦੁਖੀ ਨਾ ਕਰਨ, ਦਿਲ ਰੱਬ ਨਾਲ ਲਾਈ ਰਖਣ, ਵੱਧ ਤੋਂ ਵੱਧ ਸਮਾਂ ਬੰਦਗੀ ਵਿਚ ਲਾਉਣ ਤੇ ਵਾਸ਼ਨਾਵਾਂ ਤੋਂ ਬਚਣ ਦਾ ਉਪਦੇਸ਼ ਦਿੱਤਾ ਜਾਂਦਾ ਸੀ।[29]

ਸਮਾਂ ਆਪਣੀ ਚਾਲ ਚਲਦਾ ਰਿਹਾ ਤੇ ਬਾਬਾ ਫ਼ਰੀਦ ਦੇ ਖਲੀਫ਼ੇ ਤੇ ਉਹ ਆਪ, ਚਿਸ਼ਤੀ ਸਿਲਸਿਲੇ ਦੇ ਨਿਯਮਾਂ ਦੀ ਪਰੰਪਰਾ ਅਨੁਸਾਰ ਸ਼ਰ੍ਹਾ, ਸਮਾਅ ਅਤੇ ਖਿਦਮਤ ਤੇ ਚੰਗੀ ਵਰਤੋਂ ਵਾਲਾ ਜੀਵਨ ਜੀਉਂਦੇ ਤੇ ਪ੍ਰਚਾਰ ਕਰਦੇ ਰਹੇ। ਉਸ ਪ੍ਰਚਾਰ ਤੇ ਸ਼ਖ਼ਸੀਅਤ ਵੱਲੋਂ ਵਚਨਾਂ ਰਾਹੀਂ ਦਿੱਤੀ ਸਿੱਖਿਆ ਤੇ ਧੀਰਜ ਦਾ ਫਲ ਸਰੂਪ ਬਾਬਾ ਫ਼ਰੀਦ ਦੀ ਮਹਿਮਾ ਵਧੀ ਅਤੇ ਜਨ ਕਲਿਆਣ ਹੋਇਆ। ਕਈ ਹੋਰ ਧਰਮਾਂ ਦੇ ਲੋਕ ਤੇ ਸੰਤ, ਆਪਣੇ ਅੰਦਰ ਦੀ ਪ੍ਰੇਰਨਾ ਨਾਲ ਮੁਸਲਮਾਨ ਬਣ ਗਏ, ਕਈ ਫ਼ਕੀਰ ਹੋ ਗਏ। ਇਸੇ ਲਈ ਪ੍ਰਸਿੱਧ ਹੈ ਕਿ ਫ਼ਰੀਦ ਦੇ ਪ੍ਰੇਮ ਤੇ ਸੰਵੇਦਨਸ਼ੀਲ ਵਰਤੋਂ-ਵਿਹਾਰ ਸਦਕਾ ਇਸਲਾਮ ਦੀ ਸਿੱਖਿਆ ਭਾਰਤ ਵਿਚ ਬਹੁਤ ਵਧੀ।

ਪਾਠਕਾਂ ਨੂੰ ਯਾਦ ਹੋਵੇਗਾ ਕਿ ਬਾਬਾ ਫ਼ਰੀਦ ਦੇ ਮੁਰਸ਼ਦ ਖਵਾਜਾ ਕੁਤਬੁਦੀਨ ਬਖ਼ਤਿਆਰ ਕਾਕੀ ਦਾ ਦੇਹਾਂਤ ਸੰਨ 1235 ਵਿਚ ਹੋਇਆ ਸੀ, ਉਸ ਵੇਲੇ ਤਕ ਸ਼ੇਖ ਫ਼ਰੀਦ 60 ਵਰ੍ਹੇ ਦੀ ਆਯੂ[30] ਲੰਘ ਚੁੱਕਾ ਸੀ। ਹੋਰ ਤਪੱਸਿਆ ਤੇ ਰੋਜ਼ਿਆਂ ਨੇ ਉਸ ਨੂੰ ਚਿਰ ਤੋਂ ਦੁਰਬਲ ਕਰ ਛਡਿਆ ਸੀ।[31] ਅਜੋਧਨ ਵਿਚ ਆ ਕੇ ਤੇ ਪੀਰ ਬਣ ਕੇ ਭੀ ਸ਼ੇਖ ਫ਼ਰੀਦ ਨੇ ਰੋਜ਼ੇ ਆਦਿ ਨਾ ਛੱਡੇ ਅਤੇ ਖ਼ੁਰਾਕ ਹੋਰ ਭੀ ਸਾਦੀ ਕਰ ਦਿੱਤੀ ਸੀ। ਉਹ ਆਪਣੇ ਸਲੋਕਾਂ ਵਿਚ ਦਿੱਤੇ ਚਿੱਤਰਾਂ ਦਾ ਲਗਭਗ ਪਰਤਖ ਰੂਪ ਹੋ ਚੁੱਕਾ ਸੀ।

(1) *ਫ਼ਰੀਦਾ ਤਨ ਸੁਕਾ ਪਿੰਜਰ ਥੀਆ ਤਲੀਆ ਖੂੰਡਹਿ ਕਾਗ।*[32]

(2) *ਫ਼ਰੀਦਾ ਰਤੀ ਰਤੁ ਨਾ ਨਿਕਲੈ ਜੇ ਤਨੁ ਚੀਰੈ ਕੋਇ।*[33]

ਇਸ ਸਭ ਕੁਝ ਦੇ ਨਾਲ ਨਾਲ ਉਹ ਗ੍ਰਿਹਸਤੀ ਭੀ ਸੀ। ਉਸ ਦੀਆਂ ਘੱਟੋ ਘੱਟ ਤਿੰਨ ਇਸਤਰੀਆਂ ਸਨ ਜਿਨ੍ਹਾਂ ਤੋਂ 5 ਲੜਕੇ ਅਤੇ ਤਿੰਨ ਧੀਆਂ ਸਨ। ਕੁਝ ਵਰਣਨ ਏਥੇ ਦੇਣਾ ਯੋਗ ਰਹੇਗਾ।[34]

(1) *ਖ਼ਵਾਜਾ ਨਸੀਰੁਦਦੀਨ*—ਇਸ ਨੇ ਫ਼ਤਹੂ ਉੱਤੇ ਝੱਟ ਲੰਘਾਉਣ ਨਾਲੋਂ ਹੱਥੀਂ ਖੇਤੀ ਕਰਕੇ ਖਾਣਾ ਚੰਗਾ ਸਮਝਿਆ, ਭਾਵੇਂ ਉਹ ਭੀ ਬੜੇ ਧਾਰਮਿਕ ਵਿਚਾਰਾਂ ਦਾ ਸੀ। ਇਸ ਦਾ ਪੋਤਰਾ (ਬਾਯਜੀਦ ਦਾ ਪੁੱਤਰ) ਕਮਾਲ ਦੀਨ, ਨਜ਼ਾਮ ਦੀਨ ਔਲੀਆ ਦਾ ਖਲੀਫਾ ਸੀ।

(2) **ਖਵਾਜਾ ਸ਼ਿਹਾਬੁਦਦੀਨ**—ਉਹ ਬੜਾ ਵਿਦਵਾਨ ਤੇ ਸਮਕਾਲੀ ਵਿਦਵਾਨਾਂ ਦੀ ਪ੍ਰਸ਼ੰਸਾ ਦਾ ਕੇਂਦਰ ਸੀ। ਉਹ ਬਾਬਾ ਫ਼ਰੀਦ ਦੇ ਜਮਾਤਖਾਨੇ ਵਿਚ ਹੀ

ਫ਼ਕੀਰੀ ਰੰਗ ਵਿਚ ਰਿਹਾ।

(3) **ਸ਼ੇਖ ਬਦਰੂਦੀਨ ਸੁਲੇਮਾਨ**—ਉਸ ਨੂੰ ਸਾਰੇ ਭੈਣਾਂ ਭਰਾਵਾਂ ਨੇ ਰਲ ਕੇ ਬਾਬਾ ਫ਼ਰੀਦ ਦਾ ਸ਼ਜ਼ਾਦਾ[34] ਥਾਪਣ ਦਾ ਨਿਰਣਾ ਲਿਆ ਸੀ। ਉਸ ਨੂੰ ਬਾਬਾ ਫ਼ਰੀਦ ਨੇ ਆਪ ਖਲੀਫ਼ਾ ਥਾਪਿਆ ਸੀ।

ਸ਼ੇਖ ਬਦਰੁਦੀਨ ਦਾ ਪੁੱਤਰ ਅਲਾਉਦੀਨ ਕੇਵਲ 16 ਸਾਲ ਦੀ ਉਮਰ ਵਿਚ ਪਿਤਾ ਦੀ ਗੱਦੀ 'ਤੇ ਬੈਠਾ ਤੇ 50 ਸਾਲ ਬਾਬਾ ਫ਼ਰੀਦ ਦੀ ਖਾਨਗਾਹ ਦਾ ਗੱਦੀਦਾਰ ਰਿਹਾ। ਉਹ ਭੀ ਦਾਦੇ (ਬਾਬਾ ਫ਼ਰੀਦ) ਵਾਂਗ ਰੋਜ਼ੇ, ਨਮਾਜ਼ਾਂ, ਤਪੱਸਿਆ ਆਦਿ ਵਿਚ ਉਮਰ ਭਰ ਲੱਗਾ ਰਿਹਾ।

ਇਸੇ ਲਈ ਅਜੋਧਨ, ਦੀਪਾਲਪੁਰ ਤੇ ਕਸ਼ਮੀਰ ਦੇ ਪਾਸੇ ਦੀਆਂ ਪਹਾੜੀਆਂ ਤਕ ਉਸ ਦੀ ਸਤਿਕਾਰ ਭਰੀ ਯਾਦ ਵਿਚ ਲੋਕਾਂ ਨੇ ਇਮਾਰਤਾਂ, ਮਕਬਰੇ[35] ਤੇ ਮੁਨਾਰੇ ਆਦਿ ਬਣਾਏ ਹੋਏ ਸਨ ਜਿੱਥੇ ਚੜ੍ਹਾਵੇ ਤੇ ਦੇਗਾਂ ਚੜ੍ਹਦੀਆਂ ਸਨ। ਮਕਬਰੇ ਕੇਵਲ ਯਾਦ ਮਾਤਰ ਹੀ ਇੰਨੀਆਂ ਥਾਵਾਂ 'ਤੇ ਬਣ ਸਕਦੇ ਸਨ।

ਸ਼ੇਖ ਅਲਾਉਦੀਨ ਦਾ ਸੁੰਦਰ ਮਕਬਰਾ ਬਾਬਾ ਫ਼ਰੀਦ ਦੇ ਮਕਬਰੇ ਦੇ ਨੇੜੇ ਹੀ ਅਜੋਧਨ ਵਿਚ ਮੁਹੰਮਦ ਬਿਨ ਤੁਗਲਕ ਨੇ ਬਣਵਾਇਆ ਸੀ।

(4) **ਸ਼ੇਖ ਨਿਜ਼ਾਮੁਦੀਨ**—ਮਨੌਤ ਹੈ ਕਿ ਬਾਬਾ ਫ਼ਰੀਦ ਇਸ ਨੂੰ ਹੀ ਆਪਣੀ ਥਾਂ ਪੀਰ ਬਣਾਉਣਾ ਚਾਹੁੰਦੇ ਸਨ। ਉਹ ਬੜਾ ਨਿਡੱਰ ਤੇ ਮੂੰਹ ਉੱਤੇ ਸੱਚ ਕਹਿਣ ਵਾਲਾ ਸੀ ਅਤੇ ਸਿਆਣਾ ਹੋਣ ਦੇ ਨਾਲ ਨਾਲ ਯੋਧਾ ਭੀ ਸੀ। ਉਹ ਗਿਆਸੁਦੀਨ ਬਲਬਨ ਦੀ ਫ਼ੌਜ ਵਿਚ ਸੀ। ਉਹ ਅਜੋਧਨ ਵਿਚ ਹੀ ਮੰਗੋਲਾਂ ਵਿਰੁੱਧ ਲੜਦਾ ਮਾਰਿਆ ਗਿਆ ਸੀ।

ਇਸ ਦੇ ਪੁੱਤਰ ਖਵਾਜਾ ਅਜ਼ੀਜ਼ਦੀਨ ਨੂੰ ਸ਼ੇਖ ਨਿਜ਼ਾਮਦੀਨ ਔਲੀਆ ਨੇ ਪੜ੍ਹਾਇਆ ਸੀ। ਜਮਾਤਖਾਨੇ ਵਿਚ ਖਾਣੇ ਵੇਲੇ ਉਸ ਦੀ ਕੁਰਾਨ ਸ਼ਰੀਫ਼ ਦੀਆਂ ਆਇਤਾਂ ਪੜ੍ਹਨ ਦੀ ਡੀਊਟੀ ਸੀ।

(5) **ਸ਼ੇਖ ਯਕੂਬ**—ਬਾਬਾ ਫ਼ਰੀਦ ਦਾ ਸਭ ਤੋਂ ਛੋਟਾ ਪੁੱਤਰ ਸੀ। ਉਹ ਮਲਾਮਤੀ ਸਿਲਸਿਲੇ ਦਾ ਸੂਫ਼ੀ ਬਣ ਗਿਆ ਸੀ। ਇਸ ਦੇ ਅੱਗੋਂ ਦੋਵੇਂ ਪੁੱਤਰ ਭੀ ਸ਼ੇਖ ਨਿਜ਼ਾਮਦੀਨ ਔਲੀਆ ਪਾਸ ਪੜ੍ਹੇ ਸਨ।

(6) ਬੀਬੀ ਮਸਤੂਰਾ ਦੇ ਦੋਵੇਂ ਪੁੱਤਰ ਚੰਗੇ ਵਿਦਵਾਨ ਹੋਏ ਹਨ, ਇਕ ਨਿਜ਼ਾਮੁਦੀਨ ਬਹੁਤ ਅੱਛਾ ਕਾਤਿਬ[36] ਸੀ। ਇਹ ਦੋਵੇਂ ਭਰਾ ਜਮਾਤਖਾਨੇ ਅਜੋਧਨ ਹੀ ਰਹੇ।

(7) ਬੀਬੀ ਸ਼ਰੀਫ਼ਾਂ ਛੇਤੀ ਹੀ ਵਿਧਵਾ ਹੋ ਗ਼ਈ ਸੀ ਤੇ ਇਹ ਬੜੇ ਧਾਰਮਿਕ ਵਿਚਾਰਾਂ ਦੀ ਸੀ।

(8) ਬੀਬੀ ਫ਼ਾਤਮਾ ਦਾ ਵਿਆਹ ਸ਼ੇਖ ਬਦਰੁਦੀਨ ਇਸ਼ਕ ਨਾਲ ਹੋਇਆ ਸੀ। ਇਸ ਦੇ ਅੱਗੇ ਦੋ ਪੁੱਤਰ ਸਨ ਜੋ ਸ਼ੇਖ ਨਜ਼ਾਮੁਦੀਨ ਔਲੀਆ ਦੀ ਨਿਗਰਾਨੀ

ਵਿਚ ਵਿਦਵਾਨ ਬਣੇ। ਜਿਨ੍ਹਾਂ ਵਿਚੋਂ ਵੱਡੇ ਮੁਹੰਮਦ ਇਮਾਮ ਨੂੰ ਨਜ਼ਾਮੁਦੀਨ ਔਲੀਆ ਨੇ ਖਲੀਫ਼ਾ ਥਾਪਿਆ ਸੀ।

## (ੳ) ਪ੍ਰਸਿੱਧ ਖਲੀਫ਼ੇ

(1) ਨਜ਼ਾਮਦੀਨ ਔਲੀਆ (2) ਸ਼ੇਖ ਨਜੀਬੁਦੀਨ ਮੁਤਵਕਲ (3) ਸ਼ੇਖ ਜਮਾਲੁਦੀਨ ਹਾਸਵੀ (4) ਸ਼ੇਖ ਨਜ਼ਾਮਦੀਨ ਔਲੀਆ (5) ਸ਼ੇਖ ਆਰਿਫ (6) ਸ਼ੇਖ ਅਲੀ ਸਾਬਰ (7) ਮੌਲਾਨਾ ਫ਼ਖਰੁਦਦੀਨ ਸਫ਼ਾ ਗਨੀ। ਇਨ੍ਹਾਂ ਵਿਚੋਂ ਸ਼ੇਖ ਨਜ਼ਾਮਦੀਨ ਔਲੀਆ ਦਾ ਵਰਣਨ ਇਸੇ ਕਾਂਗ ਵਿਚ ਕਈ ਵਾਰ ਆ ਚੁੱਕਾ ਹੈ। ਇਹ ਛੋਟੀ ਉਮਰ ਵਿਚ ਹੀ ਇਕ ਕਵਾਲੀ ਸੁਣ ਕੇ ਬਾਬਾ ਫ਼ਰੀਦ ਦਾ ਸ਼ਿਸ਼ ਬਣਿਆ ਸੀ। ਬਾਬਾ ਫ਼ਰੀਦ ਤੋਂ ਪਿੱਛੋਂ ਇਹ 50 ਸਾਲ ਦਿੱਲੀ ਵਿਚ ਰਹਿ ਕੇ ਚਿਸ਼ਤੀ ਸਿਲਸਿਲੇ ਦਾ ਧਾਰਮਿਕ ਮੁਖੀ ਤੇ ਆਗੂ ਰਿਹਾ। ਉਸ ਦੇ ਮੁਰੀਦ ਖ਼ਲੀਫਿਆਂ ਨੇ ਭਾਰਤ ਭਰ ਵਿਚ ਚਿਸ਼ਤੀਆਂ ਦੇ ਕੇਂਦਰ ਦੂਰ ਦੂਰ ਤਕ ਜਾ ਸਥਾਪਤ ਕੀਤੇ ਸਨ। ਉਹ ਬਾਬਾ ਫ਼ਰੀਦ ਦਾ ਮੁਰੀਦ ਬਣ ਕੇ ਭੀ ਵਿੱਦਿਆ ਦਾ ਅਧਿਐਨ ਕਰਦਾ ਰਿਹਾ ਤੇ ਛੇਤੀ ਹੀ ਵਿਦਵਾਨਾਂ ਵਿਚ ਉਸ ਦਾ ਵਿਸ਼ੇਸ਼ ਸਥਾਨ ਬਣ ਗਿਆ। ਸੰਨ 1257 ਵਿਚ ਇਹ ਦਿਲੀਓਂ ਆਪ ਹੀ ਖੁਸ਼ੀ ਨਾਲ ਅਜੋਧਨ ਚਲਾ ਗਿਆ। ਓਸ ਵੇਲੇ ਹੀ ਬਾਬਾ ਫ਼ਰੀਦ ਨੇ ਆਪਣਾ ਸ਼ਿਸ਼ ਬਣਾ ਕੇ ਇਸ ਨੂੰ ਆਪਣਾ ਧਾਰਮਿਕ ਗੱਦੀਦਾਰ ਥਾਪਿਆ ਸੀ। ਜਦ ਤੀਜੀ ਵਾਰ ਸੰਨ 1265 ਵਿਚ ਉਹ ਬਾਬਾ ਫ਼ਰੀਦ ਦੇ ਜੀਉਂਦੇ ਜੀਅ ਅਜੋਧਨ ਆਇਆ ਸੀ ਤਾਂ ਨਜ਼ਾਮਦੀਨ ਔਲੀਆਂ ਤੋਂ ਸੁਣ ਕੇ ਆਪਣੀ ਪੁਸਤਕ *ਸੀਅਰੁਲ ਔਲੀਆ* ਵਿਚ, ਜਿੱਥੇ ਬਾਬਾ ਫ਼ਰੀਦ ਨਾਲ ਹੋਈਆਂ ਅਨੇਕ ਗੋਸ਼ਟੀਆਂ ਦਾਂ ਵਰਣਨ ਹੈ, ਉੱਥੇ ਨਾਲ ਹੀ ਬਾਬਾ ਫ਼ਰੀਦ ਦੇ ਸੁਭਾਅ ਦੇ ਗੁਣਾਂ ਨੂੰ ਇਸ ਨੇ ਉਜਾਗਰ ਕੀਤਾ ਉਸ ਨੂੰ ਜਿਨ੍ਹਾਂ ਗੱਲਾਂ ਨੇ ਵਧੇਰੇ ਖਿਚ ਪਾਈ, ਉਹ ਸਨ :

(1) ਜਮਾਤਖਾਨੇ ਵਿਚ ਕੋਈ ਸ਼੍ਰੇਣੀ ਵੰਡ ਨਾ ਹੋਣੀ। ਉੱਥੇ ਗ਼ਰੀਬ ਅਮੀਰ, ਪੁਰਾਣੇ ਤੇ ਨਵੇਂ ਸਭ ਇਕੋ ਜਿਹੇ ਸਨ।

(2) ਸਭ ਦਿਲਾਂ ਨੂੰ ਖੁਸ਼ੀ ਦੇਣ ਦਾ ਯਤਨ ਕਰਨਾ।

(3) ਸਦਾ ਖਿਮਾਂ ਕਰਨ ਤੇ ਦੂਜੇ ਦੇ ਔਗੁਣ ਜਾਂ ਵਧੀਕੀਆਂ ਭੁਲਣ ਲਈ ਤੱਤਪਰ ਰਹਿਣਾ।

(4) ਮਨ ਨੂੰ ਸ਼ਾਂਤ ਰਖਣਾ, ਕਦੇ ਕਾਹਲੇ ਨਾ ਪੈਣਾ, ਨਾ ਖਿੱਝਣਾ।

ਅਜਿਹਾ ਜੀਵਨ ਜੀਉ ਕੇ ਤੇ ਦੋ ਕੁ ਵਾਰ ਕਾਫ਼ੀ ਬੀਮਾਰ ਹੋ ਕੇ ਬਾਬਾ ਫ਼ਰੀਦ ਅਕਤੂਬਰ 1265 ਵਿਚ ਅਜੋਧਨ ਵਿਚ ਹੀ ਇੰਨੀ ਗ਼ਰੀਬੀ ਵਿਚ ਸਮਾ ਗਏ ਕਿ ਉਨ੍ਹਾਂ ਲਈ ਖਫ਼ਣ ਪਾਉਣ ਲਈ ਕਪੜਾ ਅਮੀਰ ਖੁਰਦਦੀਨ ਨੇ ਦਿੱਤਾ ਸੀ ਅਤੇ ਕਬਰ ਵਾਸਤੇ ਕੱਚੀਆਂ ਇੱਟਾਂ ਕੰਧਾਂ ਉਧੇੜ ਕੇ ਲਈਆਂ ਗਈਆਂ ਸਨ।

ਉਨ੍ਹਾਂ ਦਾ ਮਕਬਰਾ ਇਕ ਅਜਿਹੇ ਸ਼ਰਧਾਲੂ ਨੇ ਬਣਵਾਇਆ ਸੀ, ਜਿਸ ਵੱਲੋਂ ਘਰ ਬਣਾ ਦੇਣ ਦੀ ਪੇਸ਼ਕਸ਼ ਬਾਬਾ ਫ਼ਰੀਦ ਨੇ ਮੋੜੀ ਸੀ। ਇਹ ਮਕਬਰਾ ਮੁੜ ਫੀਰੋਜ਼ਸਾਹ ਤੁਗਲਕ ਨੇ ਮੁਰੰਮਤ ਕਰਵਾਇਆ ਸੀ।[38]

## (ਅ) ਸੁਭਾਉ ਦੇ ਲੱਛਣ

ਬਾਬਾ ਫ਼ਰੀਦ ਦੇ ਜੀਵਨ ਉੱਤੇ ਇਕ ਸਮੁੱਚੀ ਝਾਤ ਪਾਉਣ ਤੋਂ ਪਿੱਛੋਂ ਉਸ ਦੇ ਸੁਭਾਉ ਦੇ ਵਾਤਾਵਰਨ ਸਬੰਧੀ ਕੁਝ ਅਨੁਮਾਨ ਲਾਉਣ ਦੇ ਅਸੀਂ ਸਮਰਥ ਹਾਂ।

(1) ਛੋਟੀ ਅਵਸਥਾ ਵਿਚ ਘਰ ਦੇ ਧਾਰਮਿਕ ਤੇ ਵਿੱਦਿਅਕ ਵਾਤਾਵਰਨ ਤੋਂ ਫ਼ਰੀਦ ਦੀਆਂ ਰੁਚੀਆਂ ਅਧਿਆਤਮਕ ਅਧਿਐਨ ਤੇ ਅਧਿਆਤਮਕਤਾ ਵੱਲ ਹੋ ਗਈਆਂ। ਮਾਤਾ ਦੀ ਪ੍ਰੇਰਨਾ ਤੇ ਸਿੱਖਿਆ ਨੇ ਅਧਿਆਤਮਕਤਾ ਤੇ ਕੁਰਾਨ-ਮਜੀਦ ਦੇ ਅਧਿਐਨ ਦੀ ਇੱਛਿਆ ਨੂੰ ਵਧੇਰੇ ਵਿਗਸਤ ਤੇ ਦ੍ਰਿੜ੍ਹ ਕਰਨ ਵਿਚ ਸਹਾਇਤਾ ਕੀਤੀ।

(2) ਮਾਤਾ ਪਿਤਾ, ਭੈਣ ਭਰਾ, ਪ੍ਰੇਮ ਤੇ ਘਰੇਲੂ ਜੀਵਨ ਦੇ ਤਿਆਗ ਤੋਂ ਆਰੰਭ ਕਰਕੇ ਬਾਬਾ ਫ਼ਰੀਦ, ਪੀਰ ਤੇ ਚਿਸ਼ਤੀ ਸੂਫ਼ੀ ਮੱਤ ਦਾ ਗੱਦੀਦਾਰ ਹੋ ਕੇ ਭੀ ਤਿਆਗੀ ਜੀਵਨ ਦਾ ਇਕ ਪ੍ਰਮਾਣ ਰਿਹਾ ਜਿਸ ਦੇ ਖਫਣ ਤੇ ਕਬਰ ਲਈ ਇੱਟਾਂ ਵਾਸਤੇ ਭੀ, ਫਤੂਹ (ਦਾਨ) ਆਦਿ ਦੀ ਲੋੜ ਪਈ ਹਾਲਾਂਕਿ ਉਸ ਵੇਲੇ ਤਕ ਉਹ ਬੜੇ ਵੱਡੇ ਪਰਿਵਾਰ ਵਾਲਾ ਗ੍ਰਿਹਸਤੀ ਅਤੇ ਨਾਲ ਹੀ ਮੁਰੀਦਾਂ ਦੀ ਭਰਮਾਰ ਵਾਲਾ ਸੂਫ਼ੀ ਫ਼ਕੀਰ ਤੇ ਪੀਰ ਸੀ। ਸੱਚ ਤਾਂ ਇਹੀ ਹੈ ਕਿ ਉਸ ਦੀ ਜੀਵਨ ਕਥਾ ਨਮਾਜ਼ਾਂ, ਚਿਲਿਆਂ, ਤਪ ਤੇ ਕਸ਼ਟ ਦੀ ਲੰਮੀ ਕਹਾਣੀ ਹੈ।

*ਫ਼ਰੀਦਾ ਡੁਖਾ ਸੇਤੀ ਦਿਹੁ ਗਇਆ ਸੂਲਾਂ ਸੇਤੀ ਰਾਤਿ।*
*ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤਿ।*

(ਆਦਿ ਗ੍ਰੰਥ, ਪੰਨਾ ੧੩੮੨)

(3) ਉਸ ਦਾ ਤਿਆਗ ਭੀ ਭਾਰੀ ਤਪੱਸਿਆ ਹੈ। ਸਰੀਰਕ ਤਪ, ਰੋਜ਼ੇ, ਆਦਿ ਤੇ ਸ਼ਰੀਅਤ ਦੇ ਨਿਯਮਾਂ ਦੀ ਵਧ ਤੋਂ ਵੱਧ ਸੁਹਿਰਦ ਪਾਲਣਾ (ਨਿਮਾਜ਼ਾਂ, ਬੰਦਗੀ) ਅਦੁੱਤੀ ਮਿਸਾਲ ਹੈ। ਸ਼ੁਗਲ (ਸਰਕਾਰੀ ਨੌਕਰੀ ਤੇ ਪਦਵੀ) ਤੋਂ ਪਰਹੇਜ਼ ਕਰਨਾ ਅਤੇ ਤੋਹਫਿਆਂ ਤੋਂ ਬਚਣ ਦੇ ਉਪਦੇਸ਼ ਪਿੱਛੇ ਭੀ ਤਿਆਗ ਦੀ ਭਾਵਨਾ ਸੀ।

(4) ਤਪ ਤੇ ਸਰੀਰਕ ਕਸ਼ਟ ਦੋਵੇਂ ਹੀ ਮਨੁੱਖੀ ਸੁਭਾ ਵਿਚ ਕ੍ਰੋਧ ਉਤਪੰਨ ਕਰਦੇ ਹਨ ਅਤੇ ਤਿਆਗ ਬਹੁਤ ਕਰਕੇ ਘ੍ਰਿਣਾ ਦਾ ਬੀਜ ਬੀਜਦਾ ਹੈ। ਫ਼ਰੀਦ ਇਨ੍ਹਾਂ ਦੋਹਾਂ ਰੋਗਾਂ ਦੀ ਛੂਤ ਤੋਂ ਪੂਰਨ ਭਾਂਤ ਅਰੋਗ ਰਿਹਾ। '*ਜੋ ਰਤੈ ਸਹ ਆਪਣੈ ਤਿਨ ਭਾਵੈ ਸਭ ਕੋਇ*' ਦਾ ਵਾਕ ਬਾਬਾ ਫ਼ਰੀਦ ਦੇ ਜੀਵਨ ਉੱਤੇ ਭਲੀ ਭਾਂਤ ਢੁਕਦਾ ਹੈ। ਉਸ ਦੇ ਸਾਰੇ ਫੁਰਮਾਨਾਂ ਵਿਚ ਕਿਤੇ ਭੀ ਗ੍ਰਿਹਸਤ ਦੀ ਨਿਖੇਧੀ ਜਾਂ 'ਲੋਈ ਤੇ ਬੇਪ੍ਰਤੀਤੀ' ਨਹੀਂ ਦਿਸਦੀ। ਸਗੋਂ ਉਹ ਸਾਰਾ ਜੀਵਨ ਲੋਕ-ਭਲਾਈ ਤੇ ਲੋਕ-ਪ੍ਰੇਮ ਦੇ ਸਿਧਾਂਤਾਂ ਉੱਤੇ ਅਮਲ ਕਰਦਾ ਤੇ ਏਹੋ ਉਪਦੇਸ਼ ਦਿੰਦਾ ਰਿਹਾ। ਮਨ ਅੰਦਰ ਭਰੀ ਇਸ ਲੋਕ-ਪ੍ਰੀਤ ਤੇ ਉਮੰਗ ਨੇ ਹੀ ਉਸ ਨੂੰ ਬੋਲ-ਚਾਲ ਵਿਚ ਸ਼ੱਕਰ ਦਾ ਖਜ਼ਾਨਾ (ਗੰਜਿ-ਸ਼ਕਰ) ਬਣਾਇਆ ਤੇ ਇਸੇ ਭਾਵਨਾ ਦੇ ਲਖਾਇਕ ਹੀ ਉਸ ਦੇ ਅਨੇਕ ਵਾਕ ਹਨ, ਜਿਵੇਂ :

(1) *ਫ਼ਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹੰਢਾਇ।*

(ਆਦਿ ਗ੍ਰੰਥ, ਪੰਨਾ ੧੩੮੩)

(2) *ਫ਼ਰੀਦਾ ਜੋ ਤੈ ਮਾਰਨ ਮੁਕੀਆ ਤਿਨਾਂ ਨਾ ਮਾਰੀ ਘੁੰਮਿ।*
*ਆਪਨੜੈ ਘਰਿ ਜਾਈਐ ਪੈਰ ਤਿਨਾਂ ਦੇ ਚੁੰਮਿ।*

(ਆਦਿ ਗ੍ਰੰਥ, ਪੰਨਾ ੧੩੮੨)

ਏਸੇ ਲਈ ਉਸ ਦੇ ਮੁਰੀਦ, ਹਰ ਫਿਰਕੇ ਦੇ ਦਰਵੇਸ਼ ਤੇ ਹੋਰ ਦੁਨੀਆ ਉਸ ਨੂੰ ਪਿਆਰਦੀ ਤੇ ਸਤਿਕਾਰਦੀ ਸੀ। ਉਹ ਹਿੰਦੂ ਮੁਸਲਿਮ ਦਾ ਸਾਂਝਾ ਪੀਰ ਸੀ।

(5) ਫ਼ਰੀਦ ਸਮਾਅ (ਰਾਗ ਵਿਚ ਗਾਏ ਧਾਰਮਿਕ ਗੀਤ, ਕਵਾਲੀਆਂ, ਕਾਫ਼ੀਆਂ ਆਦਿ) ਦਾ ਪ੍ਰੇਮੀ ਸੀ। ਪਾਠਕ ਜਾਣਦੇ ਹਨ ਰਾਗ ਦੇ ਅਰਥ ਹੀ ਪ੍ਰੇਮ ਹਨ। *ਆਦਿ ਗ੍ਰੰਥ ਵਿਚ ਆਸਾ ਤੇ ਸੂਹੀ* ਨਾਂ ਦੇ ਰਾਗਾਂ ਵਿਚ ਬਾਬਾ ਫ਼ਰੀਦ ਦੀ ਰਚਨਾ ਹੋਣੀ ਇਸ ਦਾ ਪ੍ਰਮਾਣ ਹੈ।

(6) ਬਾਬਾ ਫ਼ਰੀਦ ਲੰਮੀ ਚਰਚਾ ਤੇ ਭਾਸ਼ਨਾਂ ਵਿਚ ਨਹੀਂ ਸੀ ਪੈਂਦਾ। ਉਸ ਦੇ ਸੰਖੇਪ ਵਚਨ ਉਸ ਦੀ ਇਸ ਰੁਚੀ ਦਾ ਪ੍ਰਮਾਣ ਹਨ।

ਉਹ ਕਵਿਤਾ ਜਾਂ ਵਾਰਤਕ ਵਿਚ ਵਿਚਾਰ ਪ੍ਰਗਟਾਉਂਦਾ, ਸ਼ਬਦਾਂ ਦਾ ਵੱਧ ਤੋਂ ਵੱਧ ਸੰਜਮ ਵਰਤਦਾ ਸੀ।

(7) ਉਹ ਸਾਦਗੀ, ਥੋੜੇ ਤੋਂ ਥੋੜੇ ਵਿਚ ਝਟ ਟਪਾਉਣ ਤੇ ਵੰਡ ਕੇ ਖਾਣ ਦੇ ਅਸੂਲਾਂ ਦਾ ਧਾਰਨੀ ਸੀ।

(8) ਉਹ ਆਪਣੇ ਵਿਸ਼ਵਾਸਾਂ, ਵਿਚਾਰਾਂ, ਨਿਰਣਿਆਂ ਤੇ ਯੋਜਨਾਵਾਂ ਵਿਚ ਦ੍ਰਿੜ੍ਹ ਸੁਭਾਉ ਦਾ ਸੀ। ਜਿਸ ਕੰਮ ਜਾਂ ਨਿਰਣੇ ਵੱਲ ਉਸ ਨੇ ਧਿਆਨ ਦਿੱਤਾ, ਉਸ ਨੂੰ ਉੱਚੀ ਤੋਂ ਉੱਚੀ ਸਿਖਰ ਤਕ ਪੁਚਾਇਆ। ਇਹ ਗੁਣ ਉਸ ਦੀ ਫ਼ਕੀਰੀ, ਤਪ, ਵਿੱਦਿਆ, ਸ਼ਰ੍ਹਾ ਦੀ ਪਾਲਣਾ ਆਦਿ ਦੇ ਸਾਰੇ ਜੀਵਨ ਉੱਤੇ ਵਿਦਮਾਨ ਹੈ।

(9) ਭੀੜ ਭੜੱਕੇ ਤੋਂ ਤੇ ਰੌਲੇ ਗੌਲੇ ਤੋਂ ਬਿਨਾਂ ਹੋਰ ਕਿਸੇ ਕੰਮ ਜਾਂ ਮਨੁੱਖ ਜਾਂ ਅਵਸਥਾ ਨਾਲ ਉਹ ਛਿਥਾ ਨਹੀਂ ਸੀ ਪੈਂਦਾ ਸਗੋਂ ਅਤਿ ਦੀ ਹੱਦ ਤੱਕ ਸਹਿਨਸ਼ੀਲ ਸੀ।

## (ੲ) ਪ੍ਰਚੱਲਤ ਕਥਾਵਾਂ

ਹੋਰ ਪ੍ਰਸਿੱਧ ਵਿਅਕਤੀਆਂ ਵਾਂਗ ਬਾਬਾ ਫ਼ਰੀਦ ਦੇ ਨਾਂ ਨਾਲ ਭੀ ਬਹੁਤ ਸਾਰੀਆਂ ਲੋਕ-ਕਥਾਵਾਂ ਪ੍ਰਸਿੱਧ ਹਨ। ਇਉਂ ਭਾਸਦਾ ਹੈ ਕਿ ਉਹ ਸਭੇ ਨਹੀਂ ਤਾਂ ਬਹੁਤੀਆਂ ਫ਼ਰੀਦ ਤੋਂ ਦੋ ਤਿੰਨ ਸ਼ਤਾਬਦੀਆਂ ਪਿੱਛੋਂ ਜੁੜੀਆਂ ਹਨ ਕਿਉਂਕਿ ਉਨ੍ਹਾਂ ਵੱਲ ਤਤਕਾਲੀ ਜਾਂ ਨਿਕਟ ਤਤਕਾਲੀ ਫਾਰਸੀ ਪੁਸਤਕਾਂ ਵਿਚ ਕੋਈ ਸੰਕੇਤ ਨਹੀਂ। ਅਜਿਹੀਆਂ ਕਥਾਵਾਂ ਵਿਚ ਵਧੀਕ ਗਾਥਾਵਾਂ ਕੇਵਲ ਫ਼ਰੀਦ ਨੂੰ ਇਕ ਕਰਾਮਾਤੀ (ਜਾਂ ਪੁਰਾਣੇ ਮੁਹਾਵਰੇ ਅਨੁਸਾਰ ਕਰਨੀ ਵਾਲਾ) ਪ੍ਰਸਿੱਧ ਕਰਨ ਲਈ ਹਨ। ਆਧੁਨਿਕ ਵਿਦਵਾਨ ਤੇ ਪਾਠਕ ਅਜਿਹੀਆਂ ਘਟਨਾਵਾਂ ਨੂੰ ਸਹੀ ਨਾ ਮੰਨਦੇ ਹੋਏ ਭਰੋਸੇ ਯੋਗ ਨਹੀਂ ਸਮਝਦੇ। ਕੁਝ ਘਟਨਾਵਾਂ ਅਜਿਹੀਆਂ ਹਨ ਜਿਨ੍ਹਾਂ ਦਾ ਸੰਖੇਪ ਵਰਨਣ ਆਵੱਸ਼ਕ ਹੈ।

### (1) ਸ਼ਕਰਗੰਜ ਨਾਂ ਦਾ ਸਰੋਤ

ਬਾਬਾ ਫ਼ਰੀਦ ਨੇ ਆਪਣੇ ਨਾਂ ਨਾਲ ਕਦੇ 'ਗੰਜਿ ਸ਼ਕਰ' ਨਹੀਂ ਵਰਤਿਆ, ਨਾ

ਕਾਵਿ ਵਿਚ ਨਾ ਖਿਲਾਫ਼ਤ-ਨਾਮਿਆਂ ਵਿਚ ਅਤੇ ਨਾ ਹਸਤਾਖਰਾਂ ਵਿਚ।

ਫਿਰ ਭੀ ਇਸ ਤੱਥ ਨੂੰ ਝੁਠਲਾਇਆ ਨਹੀਂ ਜਾ ਸਕਦਾ ਕਿ ਇਹ ਉਪਾਧੀ ਬਾਬਾ ਫ਼ਰੀਦ ਦੇ ਨਾਂ ਨਾਲ ਉਸ ਦੇ ਜੀਵਨ ਹੁੰਦਿਆਂ ਹੀ ਜੁੜ ਗਈ ਸੀ। ਇਹ ਕਿਵੇਂ ਪ੍ਰਾਪਤ ਹੋਈ? ਇਸ ਸਬੰਧੀ ਕੁਝ ਵੇਰਵਾ ਲਗਭਗ ਹਰ ਪੁਰਾਤਨ ਤੇ ਨਵੀਨ ਪੁਸਤਕ ਵਿਚ ਹੈ :

(ੳ) ਸੀਅਰੁਲ ਔਲੀਆ ਦੇ ਲੇਖਕ ਅਨੁਸਾਰ ਬਾਬਾ ਫ਼ਰੀਦ ਨੂੰ ਗੰਜ-ਇ-ਸ਼ਕਰ (ਸ਼ੱਕਰ ਦਾ ਖਜ਼ਾਨਾ) ਇਸ ਲਈ ਕਿਹਾ ਜਾਣ ਲੱਗਾ ਕਿਉਂਕਿ ਇਕ ਵਾਰੀ ਅਤਿ ਲੰਮੇ ਸਮੇਂ ਦੇ ਰੋਜ਼ੇ ਵਿਚ ਅਤਿ ਭੁੱਖ ਤੋਂ ਵਿਆਕੁਲ ਹੋਏ ਨੇ ਕੁਝ ਕੰਕਰ ਮੂੰਹ ਵਿਚ ਪਾਏ ਤੇ ਉਹ ਸ਼ੱਕਰ ਹੋ ਗਏ। (ਸਫਾ 117)

(ਅ) ਮੌਲਾਨਾ ਜਮਾਲੀ ਅਨੁਸਾਰ ਸੱਤ ਦਿਨ ਤੋਂ ਰੋਜ਼ੇ ਵਿਚ ਹੁੰਦਿਆਂ ਬਾਬਾ ਫ਼ਰੀਦ ਚਿਕੜ ਵਾਲੇ ਰਾਹੋਂ ਚਲਦਾ ਹੋਇਆ ਡਿੱਗ ਪਿਆ। ਮੂੰਹ ਨੂੰ ਲੱਗਾ ਚਿਕੜ ਸ਼ੱਕਰ ਬਣ ਗਿਆ ਅਤੇ ਉਸ ਦੇ ਪੀਰ ਨੇ ਕਿਹਾ, "ਕੋਈ ਅਜਬ ਨਹੀਂ ਜੇ ਖ਼ੁਦਾ ਪਾਕ ਤੇਰੀ ਸਾਰੀ ਜ਼ਿੰਦਗੀ ਨੂੰ ਸ਼ੱਕਰ ਦਾ ਖ਼ਜ਼ਾਨਾ ਬਣਾ ਦੇਵੇ ਤੇ ਤੈਨੂੰ ਸਾਰੀ ਉਮਰ ਸ਼ੀਰੀਂ (ਮਿੱਠੀ) ਜ਼ਬਾਨ ਤੇ ਸ਼ੀਰੀਂ ਸੀਰਤ (ਸੁਭਾਅ) ਅਤਾ ਫਰਮਾਈ (ਬਖਸ਼ਿਸ਼ ਕਰੇ) ਰੱਖੇ।"

(ੲ) ਅਖਬਾਰੁਲ ਅਖਿਆਰ ਨੇ ਕਥਾ ਦਿੱਤੀ ਕਿ ਇਕ ਸੁਦਾਗਰ ਸ਼ੱਕਰ ਦਾ ਗੱਡਾ ਲਈ ਅਜੋਧਨ ਠਹਿਰਿਆ। ਸ਼ੇਖ ਨੇ ਉਸ ਪਾਸੋਂ ਕੁਝ ਸ਼ੱਕਰ ਚਾਹੀ। ਉਸ ਨੇ ਕਿਹਾ, 'ਮੇਰੇ ਕੋਲ ਤਾਂ ਲੂਣ ਹੈ।' ਤਾਂ ਫ਼ਰੀਦ ਨੇ ਕਿਹਾ, 'ਲੂਣ ਹੀ ਹੋਸੀ'। ਅੱਗੇ ਜਾ ਕੇ ਜਦ ਉਸ ਬੋਰੀਆਂ ਖੋਲ੍ਹੀਆਂ ਤਾਂ ਉਹ ਲੂਣ ਹੀ ਸੀ। ਉਹ ਵਾਪਸ ਸ਼ੇਖ ਫ਼ਰੀਦ ਕੋਲ ਆਇਆ ਤੇ ਖਿਮਾਂ ਮੰਗੀ, ਤਾਂ ਫ਼ਰੀਦ ਨੇ ਕਿਹਾ, 'ਸ਼ੱਕਰ ਹੀ ਹੋਸੀ' ਤੇ ਉਹ ਸ਼ੱਕਰ ਹੋ ਗਈਆਂ। ਉਸ ਸਮੇਂ ਤੋਂ ਸ਼ੇਖ ਫ਼ਰੀਦ ਨੂੰ ਸ਼ੱਕਰ-ਗੰਜ ਕਿਹਾ ਜਾਣ ਲੱਗਾ।

(ਸ) ਤਾਰੀਖਿ ਫਰਿਸ਼ਤਾ ਅਨੁਸਾਰ, ਬਚਪਨ ਵਿਚ ਮਾਤਾ ਉਸ ਨੂੰ ਨਿਮਾਜ਼ ਪੜ੍ਹਨ ਦਾ ਨਿਤਨੇਮੀ ਬਣਾਉਣ ਲਈ ਉਸ ਦੇ ਮੁਸੱਲੇ ਥੱਲੇ ਸ਼ੱਕਰ ਰੱਖ ਦਿੰਦੀ ਸੀ। ਫ਼ਰੀਦ ਜਦ 12 ਸਾਲ ਦਾ ਹੋਇਆ ਤਾਂ ਮਾਂ ਨੇ ਇਹ ਲਾਲਚ ਦੇਣਾ ਬੰਦ ਕਰ ਦਿੱਤਾ ਪਰ ਉਸ ਨੂੰ ਫੇਰ ਭੀ ਸ਼ਕਰ ਮਿਲਦੀ ਰਹੀ। ਮਾਂ ਦਾ ਸਿਦਕ ਹੋ ਗਿਆ ਕਿ ਹੁਣ ਉੱਥੇ ਸ਼ਕਰ ਰੱਬ ਵੱਲੋਂ ਹੀ ਪੁੱਜਦੀ ਸੀ।

(ਹ) ਮੈਕਾਲਿਫ ਅਨੁਸਾਰ, ਉਸ ਦੀ ਮਿੱਠੀ ਗੱਲ-ਬਾਤ ਤੇ ਵਰਤੋਂ ਕਰਕੇ ਹੀ ਉਹ ਸ਼ਕਰਗੰਜ ਪ੍ਰਸਿੱਧ ਹੋਇਆ।

(2) ਥੋੜੇ ਥੋੜੇ ਅੰਤਰ ਨਾਲ ਬਾਬਾ ਫ਼ਰੀਦ ਦੇ ਵਰ੍ਹਿਆਂ ਪ੍ਰਯੰਤ ਜੰਗਲ ਵਿਚ ਰਹਿਣ, ਕੰਦ ਮੂਲ ਖਾਣ ਜਾਂ ਪੇਟ ਉੱਤੇ ਲੱਕੜ ਦੀ ਰੋਟੀ ਬੰਨ੍ਹ ਕੇ ਰਖਣ ਕਿ ਬਹੁਤੀ ਭੁੱਖ ਲੱਗੇ ਤਾਂ ਉਸ ਨੂੰ ਚੱਕ ਵੱਢ ਲਵੇ ਆਦਿ ਦੀ ਕਥਾ ਭੀ ਹੈ, ਪਰ ਵਿਦਵਾਨ ਇਸ ਨੂੰ ਨਹੀਂ ਮੰਨਦੇ। ਇਹ ਵਿਚਾਰ ਭੀ ਹੈ ਕਿ ਚਿਲਾ-ਏ-ਮਾਰੂਸ ਦੀ ਘਟਨਾ ਦਾ ਹੀ ਇਹ ਅਤਿਕਥਨੀ ਰੂਪ ਹੈ।

(3) ਕੁਝ ਪੰਜਾਬੀ ਪੁਸਤਕਾਂ ਵਿਚ ਇਹ ਵਰਣਨ ਭੀ ਆਉਂਦਾ ਹੈ ਕਿ ਗਿਆਸੁਦੀਨ

ਬਲਬਨ ਦੀ ਇਕ ਲੜਕੀ ਨਾਲ ਸ਼ੇਖ ਫ਼ਰੀਦ ਦਾ ਵਿਆਹ ਹੋਇਆ ਸੀ। ਪ੍ਰੋ. ਨਿਜ਼ਾਮੀ ਅਨੁਸਾਰ ਇਹ ਬਿਲਕੁਲ ਨਿਰਮੂਲ ਹੈ ਕਿਉਂਕਿ ਤਾਰੀਖੇ ਫੀਰੋਜ਼ਸ਼ਾਹੀ ਬਰਾਨੀ ਵਿਚ ਤੇ ਸੀਅਰੁਲ ਔਲੀਆ ਵਿਚ ਇਸ ਦਾ ਕੋਈ ਵਰਣਨ ਨਹੀਂ। ਭਾਵੇਂ ਬਲਬਨ ਦੇ ਮਨ ਵਿਚ ਬਾਬੇ ਫ਼ਰੀਦ ਲਈ ਵਿਸ਼ਵਾਸ ਤੇ ਸਤਿਕਾਰ ਦਾ ਵਰਣਨ ਆਉਂਦਾ ਹੈ। ਇਹੋ ਵਿਚਾਰ ਨਿਜ਼ਾਮੀ, ਜਵਾਹਰ ਫ਼ਰੀਦੀ ਤੇ ਹੋਰ ਕਈ ਇਕ ਸਮਕਾਲੀ ਲੇਖਕਾਂ ਦਾ ਹੈ।

(4) ਅਸੀਂ ਵੇਖ ਚੁੱਕੇ ਹਾਂ ਕਿ ਬਾਬਾ ਫ਼ਰੀਦ, ਸ਼ਾਹੀ ਘਰਾਣਿਆਂ ਤੋਂ ਸੁਗਾਤਾਂ ਲੈਣ ਤੇ ਸਬੰਧ ਜੋੜਨ ਦੇ ਵਿਰੁੱਧ ਸੀ। ਇਕ ਦ੍ਰਿਸ਼ਟਾਂਤ ਕਾਫੀ ਹੋਵੇਗਾ।

ਗਿਆਸੁਦਦੀਨ ਬਲਬਨ ਜਿਹੇ ਬਾਦਸ਼ਾਹ ਨੂੰ ਬਾਬਾ ਫ਼ਰੀਦ ਨੇ ਇਕ ਵਾਰੀ ਲਿਖਿਆ—

"ਜਿਸ ਦੀ ਸਿਫਾਰਿਸ਼ ਲਈ ਇਹ ਸਤਰਾਂ ਲਿਖ ਰਿਹਾ ਹਾਂ ਉਸ ਦੀ ਹਾਜਤ (ਮੰਗ) ਅਲਾ ਤਾਅਲਾ ਨੂੰ ਪਹਿਲਾਂ ਹੀ ਅਰਜ਼ ਕਰ ਚੁੱਕਾ ਹਾਂ। ਜੇ ਉਸ ਦਾ ਕੰਮ ਕਰ ਦਿੱਤਾ ਤਾਂ ਖ਼ੁਦਾ ਕਰ ਰਿਹਾ ਹੋਵੇਗਾ, ਪਰ ਧੰਨਵਾਦ ਤੁਹਾਡੇ ਹਿੱਸੇ ਆਵੇਗਾ। ਜੇ ਇਹ ਕੰਮ ਨਾ ਕੀਤਾ ਤਾਂ ਖ਼ੁਦਾ ਨੂੰ ਇੰਜ ਹੀ ਮਨਜ਼ੂਰ ਹੋਵੇਗਾ। ਇਸ ਹਾਲਤ ਵਿਚ ਕਸੂਰ ਤੁਹਾਡਾ ਨਹੀਂ ਹੋਵੇਗਾ ਤੁਸੀਂ ਕੇਵਲ ਮਜਬੂਰ ਹੋਵੋਗੇ।"

## ਸੰਕੇਤ ਤੇ ਹਵਾਲੇ

1. ਸੀਅਰੁਲ ਔਲੀਆ ਸਫ਼ਾ 73 ਦੇ ਹਵਾਲੇ ਨਾਲ ਖਲਕ ਅਹਿਮਦ ਨਿਜ਼ਾਮੀਂ ਦੀ ਪੁਸਤਕ *'ਦੀ ਲਾਈਫ਼ ਐਂਡ ਟਾਈਮਜ਼ ਔਫ਼ ਫ਼ਰੀਦੁਦਦੀਨ ਸ਼ਕਰ ਗੰਜ'* ਸਫ਼ਾ 33.
2. ਉਪਰੋਕਤ ਹੀ ਸਫ਼ਾ 35.
3. ਹਾਂਸੀ ਦੇ ਇਕ ਆਦਮੀ ਸਾਰੰਘਾ ਦੀ ਘਟਨਾ ਦੱਸੀ ਜਾਂਦੀ ਹੈ ਕਿ ਉਹ ਵਿਚਾਰਾ ਕਈ ਦਿਨਾਂ ਪਿੱਛੋਂ ਬਾਬਾ ਫ਼ਰੀਦ ਨੂੰ ਮਿਲ ਸਕਿਆ ਤੇ ਉਸ ਕਿਹਾ, "ਹਾਂਸੀ ਤੁਹਾਨੂੰ ਮਿਲਣਾ ਸੌਖਾ ਸੀ ਪਰ ਇੱਥੇ ਤਾਂ ਬੜਾ ਔਖਾ ਹੈ।" ਉਸੇ ਦਿਨ ਹੀ ਬਾਬਾ ਫ਼ਰੀਦ ਨੇ ਦਿੱਲੀ ਛੱਡ ਜਾਣ ਦਾ ਫੈਸਲਾ ਕਰ ਲਿਆ। ਨਿਜ਼ਾਮੀਂ ਸਫ਼ਾ 34 ਉੱਤੇ ਫ਼ਵਾਇਦੁਲ ਫਵਾਦ ਸਫ਼ਾ 188, ਸੀਅਰੁਲ ਔਲੀਆ ਸਫ਼ਾ 73 ਦੇ ਹਵਾਲੇ ਨਾਲ ਪ੍ਰੋ. ਪ੍ਰੀਤਮ ਸਿੰਘ ਨੇ ਭੀ *'ਸ਼ੇਖ ਬਾਬਾ ਫ਼ਰੀਦ'* ਨਾਂ ਦੀ ਪੁਸਤਕ ਵਿਚ ਪੰਜਾਬੀ ਭਾਗ ਦੇ ਸਫ਼ਾ 11-12 ਉੱਤੇ ਇਸੇ ਵਿਚਾਰ ਦੀ ਪ੍ਰੋੜਤਾ ਕੀਤੀ ਹੈ।
4. ਪ੍ਰੋ. ਪ੍ਰੀਤਮ ਸਿੰਘ ਦੇ ਸੰਪਾਦਤ ਪੁਸਤਕ *'ਸ਼ੇਖ ਬਾਬਾ ਫ਼ਰੀਦ'* ਦੇ ਪੰਜਾਬੀ ਭਾਗ ਵਿਚ ਸਫ਼ਾ 11 ਤੇ ਸ਼ਬਦ ਹਨ :

   "ਬਾਬਾ ਫ਼ਰੀਦ ਨਾਲ ਸਬੰਧ ਰਖਣ ਵਾਲੀਆਂ ਅਨੇਕ ਫ਼ਾਰਸੀ, ਉਰਦੂ, ਅੰਗਰੇਜ਼ੀ, ਪੰਜਾਬੀ ਤੇ ਹਿੰਦੀ ਪੁਸਤਕਾਂ ਵਿਚ ਇਸ ਪਿੰਡ ਦੇ ਬੜੇ ਅਜੀਬ ਅਜੀਬ ਨਾਮਾਤਰ ਮਿਲਦੇ ਹਨ ਪਰ ਸੁਧ ਨਾਮ 'ਖੋਤੀਵਾਲ' ਹੀ ਹੈ, ਜੋ ਹੁਣ ਚਾਵਲੀ ਮਸ਼ਾਇਖ ਕਰਕੇ ਵੀ ਪ੍ਰਸਿੱਧ ਹੈ। ਜਵਾਹਰਿ ਫ਼ਰੀਦੀ ਵਿਚ ਚਾਵਲੀ ਮਸ਼ਾਇਖ ਵਾਲੇ ਨਾਮ ਸੰਸਕਾਰ ਦੀ ਲੋਕ ਕਥਾ ਵੀ ਦਿੱਤੀ ਹੋਈ ਹੈ।"
5. ਉਪਰੋਕਤ ਪੁਸਤਕ, ਉਪਰੋਕਤ ਲੇਖ ਦੇ ਸਫ਼ੇ 12 ਉੱਤੇ ਉਪਰੋਕਤ ਲੇਖਕ ਨੇ ਲਿਖਿਆ ਹੈ, "ਪੁਸਤਕਾਂ ਵਿਚ ਇਸ ਪਿੰਡ ਦੇ ਵੀ ਅਨੇਕ ਨਾਮਾਤਰ ਮਿਲਦੇ ਹਨ। ਸਭ ਤੋਂ ਵੱਧ ਪ੍ਰਚਲਤ ਨਾਂ ਆਜੋਧਨ ਹੈ ਪਰ ਸ੍ਰੀ ਗੁਰਚਰਨ ਸਿੰਘ ਸੈਹਸਰਾ ਜੋ ਕਾਫ਼ੀ ਦੇਰ ਇਸ ਇਲਾਕੇ ਵਿਚ ਰਹੇ ਹਨ, ਨਿਸ਼ਚਿਤ ਹਨ ਕਿ ਪਿੰਡ ਦਾ ਨਾਂ ਅਜਵਰਧਨ ਹੈ।" ਨਿਜ਼ਾਮੀ ਨੇ ਸਫ਼ਾ 36 ਉੱਤੇ ਆਜੋਧਨ ਨਾਂ ਹੀ ਵਰਤਿਆ ਹੈ। ਇੱਥੇ

ਰਹਿਣ ਦਾ ਸਮਾਂ ਪੁਰਾਤਨ ਪੁਸਤਕਾਂ ਵਿਚ 10 ਜਾਂ 24 ਸਾਲ ਮਲਦਾ ਹੈ। ਸੰਨ 1235 ਤੋਂ 1265 ਤਕ 30 ਸਾਲ ਬਣਦੇ ਹਨ, ਸੋ 24 ਸਾਲ ਦੇ ਵਧੇਰੇ ਨੇੜੇ ਪ੍ਰਤੀਤ ਹੁੰਦੇ ਹਨ।

6. ਅਜੋਧਨ ਜਾਂ ਪਾਕਪਟਨ (ਪਾਕ-ਪੱਤਨ) ਸਤਲੁਜ ਦੇ ਕਿਨਾਰੇ ਮੁਲਤਾਨ ਤੋਂ ਲਾਹੌਰ ਦੇ ਸ਼ਾਹ ਰਾਹ ਤੇ ਹੈ। (ਰਿਜ਼ਵੀ)
7. ਘੱਟੋ ਘੱਟ ਤਿੰਨ ਵਿਆਹ ਸਭ ਨਵੀਨ, ਪੁਰਾਤਨ ਲੇਖਕਾਂ ਨੇ ਮੰਨੇ ਹਨ। ਨਿਜ਼ਾਮੀਂ ਨੇ ਭੀ ਹੋਰ ਕਈਆਂ ਦੇ ਨਾਲ ਲਿਖਿਆ ਹੈ *"Baba Farid had a Number of Wives and a Big Family"* (P. 39) 'ਖੈਰੂਲ ਮਜਾਲਿਸ' ਵਿਚ ਸ਼ੇਖ ਨਸੀਰਉਦਦੀਨ ਦੇ ਸ਼ਬਦ ਹਨ, ਬਾਬਾ ਫ਼ਰੀਦ ਦੀਆਂ ਦੋ ਜਾਂ ਤਿੰਨ ਪਤਨੀਆਂ ਸਨ। (ਨਿਜ਼ਾਮੀਂ ਸਫ਼ਾ 39)
8. ਨਿਜ਼ਾਮੀਂ ਸਫ਼ਾ 38 ਅੰਤਲਾ ਪੈਰਾ।
   ਫਤੂਹਦਾਨ ਜੋ ਆਪ ਹੀ ਕੋਈ ਦੇਵੇ। ਮੰਗਣਾ ਚਿਸ਼ਤੀ ਸੂਫ਼ੀਆਂ ਦੇ ਅਸੂਲਾਂ ਦੇ ਵਿਰੁੱਧ ਹੈ। ਪੰਜਾਬੀ ਅਖਾਉਤ ਭੀ ਹੈ, *"ਮੰਗਣ ਗਿਆ ਸੋ ਮਰ ਰਿਹਾ ਮੰਗਣ ਮੂਲ ਨਾ ਜਾਹ।"* ਗੁਰਬਾਣੀ ਵਿਚ ਰੱਬ ਨੂੰ ਮੰਨਣ ਵਾਲਿਆਂ ਦਾ ਇਕ ਲੱਛਣ ਹੈ, *ਮੰਨੈ ਨਾਨਕ ਭਵਹਿ ਨਾ ਭਿਖਿ (ਜਪੁ)*
9. ਨਿਜ਼ਾਮੀ, ਸਫ਼ਾ 45 ਉੱਤੇ ਲਿਖਿਆ ਹੈ ਕਿ ਰਮਜ਼ਾਨ (ਰੋਜ਼ਿਆਂ) ਦੇ ਮਹੀਨੇ ਵਿਚ ਭੀ ਨਿਜ਼ਾਮ ਦੀਨ ਔਲੀਆ ਜੋ ਸਾਰਾ ਮਹੀਨਾ ਉੱਥੇ ਰਿਹਾ, ਨੂੰ ਕਿਸ ਦਿਨ ਭੀ ਰਜਵਾਂ ਭੋਜਨ ਨਾ ਪ੍ਰਾਪਤ ਹੋਇਆ। ਨਿਜ਼ਾਮੀਂ ਨੇ ਇੱਥੇ ਪ੍ਰਸ਼ਨ ਉਠਾਇਆ ਹੈ ਕਿ
   "ਕਿਉਂ 'ਫਤੂਹ' (ਦਾਨ), ਖਰਾਇਤ ਦੀ ਨਦੀ ਇਸ ਸਮੇਂ ਸੁੱਕ ਗਈ?"
   ਇਸ ਦਾ ਉੱਤਰ ਸਾਨੂੰ ਰਿਜ਼ਵੀ ਦੀ ਪੁਸਤਕ *'A History of Sufism in India'* ਵਿਚ ਸਫ਼ਾ 145 ਤੇ ਸਪਸ਼ਟ ਮਿਲਦਾ ਹੈ—
   "ਬਾਦਸ਼ਾਹ ਬਲਬਨ ਤੋਂ ਪਿੱਛੋਂ ਦਿੱਲੀ ਦਾ ਸੁਲਤਾਨ 'ਸ਼ੇਰ ਖਾਨ' ਬਣਿਆ। ਉਹ ਬਲਬਨ ਦਾ ਸਬੰਧੀ ਸੀ। ਉਸ ਨੇ ਹੀ ਬਲਬਨ ਨੂੰ ਜਹਿਰ ਦੇ ਕੇ ਮਰਵਾਇਆ ਸੀ, ਉਹ ਮੁਲਤਾਨ ਦਾ ਸੂਬੇਦਾਰ ਸੀ ਪਰ ਉਹ ਬਾਬਾ ਫ਼ਰੀਦ ਦੇ ਵਿਰੁੱਧ ਸੀ (ਸ਼ਾਇਦ ਇਸ ਲਈ ਹੀ ਕਿ ਬਲਬਨ ਤੇ ਉਲਗਖਾਨ ਦੇ ਬਾਬਾ ਫ਼ਰੀਦ ਤੇ ਸੰਤਾਨ ਨਾਲ ਚੰਗੇ ਸਬੰਧ ਸਨ)। ਸ਼ੇਰ ਖਾਨ ਦੇ ਵਿਰੋਧ ਕਾਰਨ, ਵਪਾਰੀ, ਸੁਦਾਗਰ ਤੇ ਹੋਰ ਅਮੀਰ ਜੋ ਬਾਬਾ ਫ਼ਰੀਦ ਦੇ ਸਹਾਇਕ ਸਨ, ਸਹਾਇਤਾ ਕਰਨੋਂ ਹਟ ਗਏ।"
10. ਸਲੋਕ ਸ਼ੇਖ ਫ਼ਰੀਦ, *ਆਦਿ ਗ੍ਰੰਥ ਪੰਨਾ ੧੩੭੯*
11. ਮੁਸਲਮਾਨੀ ਮੱਤ ਤੇ ਪਰੰਪਰਾ ਅਨੁਸਾਰ ਮਰ ਕੇ ਭੀ ਸੜਨਾ ਬਹੁਤ ਵੱਡੀ ਸਜ਼ਾ ਹੈ ਅਮੰਤਸ਼ਿ ਦੋਜ਼ਖ (ਨਰਕਾਂ ਦੀ ਅੱਗ) ਨਾਲ ਸਬੰਧਤ ਹੈ।
12. ਨਿਜ਼ਾਮ ਸਫ਼ਾ 40
13. ਉਪਰੋਕਤ ਸਫ਼ਾ 41
14. ਉਪਰੋਕਤ ਸਫ਼ਾ 42
15. ਖੁਲਾ ਵੱਡਾ ਕਮਰਾ ਜਿੱਥੇ ਭੁੰਜੇ ਬੈਠ ਕੇ ਹੀ ਸਮਾਅ, ਵਾਅਜ਼ (ਉਪਦੇਸ਼) ਹੁੰਦੇ ਤੇ ਉੱਥੇ ਹੀ ਦਰਵੇਸ਼ ਤੇ ਮੁਸਾਫ਼ਰ ਖਾਂਦੇ ਤੇ ਸੌਂਦੇ। ਵਧੇਰੇ ਵਿਸਥਾਰ ਲਈ ਦੇਖੋ ਨਿਜ਼ਾਮੀਂ ਸਫ਼ਾ 46
16. ਉਪਰੋਕਤ ਸਫ਼ਾ 46, 47
17. ਉਪਰੋਕਤ ਸਫ਼ਾ 52
18. ਇਸ ਤੋਂ ਅੱਗੇ ਦਿੱਤਾ ਸੰਤਾਨ ਤੇ ਗੱਦੀ ਦਾਰਾਂ ਦਾ ਵੇਰਵਾ ਅਸਾਂ ਨਿਜ਼ਾਮੀਂ ਦੀ ਪੁਸਤਕ ਦੇ ਸਫ਼ਾ 59 ਤੋਂ 68 ਤਕ ਦਿੱਤੇ ਬੇਉਰੇ ਵਿਚੋਂ ਸਾਰੰਸ਼ ਰੂਪ ਵਿਚ ਲਿਆ ਹੈ।
19. ਵਾਅਜ਼—ਭਾਸ਼ਨ ਜਾਂ ਉਪਦੇਸ਼ ਖਾਸ ਕਰਕੇ ਜੋ ਕਾਜ਼ੀ, ਮੌਲਵੀ, ਜਾਂ ਫ਼ਕੀਰ ਕਰਦਾ ਹੈ। ਮਸੀਤਾਂ ਵਿਚ ਇਕ ਥੜ੍ਹੇ (ਮਿੰਬਰ) ਉੱਤੇ ਖਲੋ ਕੇ ਕਾਜ਼ੀ ਇਹ ਭਾਸ਼ਨ ਦਿੰਦਾ ਹੈ।

20. ਰੱਬ ਉੱਤੇ ਆਸ ਰਖਣੀ। ਗੁਰੂ ਅਮਰ ਦਾਸ ਜੀ ਦੇ ਗੋਇੰਦਵਾਲ ਦੇ ਲੰਗਰ ਦੀ ਭੀ ਇਹੀ ਮਰਯਾਦਾ ਦੱਸੀ ਜਾਂਦੀ ਹੈ ਕਿ ਰਾਤ ਨੂੰ ਰਿਧਾ ਪੱਕਾ ਭੀ ਜੋ ਬਚਦਾ ਸੀ, ਦਰਿਆ ਵਿਚ ਮੱਛੀਆਂ ਆਦਿ ਲਈ ਰੋੜ੍ਹ ਦਿੱਤਾ ਜਾਂਦਾ ਸੀ.। ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ :
*ਜਬ ਦਾਂਤ ਨਹੀਂ ਤਬ ਦਧ ਦੀਓ ਅਬ ਦਾਂਤ ਦੀਏ ਤਉ ਕਿਆ ਅੰਨ ਨਾ ਦੈ ਹੈ।*
21. ਤਾਵੀਜ਼ (ਤਾਵੀਤ, ਮੰਤਰ ਜਾਂ ਕਲਮਾਂ ਲਿਖਕੇ ਕਾਗਜ਼ ਦੇਣਾ, ਜੋ ਮੜ੍ਹ ਕੇ ਲੋਕੀ ਗਲ ਵਿਚ ਪਾਉਂਦੇ ਸਨ।)
ਤਾਵੀਜ਼ ਮੰਗਣ ਵਾਲਿਆਂ ਦੀ ਭੀੜ ਬਣੀ ਰਹਿੰਦੀ ਸੀ। ਬਾਬਾ ਫ਼ਰੀਦ ਨੇ ਆਪਣੇ ਮੁਰਸ਼ਦ ਨੂੰ ਪੁੱਛਿਆ, "ਲੋਕ ਮੈਥੋਂ ਤਾਵੀਜ਼ ਮੰਗਦੇ ਹਨ, ਕੀ ਮੈਂ ਲਿਖ ਕੇ ਦੇਵਾਂ?" ਪੀਰ ਦਾ ਉੱਤਰ ਸੀ, "ਕੰਮ ਕਰ ਦੇਣ ਦੀ ਸ਼ਕਤੀ ਨਾ ਤੇਰੇ ਵਿਚ ਹੈ, ਨਾ ਮੇਰੇ ਵਿਚ। ਤਾਵੀਜ਼ ਉੱਤੇ ਰੱਬ ਦਾ ਨਾਂ ਜਾਂ ਕੁਰਆਨ ਵਿਚੋਂ ਪੈਗੰਬਰ ਦੇ ਸ਼ਬਦ ਹੁੰਦੇ ਹਨ, ਸੋ ਲਿਖ, ਜ਼ਰੂਰ ਦੇਹ।"
ਇਹ ਬਹੁਤ ਵਧੇਰੇ ਗਿਣਤੀ ਵਿਚ ਲਿਖਣੇ ਪੈਂਦੇ ਸਨ ਸੋ ਸ਼ੇਖ ਬਦਰੁਦਦੀਨ ਤੇ ਫ਼ੇਰ ਨਜ਼ਾਮ ਦੀਨ ਔਲੀਆ ਨੂੰ ਭੀ ਤਾਵੀਜ਼ ਲਿਖ ਕੇ ਦੇਣ ਦੀ ਆਗਿਆ ਹੋਈ। (ਸਫ਼ਾ 52 *ਨਿਜ਼ਾਮੀ*)
22. *ਨਿਜ਼ਾਮੀ* ਸਫ਼ਾ 52
23. *ਆਦਿ ਗ੍ਰੰਥ* ਵਿਚ ਸਲੋਕ ਫ਼ਰੀਦ
24. ਇਸ ਮਰਯਾਦਾ ਉੱਤੇ ਬੜੀ ਕਰੜਾਈ ਨਾਲ ਪਹਿਰਾ ਦਿੱਤਾ ਜਾਂਦਾ ਸੀ। ਇਸਲਾਮੀ ਸਰ੍ਹਾ ਵਿਚ ਇਸ ਰਸਮ ਦਾ ਨਾਂ 'ਮਾਹਲੂਕ ਕਰਦਨ' ਹੈ।
ਇਸ ਨੂੰ ਰੱਬੀ ਰਾਹ ਉੱਤੇ ਤੁਰਨ ਦੇ ਪਾਂਧੀ ਵੱਲੋਂ ਸਭ ਕੁਝ ਕੁਰਬਾਨ ਕਰ ਦੇਣ ਦਾ ਸੰਕੇਤ ਜਾਂ ਚਿੰਨ੍ਹ ਸਮਝਿਆ ਜਾਂਦਾ ਸੀ। ਕਈ ਵਾਰ ਮੌਲਾਨਾ ਬਦਰੁਦਦੀਨ ਇਸ਼ਕ ਨਵੇਂ ਚੇਲੇ ਦੀ ਹਜਾਮਤ ਕਰਦਾ ਸੀ, (*ਨਿਜ਼ਾਮੀ* ਸਫ਼ਾ 54)
25. 26. ਕੁਰਆਨ ਮਜੀਦ ਵਿਚੋਂ ਦੋ ਭਾਗ, ਜੋ ਭਲਾ ਮੰਗਣ ਤੇ ਰੋਗਾਂ ਤੋਂ ਛੁਟਕਾਰਾ ਪਾਉਣ ਲਈ ਅਦਰਾਸਾਂ ਹਨ, (*ਨਿਜ਼ਾਮੀ* ਸਫ਼ਾ 53)
27. 28. 29. *ਨਿਜ਼ਾਮੀ*, ਸਫ਼ਾ 53
30. ਸ਼ੇਖ ਫ਼ਰੀਦ ਦੇ ਜਨਮ ਦਾ ਸੰਨ ਨਿਜ਼ਾਮੀ ਨੇ 1175 ਦਿੱਤਾ ਹੈ, ਉਸ ਤੋਂ ਇਹ 60 ਵਰ੍ਹੇ ਦਾ ਅਨੁਮਾਨ ਹੈ। ਰਿਜਵੀ ਨੇ 1173, 74, 75, 76 ਚਾਰੇ ਹੀ ਦਿੱਤੇ ਹਨ।
31. ਪਾਠਕ ਪਿੱਛੇ ਪੜ੍ਹ ਚੁੱਕੇ ਹਨ ਕਿ ਦਿੱਲੀ ਵਿਚ ਹੀ ਜਦ ਪੀਰ ਕਤਬੁਦੀਨ, ਪੀਰ ਮੁਅਈਨਦੀਨ ਨਾਲ ਇਸ ਦੇ ਹੁਜਰੇ ਵਿਚ ਗਏ ਤਾਂ ਦੁਰਬਲਤਾ ਕਾਰਨ ਉਹ ਉਠ ਕੇ ਉਹਨਾਂ ਦਾ ਸਤਿਕਾਰ ਨਾ ਕਰ ਸਕਿਆ।
32. *ਸਲੋਕ ਸ਼ੇਖ ਫ਼ਰੀਦ ਨੰ.* ੯੦ ਪੰਨਾ ੧੩੮੨
33. ਉਪਰੋਕਤ ਹੀ ਨੰ. ੫੧ ਪੰਨਾ ੧੩੮੦
34. ਸ਼ਜਾਦਾ (ਸਾਹਜ਼ਾਦਾ ਦਾ ਅਪਰੰਸ ਰੂਪ ਜਾਪਦਾ ਹੈ) ਥਾਪਣਾ। ਲਗਭਗ ਟਿੱਕਾ ਥਾਪਣ ਵਾਂਗ ਹੈ ਕਿ ਪਿਤਾ ਦਾ ਕੰਮ ਕਾਰ ਪਿੱਛੋਂ ਇਹੋ ਸੰਭਾਲੇਗਾ ਤੇ ਹੁਣ ਤੋਂ ਘਰ ਦੇ ਕੰਮ ਕਾਰ ਵਿਚ ਇਹੀ ਮੁਖੀ ਗਿਣਿਆ ਜਾਵੇਗਾ।
35. ਸਮਾਧ ਵਾਂਗ ਕਿਸੇ ਦੇ ਦਫਨਾਏ (ਦਬੇ) ਜਾਣ ਦੀ ਥਾਂ (ਕਬਰ) ਉੱਤੇ ਉਸਰੀ ਇਮਾਰਤ।
36. ਵਧੇਰੇ ਵਿਸਥਾਰ ਲਈ ਦੇਖੋ *ਨਿਜ਼ਾਮੀ* ਸਫਾ 67-68
37. *ਨਿਜ਼ਾਮੀ* ਸਫ਼ਾ 57। ਕਾਤਿਬ=ਹਥੀਂ ਸੁੰਦਰ ਤੇ ਸਾਫ਼ ਲਿਖਣ ਵਾਲਾ।
38. *ਨਿਜ਼ਾਮੀ* ਸਫ਼ਾ 58.

ਸੱਤਵਾਂ ਅਧਿਆਇ

# ਬਾਬਾ ਫ਼ਰੀਦ ਦੇ ਫੁਰਮਾਨ

ਬਾਬਾ ਫ਼ਰੀਦ ਦੇ ਫ਼ੁਰਮਾਨ ਸਾਨੂੰ ਕਵਿਤਾ ਅਤੇ ਵਾਰਤਕ ਦੋਹਾਂ ਰੂਪਾਂ ਵਿਚ ਹੀ ਮਿਲਦੇ ਹਨ। ਉਨ੍ਹਾਂ ਦੀ ਰਚਨਾ ਹੋਰ ਦ੍ਰਿਸ਼ਟੀਕੋਨਾਂ ਤੋਂ ਭੀ ਸ਼੍ਰੇਣੀ ਵੰਡ ਦਾ ਰਾਹ ਖੋਲ੍ਹਦੀ ਹੈ, ਜਿਵੇਂ ਉਨ੍ਹਾਂ ਦੇ ਫ਼ੁਰਮਾਨ ਫਾਰਸੀ ਤੇ ਪੰਜਾਬੀ ਦੋਹਾਂ ਹੀ ਭਾਸ਼ਾਵਾਂ ਵਿਚ ਹਨ। ਸ੍ਰੀ ਐਸ. ਏ. ਐਚ. ਅਬੀਦੀ ਨੇ ਲਿਖਿਆ ਹੈ :

"ਬਾਬਾ ਫ਼ਰੀਦ ਉਨ੍ਹਾਂ ਦੋ-ਭਾਸ਼ੀ (ਬਾਈਲਿੰਗੁਅਲ) ਸ਼ਾਇਰਾਂ ਵਿਚੋਂ ਇਕ ਹਨ ਜਿਨ੍ਹਾਂ ਫਾਰਸੀ ਤੇ ਪੰਜਾਬੀ ਦੋਹਾਂ ਵਿਚ ਆਪਣਾ ਸੰਦੇਸ਼ਾ ਸਭ ਨੀਵਿਆਂ ਤੇ ਉੱਚਿਆਂ ਨੂੰ, ਵਿਸ਼ੇਸ਼ ਤੇ ਜਨ-ਸਾਧਾਰਨ ਨੂੰ ਪੁਚਾਉਣ ਲਈ ਲਿਖਿਆ।"[1]

ਸੰਭਾਲ ਦੇ ਵਿਚਾਰ ਨਾਲ ਭੀ ਬਾਬਾ ਫ਼ਰੀਦ ਦੇ ਫ਼ੁਰਮਾਨ ਦੋ ਭਾਗਾਂ ਵਿਚ ਹਨ—ਇਕ ਉਹ ਜੋ *ਆਦਿ ਗ੍ਰੰਥ* ਵਿਚ ਇਕੱਤਰਿਤ ਤੇ ਪੰਜਾਬੀ ਕਾਵਿ ਰੂਪ ਵਿਚ ਹਨ। ਦੂਜੇ ਉਹ ਜੋ ਤਜ਼ਕਰਿਆਂ ਤੇ ਬਾਬਾ ਫ਼ਰੀਦ ਦੀ ਜੀਵਨੀ ਲਿਖਣ ਵਾਲਿਆਂ ਨੇ ਥਾਂ ਥਾਂ ਦਿੱਤੇ ਹਨ। ਫੇਰ ਉਨ੍ਹਾਂ ਦੇ ਪੰਜਾਬੀ ਦੇ ਵਚਨ ਭੀ ਦੋ ਭਾਗਾਂ ਵਿਚ ਰਚੇ ਜਾਣੇ ਸੰਭਵ ਹਨ। *ਆਦਿ ਗ੍ਰੰਥ* ਵਿਚ ਆਏ ਤੇ *ਆਦਿ ਗ੍ਰੰਥ* ਤੋਂ ਬਾਹਰ।[2]

ਬਾਬਾ ਫ਼ਰੀਦ ਦੇ ਫ਼ਾਰਸੀ ਵਿਚਲੇ ਕਾਵਕ ਫ਼ੁਰਮਾਨ ਰਿਆਜ਼ਸ ਸੋਰਾ, ਤਜ਼ਕਰਾ-ਇ-ਮੁਨਤਖਾਬੁਲ ਲਤੀਫ, ਤਜ਼ਕਰਾ ਹੁਸੈਨੀ, ਮਖਜ਼ਾਨੁਲ ਘਰੈਬ, ਸ਼ਾਮਿ ਅੰਜੁਮਨ, ਤਜ਼ਕਰਾ-ਇ-ਸ਼ਰਾਇ ਪੰਜਾਬ, ਅਸਰਾਰੁਲ ਅਬਰਾਰ,ਗੁਲਸਤਾਨਿ ਮਸ਼ਾਰਾਤ ਤੇ ਰਾਹਤੁਲ ਕੁਲਬ ਆਦਿ ਪੁਸਤਕਾਂ ਵਿਚ ਹਨ।[3]

ਇਸ ਤੋਂ ਪਹਿਲਾਂ ਕਿ ਅਸੀਂ ਬਾਬਾ ਫ਼ਰੀਦ ਦੇ ਫ਼ੁਰਮਾਨਾਂ ਤੋਂ ਮਿਲਦੇ ਮਾਨਵਤਾ ਲਈ ਸੰਦੇਸ਼ਾਂ ਤੇ ਦਰਸ਼ਨ ਸਬੰਧੀ ਕੁਝ ਕਹੀਏ, ਯੋਗ ਹੋਵੇਗਾ ਕਿ ਮੂਲ ਜਾਂ ਅਨੁਵਾਦਤ ਰੂਪ ਵਿਚ ਬਾਬਾ ਫ਼ਰੀਦ ਦੇ ਮਿਲਦੇ ਵਚਨ ਪਾਠਕਾਂ ਦੇ ਸਨਮੁਖ ਰਖੇ ਜਾਣ।

ਇਸ ਵਿਚਾਰ ਨਾਲ ਅਤੇ ਬਾਬਾ ਫ਼ਰੀਦ ਦੇ ਦਰਸ਼ਨ ਤੇ ਸਾਹਿਤਕ ਵਿਸ਼ਲੇਸ਼ਣ ਨੂੰ ਸਮਝਣ ਵਿਚ ਸੁਵਿਧਾ ਤੇ ਦੱਸਣ ਵਿਚ ਸੰਖੇਪਤਾ ਲਈ ਅਸੀਂ ਭਿੰਨ ਭਿੰਨ ਸ੍ਰੋਤਾਂ ਤੋਂ ਮਿਲੇ ਉਨ੍ਹਾਂ ਦੇ ਵਚਨ ਅੱਗੇ ਦੇ ਰਹੇ ਹਾਂ। ਇਨ੍ਹਾਂ ਵਿਚੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਵਿਚ ਆਏ ਵਚਨ ਹਨ।[4] ਇਨ੍ਹਾਂ ਦੇ ਅੱਗੇ ਲੱਗੇ ਅੰਕ *ਆਦਿ ਗ੍ਰੰਥ* ਵਾਲੇ ਹੀ ਰਖੇ ਹਨ।

## ਰਾਗੁ ਆਸਾ

(1) ਦਿਲਹੁ ਮੁਹਬਤਿ ਜਿੰਨ ਸੇਈ ਸਚਿਆ।
ਜਿਨ੍ ਮਨਿ ਹੋਰੁ ਮੁਖਿ ਹੋਰੁ, ਸਿ ਕਾਂਢੇ ਕਚਿਆ।
ਰਤੇ ਇਸਕ ਖੁਦਾਇ, ਰੰਗਿ ਦੀਦਾਰ ਕੇ।
ਵਿਸਰਿਆ ਜਿਨ ਨਾਮੁ ਤੇ ਭੁਇ ਭਾਰੁ ਥੀਏ ॥ ੧ ॥ ਰਹਾਉ ॥
ਆਪਿ ਲੀਏ ਲੜਿ ਲਾਇ, ਦਰਿ ਦਰਵੇਸ ਸੇ।
ਤਿਨ ਧੰਨੁ ਜਣੇਦੀ ਮਾਉ, ਆਏ ਸਫਲੁ ਸੇ ॥ ੨ ॥
ਪਰਵਦਗਾਰ ਅਪਾਰ ਅਗਮ ਬੇਅੰਤ ਤੂ।
ਜਿਨ੍ਾ ਪਛਾਤਾ ਸਚੁ ਚੁੰਮਾ ਪੈਰ ਮੂੰ ॥ ੩ ॥
ਤੇਰੀ ਪਨਹ ਖਦਾਇ, ਤੂ ਬਖਸੰਦਗੀ।
ਸੇਖ ਫ਼ਰੀਦੈ ਖੈਰੁ ਦੀਜੈ ਬੰਦਗੀ ॥ ੪ ॥

(2) ਬੋਲੈ ਸੇਖ ਫ਼ਰੀਦੁ, ਪਿਆਰੇ ਅਲਹ ਲਗੇ।
ਇਹੁ ਤਨੁ ਹੋਸੀ ਖਾਕੁ ਨਿਮਾਣੀ ਗੋਰ ਘਰੇ ॥ ੧ ॥
ਆਜੁ ਮਿਲਾਵਾ ਸੇਖ ਫ਼ਰੀਦ।
ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ ॥ ੧ ॥ ਰਹਾਉ ॥
ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ।
ਝੂਠੀ ਦੁਨੀਆ ਲਗਿ ਨ ਆਪੁ ਵੰਞਾਈਐ ॥ ੨ ॥
ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ।
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥ ੩ ॥
ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ।
ਕੰਚਨ ਵੰਨੇ ਪਾਸੇ ਕਲਵਤਿ ਚੀਰਿਆ ॥ ੪ ॥
ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ।
ਜਿਸ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥ ੫ ॥
ਕਤਿਕਿ ਕੂੰਜਾ ਚੇਤਿ ਡਉ, ਸਾਵਣਿ ਬਿਜੁਲੀਆਂ।
ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥ ੬ ॥
ਚਲੇ ਚਲਣਹਾਰ ਵਿਚਾਰਾ ਲੇਇ ਮਨੋ।
ਗੰਢੇਦਿਆਂ ਛਿਹ ਮਾਹ ਤੁੜੰਦਿਆਂ ਹਿਕੁ ਖਿਨੋ ॥ ੭ ॥
ਜਿਮੀ ਪੁੱਛੇ ਅਸਮਾਨ ਫ਼ਰੀਦਾ ਖੇਵਟ ਕਿੰਨਿ ਗਏ।
ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥ ੮ ॥

## ਰਾਗੁ ਸੂਹੀ

(3) ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ।
ਬਾਵਲਿ ਹੋਈ ਸੋ ਸਹੁ ਲੋਰਉ।

ਤੈ ਸਹਿ ਮਨ ਮਹਿ ਕੀਆ ਰੋਸੁ।
ਮੁਝੁ ਅਵਗਨ ਸਹ ਨਾਹੀ ਦੋਸੁ ॥ ੧ ॥
ਤੈ ਸਾਹਿਬ ਕੀ ਮੈ ਸਾਰ ਨਾ ਜਾਨੀ।
ਜੋਬਨੁ ਖੋਇ ਪਾਛੈ ਪਛੁਤਾਨੀ ॥ ੧ ॥ ਰਹਾਉ ॥
ਕਾਲੀ ਕੋਇਲ ਤੂ ਕਿਤ ਗੁਨ ਕਾਲੀ।
ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ।
ਪਿਰਹਿ ਬਿਹੂਨ ਕਤਹਿ ਸੁਖੁ ਪਾਏ।
ਜਾ ਹੋਇ ਕ੍ਰਿਪਾਲੁ ਤਾ ਪ੍ਰਭੂ ਮਿਲਾਏ ॥ ੨ ॥
ਵਿਧਣ ਖੂਹੀ ਮੁੰਧ ਇਕੇਲੀ।
ਨਾ ਕੋ ਸਾਥੀ ਨਾ ਕੋ ਬੇਲੀ।
ਕਰਿ ਕਿਰਪਾ ਪ੍ਰਭਿ ਸਾਧ ਸੰਗਿ ਮੇਲੀ।
ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥ ੩ ॥
ਵਾਟ ਹਮਾਰੀ ਖਰੀ ਉਡੀਣੀ।
ਖੰਨਿਅਹੁ ਤਿਖੀ ਬਹੁਤੁ ਪਿਈਣੀ।
ਉਸੁ ਊਪਰਿ ਹੈ ਮਾਰਗੁ ਮੇਰਾ।
ਸੇਖ ਫ਼ਰੀਦਾ ਪੰਥੁ ਸਮਾਰਿ ਸਵੇਰਾ ॥ ੪ ॥

(4) ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ।
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥ ੧ ॥
ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥ ੧ ॥ ਰਹਾਉ ॥
ਇਕ ਆਪੀਨੈ ਪਤਲੀ, ਸਹ ਕੇਰੇ ਬੋਲਾ।
ਦੁਧਾ ਥਣੀ ਨਾ ਆਵਈ ਫਿਰਿ ਹੋਇ ਨਾ ਮੇਲਾ ॥ ੨ ॥
ਕਹੈ ਫ਼ਰੀਦੁ ਸਹੇਲੀਹੋ, ਸਹੁ ਅਲਾਏਸੀ।
ਹੰਸੁ ਚਲਸੀ ਡੁੰਮਣਾ, ਅਹਿ ਤਨੁ ਢੇਰੀ ਥੀਸੀ ॥ ੩ ॥

## ਸਲੋਕ ਸੇਖ ਫ਼ਰੀਦ ਕੇ

ਜਿਤੁ ਦਿਹਾੜੈ ਧਨ ਵਰੀ, ਸਾਹੇ ਲਏ ਲਿਖਾਇ।
ਮਲਕ ਜਿ ਕੰਨੀ ਸੁਣੀਦਾ, ਮੁਹੁ ਦੇਖਾਲੇ ਆਇ।
ਜਿੰਦੁ ਨਿਮਾਣੀ ਕਢੀਐ, ਹਡਾ ਕੂ ਕੜਕਾਇ।
ਸਾਹੇ ਲਿਖੇ ਨਾ ਚਲਨੀ, ਜਿੰਦੂ ਕੂੰ ਸਮਝਾਇ।
ਜਿੰਦੁ ਵਹੁਟੀ ਮਰਣ ਵਰੁ, ਲੈ ਜਾਸੀ ਪਰਣਾਇ।
ਆਪਣ ਹਥੀ ਜੋਲਿ ਕੈ, ਕੈ ਗਲਿ ਲਗੈ ਧਾਇ।
ਵਾਲਹੁ ਨਿੱਕੀ ਪੁਰਸਲਾਤ, ਕੰਨੀ ਨਾ ਸੁਣੀਆਇ।
ਫ਼ਰੀਦਾ ਕਿੜੀ ਪਵੰਦੀਈ, ਖੜਾ ਨ ਆਪੁ ਮੁਹਾਇ ॥ ੧ ॥

ਫ਼ਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ।
ਬੰਨਿ੍ ਉਠਾਈ ਪੋਟਲੀ, ਕਿਥੈ ਵੰਞਾ ਘਤਿ ॥ ੨ ॥
ਕਿਝੁ ਨ ਬੁਝੈ, ਕਿਝੁ ਨ ਸੁਝੈ, ਦੁਨੀਆ ਗੁਝੀ ਭਾਹਿ।
ਸਾਈ ਮੇਰੇ ਚੰਗਾ ਕੀਤਾ ਨਾਹੀਂ ਤ ਹੰਭੀ ਦਝਾ ਆਹਿ ॥ ੩ ॥
ਫ਼ਰੀਦਾ ਜੇ ਜਾਣਾ ਤਿਲ ਥੋੜੜੇ, ਸੰਮਲਿ ਬੁਕੁ ਭਰੀ।
ਜੇ ਜਾਣਾ ਸਹੁ ਨੰਢੜਾ, ਤਾਂ ਥੋੜਾ ਮਾਣੁ ਕਰੀ ॥ ੪ ॥
ਜੇ ਜਾਣਾ ਲੜੁ ਛਿਜਣਾ, ਪੀਡੀ ਪਾਈਂ ਗੰਢਿ।
ਤੈ ਜੇਵਡੁ ਮੈ ਨਾਹਿ ਕੋ, ਸਭੁ ਜਗੁ ਡਿਠਾ ਹੰਢਿ ॥ ੫ ॥
ਫ਼ਰੀਦਾ ਜੇ ਤੂ ਅਕਲਿ ਲਤੀਫੁ, ਕਾਲੇ ਲਿਖੁ ਨਾ ਲੇਖ।
ਆਪਨੜੇ ਗਿਰੀਵਾਨ ਮਹਿ, ਸਿਰੁ ਨੀਵਾਂ ਕਰਿ ਦੇਖੁ ॥ ੬ ॥
ਫ਼ਰੀਦਾ ਜੋ ਤੈ ਮਾਰਨਿ ਮੁਕੀਆ, ਤਿਨਾ ਨ ਮਾਰੇ ਘੁੰਮਿ।
ਆਪਨੜੈ ਘਰਿ ਜਾਈਐ, ਪੈਰ ਤਿਨ੍ਹਾ ਦੇ ਚੁੰਮਿ ॥ ੭ ॥
ਫ਼ਰੀਦਾ ਜਾਂ ਤਉ ਖਟਣ ਵੇਲ, ਤਾਂ ਤੂੰ ਰਤਾ ਦੁਨੀ ਸਿਉ।
ਮਰਗ ਸਵਾਈ ਨੀਹਿ, ਜਾ ਭਰਿਆ ਤਾ ਲਦਿਆ ॥ ੮ ॥
ਦੇਖੁ ਫ਼ਰੀਦਾ ਜੁ ਥੀਆ, ਦਾੜੀ ਹੋਈ ਭੂਰ।
ਅਗਹੁ ਨੇੜਾ ਆਇਆ, ਪਿਛਾ ਰਹਿਆ ਦੂਰਿ ॥ ੯ ॥
ਦੇਖੁ ਫ਼ਰੀਦਾ ਜਿ ਥੀਆ, ਸਕਰ ਹੋਈ ਵਿਸੁ।
ਸਾਂਈ ਬਾਝਹੁ ਆਪਣੇ ਵੇਦਣ ਕਹੀਐ ਕਿਸੁ ॥ ੧੦ ॥
ਫ਼ਰੀਦਾ ਅਖੀ ਦੇਖਿ ਪਤੀਣੀਆਂ, ਸੁਣਿ ਸੁਣਿ ਰੀਣੇ ਕੰਨ।
ਸਾਖ ਪਕੰਦੀ ਆਈਆ, ਹੋਰ ਕਰੇਂਦੀ ਵੰਨ ॥ ੧੧ ॥
ਫ਼ਰੀਦਾ ਕਾਲੀ ਜਿਨ੍ਹੀ ਨਾ ਰਾਵਿਆ, ਧਉਲੀ ਰਾਵੈ ਕੋਇ।
ਕਰਿ ਸਾਂਈ ਸਿਉ ਪਿਰਹੜੀ, ਰੰਗੁ ਨਵੇਲਾ ਹੋਇ ॥ ੧੨ ॥
ਫ਼ਰੀਦਾ ਜਿਨ੍ਹ ਲੋਇਣ ਜਗੁ ਮੋਹਿਆ, ਸੇ ਲੋਇਣ ਮੈਂ ਡਿਠੁ।
ਕਜਲ ਰੇਖ ਨ ਸਹੰਦਿਆ, ਸੇ ਪੰਖੀ ਸੂਇ ਬਹਿਠੁ ॥ ੧੩ ॥
ਫ਼ਰੀਦਾ ਕੂਕੇਂਦਿਆ ਚਾਂਗੇਦਿਆ, ਮਤੀ ਦੇਦਿਆ ਨਿਤ।
ਜੋ ਸੈਤਾਨਿ ਵੰਞਾਇਆ, ਸੇ ਕਿਤ ਫੇਰਹਿ ਚਿਤ ॥ ੧੪ ॥
ਫ਼ਰੀਦਾ ਥੀਉ ਪਵਾਹੀ ਦਭੁ, ਜੇ ਸਾਂਈ ਲੋੜਹਿ ਸਭੁ।
ਇਕੁ ਛਿਜਹਿ ਬਿਆ ਲਤਾੜੀਅਹਿ।
ਤਾ ਸਾਂਈ ਦੇ ਦਰਿ ਵਾੜੀਅਹਿ ॥ ੧੬ ॥
ਫ਼ਰੀਦਾ ਖਾਕੁ ਨ ਨਿੰਦੀਐ, ਖਾਕੂ ਜੇਡੁ ਨ ਕੋਇ।
ਜੀਵਦਿਆ ਪੈਰਾ ਤਲੈ ਮੁਇਆ ਉਪਰਿ ਹੋਇ ॥ ੧੭ ॥

ਫ਼ਰੀਦਾ ਜਾ ਲਬੁ ਤਾ ਨਿਹੁ ਕਿਆ ਲਬੁ ਤ ਕੂੜਾ ਨੇਹੁ।
ਕਿਚਰੁ ਝਤਿ ਲੰਘਾਈਐ, ਛਪਰਿ ਤੁਟੈ ਮੇਹੁ ॥ ੧੮ ॥
ਫ਼ਰੀਦਾ ਜੰਗਲੁ ਜੰਗਲੁ ਕਿਆ ਭਵਹਿ, ਵਣਿ ਕੰਡਾ ਮੋੜੇਹਿ।
ਵਸੀ ਰਬੁ ਹਿਆਲੀਐ, ਜੰਗਲੁ ਕਿਆ ਢੂਢੇਹਿ ॥ ੧੯ ॥
ਫ਼ਰੀਦਾ ਇਨੀ ਨਿਕੀ ਜੰਘੀਐ, ਥਲ ਡੂੰਗਰ ਭਵਿਓਮ੍ਹਿ।
ਅਜੁ ਫ਼ਰੀਦੈ ਕੂਜੜਾ, ਸੈ ਕੋਹਾਂ ਥੀਓਮਿ ॥ ੨੦ ॥
ਫ਼ਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ।
ਧਿਗੁ ਤਿਨ੍ਹਾ ਦਾ ਜੀਵਿਆ ਜਿਨ੍ਹਾ ਵਿਡਾਣੀ ਆਸ ॥ ੨੧ ॥
ਫ਼ਰੀਦਾ ਜੇ ਮੈ ਹੋਦਾ ਵਾਰਿਆ, ਮਿਤਾ ਆਇੜਿਆਂ।
ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ ॥ ੨੨ ॥
ਫ਼ਰੀਦਾ ਲੋੜੈ ਦਾਖ ਬਿਜਉਰੀਆਂ, ਕਿਕਰਿ ਬੀਜੇ ਜਟੁ।
ਹੰਢੈ ਉੰਨ ਕਤਾਇਦਾ, ਪੈਧਾ ਲੋੜੈ ਪਟੁ ॥ ੨੩ ॥
ਫ਼ਰੀਦਾ ਗਲੀਏ ਚਿਕੜੁ ਦੂਰ ਘਰੁ, ਨਾਲਿ ਪਿਆਰੇ ਨੇਹੁ।
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ।
ਭਿਜਉ ਸਿਜਉ ਕੰਬਲੀ, ਅਲਹ ਵਰਸਉ ਮੇਹੁ।
ਜਾਇ ਮਿਲਾ ਤਿਨਾ ਸਜਣਾ, ਤੁਟਉ ਨਾਹੀ ਨੇਹੁ ॥ ੨੪ ॥
ਫ਼ਰੀਦਾ ਮੈ ਭੁਲਾਵਾ ਪਗ ਦਾ, ਮਤੁ ਮੈਲੀ ਹੋਇ ਜਾਇ।
ਗਹਿਲਾ ਰੂਹੁ ਨ ਜਾਣਈ, ਸਿਰੁ ਭੀ ਮਿੱਟੀ ਖਾਇ ॥ ੨੫ ॥
ਫ਼ਰੀਦਾ ਸਕਰ ਖੰਡੁ ਨਿਵਾਤ ਗੁੜੁ, ਮਾਖਿਉ ਮਾਝਾ ਦੁਧੁ।
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥ ੨੭ ॥
ਫ਼ਰੀਦਾ ਰੋਟੀ ਮੇਰੀ ਕਾਠ ਕੀ, ਲਾਵਣੁ ਮੇਰੀ ਭੁਖ।
ਜਿਨ੍ਹਾ ਖਾਧੀ ਚੋਪੜੀ, ਘਣੇ ਸਹਿਨਿਗੇ ਦੁਖ ॥ ੨੮ ॥
ਰੁਖੀ ਸੁਖੀ ਖਾਇਕੈ, ਠੰਢਾ ਪਾਣੀ ਪੀਉ।
ਫ਼ਰੀਦ ਦੇਖਿ ਪਰਾਈ ਚੋਪੜੀ, ਨ ਤਰਸਾਏ ਜੀਉ ॥ ੨੯ ॥
ਅਜੁ ਨ ਸੁਤੀ ਕੰਤ ਸਿਉ, ਅੰਗੁ ਮੁੜੇ ਮੁੜਿ ਜਾਇ।
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥ ੩੦ ॥
ਸਾਹੁਰੈ ਢੋਈ ਨ ਲਹੈ, ਪੇਈਐ ਨਾਹੀ ਥਾਉ।
ਪਿਰੁ ਵਾਤੜੀ ਨ ਪੁਛਈ, ਧਨ ਸੋਹਾਗਣਿ ਨਾਉ ॥ ੩੧ ॥
ਨਾਤੀ ਧੋਤੀ ਸੰਬਹੀ, ਸੁਤੀ ਆਇ ਨਚਿੰਦੁ।
ਫ਼ਰੀਦਾ ਰਹੀ ਸੁ ਬੇੜੀ ਹਿੰਙੁ ਦੀ, ਗਈ ਕਥੂਰੀ ਗੰਧੁ ॥ ੩੩ ॥
ਜੋਬਨ ਜਾਂਦੇ ਨਾ ਡਰਾਂ, ਜੇ ਸਹ ਪ੍ਰੀਤਿ ਨਾ ਜਾਇ।
ਫ਼ਰੀਦਾ ਕਿਤੀ ਜੋਬਨੁ ਪ੍ਰੀਤਿ ਬਿਨੁ, ਸੁਕਿ ਗਏ ਕੁਮਲਾਇ ॥ ੩੪ ॥
ਫ਼ਰੀਦਾ ਚਿਤ ਖਟੋਲਾ ਵਾਣੁ, ਦੁਖੁ, ਬਿਰਹ ਵਿਛਾਵਣ ਲੇਫੁ।

ਏਹੁ ਹਮਾਰਾ ਜੀਵਣਾ, ਤੂ ਸਾਹਿਬ ਸਚੇ ਵੇਖੁ ॥ ੩੫ ॥
ਬਿਰਹਾ ਬਿਰਹਾ ਆਖੀਐ, ਬਿਰਹਾ ਤੂ ਸੁਲਤਾਨੁ।
ਫ਼ਰੀਦਾ ਜਿਤੁ ਤਨਿ ਬਿਰਹੁ ਨ ਊਪਜੈ, ਸੋ ਤਨੁ ਜਾਣੁ ਮਸਾਣੁ ॥ ੩੬ ॥
ਫ਼ਰੀਦਾ ਏ ਵਿਸੁ ਗੰਦਲਾ, ਧਰੀਆਂ ਖੰਡੁ ਲਿਵਾੜਿ।
ਇਕਿ ਰਾਹੇ ਦੇ ਰਹਿ ਗਏ, ਇਕਿ ਰਾਧੀ ਗਏ ਉਜਾੜਿ ॥ ੩੭ ॥
ਫ਼ਰੀਦਾ ਚਾਰਿ ਗਵਾਇਆ ਹੰਢਿ ਕੈ, ਚਾਰਿ ਗਵਾਇਆ ਸੰਮਿ।
ਲੇਖਾ ਰਬੁ ਮੰਗੇਸੀਆ, ਤੂ ਆਂਹੋ ਕੇਰ੍ਹੇ ਕੰਮਿ ॥ ੩੮ ॥
ਫ਼ਰੀਦਾ ਦਰਿ ਦਰਵਾਜੈ ਜਾਇ ਕੇ, ਕਿਉ ਡਿਠੋ ਘੜੀਆਲੁ।
ਏਹ ਨਿਦੋਸਾਂ ਮਾਰੀਐ, ਹਮ ਦੋਸਾਂ ਦਾ ਕਿਆ ਹਾਲੁ ॥ ੩੯ ॥
ਘੜੀਏ ਘੜੀਏ ਮਾਰੀਐ, ਪਹਰੀ ਲਹੈ ਸਜਾਇ।
ਸੋਹੇੜਾ ਘੜੀਆਲ ਜਿਉ, ਡੁਖੀ ਰੈਣਿ ਵਿਹਾਇ ॥ ੪੦ ॥
ਬੁਢਾ ਹੋਆ ਸੇਖ ਫ਼ਰੀਦੁ, ਕੰਬਣਿ ਲਗੀ ਦੇਹ।
ਜੇ ਸਉ ਵਰ੍ਹਿਆ ਜੀਵਣਾ, ਭੀ ਤਨੁ ਹੋਸੀ ਖੇਹ ॥ ੪੧ ॥
ਫ਼ਰੀਦਾ ਬਾਰਿ ਪਰਾਇਐ ਬੈਸਣਾ, ਸਾਂਈ ਮੁਝੈ ਨ ਦੇਹਿ।
ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥ ੪੨ ॥
ਕੰਧਿ ਕੁਹਾੜਾ ਸਿਰਿ ਘੜਾ, ਵਣਿ ਕੈ ਸਰੁ ਲੋਹਾਰੁ।
ਫ਼ਰੀਦਾ ਹਉ ਲੋੜੀ ਸਹੁ ਆਪਣਾ, ਤੂ ਲੋੜਹਿ ਅੰਗਿਆਰ ॥ ੪੩ ॥
ਫ਼ਰੀਦਾ ਇਕਨਾ ਆਟਾ ਅਗਲਾ, ਇਕਨਾ ਨਾਹੀ ਲੋਣੁ।
ਅਗੈ ਗਏ ਸਿੰਞਾਪਸਨਿ੍ਹ, ਚੋਟਾਂ ਖਾਸੀ ਕਉਣੁ ॥ ੪੪ ॥
ਪਾਸਿ ਦਮਾਮੇ ਛਤੁ ਸਿਰਿ, ਭੇਰੀ ਸਡੋ ਰਡ।
ਜਾਇ ਸੁਤੇ ਜੀਰਾਣ ਮਹਿ, ਥੀਏ ਅਤੀਮਾ ਗਡ ॥ ੪੫ ॥
ਫ਼ਰੀਦਾ ਕੋਠੇ ਮੰਡਪ ਮਾੜੀਆ, ਉਸਾਰੇਦੇ ਭੀ ਗਏ।
ਕੂੜਾ ਸਉਦਾ ਕਰਿ ਗਏ, ਗੋਰੀ ਆਇ ਪਏ ॥ ੪੬ ॥
ਫ਼ਰੀਦਾ ਖਿੰਥੜਿ ਮੇਖਾ ਅਗਲੀਆ, ਜਿੰਦੁ ਨ ਕਾਈ ਮੇਖ।
ਵਾਰੀ ਆਪੋ ਆਪਣੀ, ਚਲੇ ਮਸਾਇਕ ਸੇਖ ॥ ੪੭ ॥
ਫ਼ਰੀਦਾ ਦੁਹੁ ਦੀਵੀ ਬਲੰਦਿਆ, ਮਲਕੁ ਬਹਿਠਾ ਆਇ।
ਗੜੁ ਲੀਤਾਂ ਘਟੁ ਲੁਟਿਆ ਦੀਵੜੇ ਗਇਆ ਬੁਝਾਇ ॥ ੪੮ ॥
ਫ਼ਰੀਦਾ ਵੇਖ ਕਪਾਹੈ ਜਿ ਥੀਆ, ਸਿ ਸਿਰਿ ਥੀਆ ਤਿਲਾਹ।
ਕਮਾਦੈ ਅਰੁ ਕਾਗਦੈ, ਕੁੰਨੇ ਕੋਇਲਿਆਹ।
ਮੰਦੇ ਅਮਲ ਕਰੇਦਿਆ, ਏਹ ਸਜਾਇ ਤਿਨਾਹ ॥ ੪੯ ॥
ਫ਼ਰੀਦਾ ਕੰਨਿ ਮੁਸਲਾ, ਸੂਫੁ ਗਲਿ, ਦਿਲਿ ਕਾਤੀ ਗੁੜੁ ਵਾਤਿ।
ਬਾਹਰਿ ਦਿਸੈ ਚਾਨਣਾ, ਦਿਲਿ ਅੰਧਿਆਰੀ ਰਾਤਿ ॥ ੫੦ ॥

ਫ਼ਰੀਦਾ ਰਤੀ ਰਤੁ ਨ ਨਿਕਲੈ, ਜੇ ਤਨੁ ਚੀਰੈ ਕੋਇ।
ਜੋ ਤਨ ਰਤੇ ਰਬ ਸਿਉ, ਤਿਨ ਤਨਿ ਰਤੁ ਨ ਹੋਇ ॥ ੫੧ ॥
ਫ਼ਰੀਦਾ ਸੋਈ ਸਰਵਰੁ ਢੂਢਿ ਲਹੁ, ਜਿਥਹੁ ਲਭੀ ਵਥੁ।
ਛਪੜਿ ਢੂਢੈ ਕਿਆ ਹੋਵੈ, ਚਿਕੜਿ ਡੁਬੈ ਹਥੁ ॥ ੫੨ ॥
ਫ਼ਰੀਦਾ ਨੰਢੀ ਕੰਤੁ ਵ ਰਾਵਿਓ, ਵਡੀ ਥੀ ਮੁਈਆਸੁ।
ਧਨ ਕੂਕੇਂਦੀ ਗੋਰ ਮੈਂ, ਤੈ ਸਹ ਨਾ ਮਿਲੀਆਸੁ ॥ ੫੪ ॥
ਫ਼ਰੀਦਾ ਸਿਰੁ ਪਲਿਆ ਦਾੜੀ ਪਲੀ ਮੁਛਾਂ ਭੀ ਪਲੀਆਂ।
ਰੇ ਮਨ ਗਹਿਲੇ ਬਾਵਲੇ, ਮਾਣਹਿ ਕਿਆ ਰਲੀਆਂ ॥ ੫੫ ॥
ਫ਼ਰੀਦਾ ਕੋਠੇ ਧੁਕਣੁ ਕੇਤੜਾ, ਪਿਰ ਨੀਦੜੀ ਨਿਵਾਰਿ।
ਜੋ ਇਹ ਲਧੁ ਗਾਣਵੇ, ਗਏ ਵਿਲਾੜਿ ਵਿਲਾੜਿ ॥ ੫੬ ॥
ਫ਼ਰੀਦਾ ਕੋਠੇ ਮੰਡਪ ਮਾੜੀਆ, ਏਤੁ ਨ ਲਾਏ ਚਿਤੁ।
ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥ ੫੭ ॥
ਫ਼ਰੀਦਾ ਮੰਡਲ ਮਾਲੁ ਨ ਲਾਇ, ਮਰਗ ਸਤਾਈ ਚਿਤਿ ਧਾਰਿ।
ਸਾਈ ਜਾਇ ਸਮ੍ਾਲਿ, ਜਿਥੈ ਹੀ ਤਉ ਵੰਞਣਾ ॥ ੫੮ ॥
ਫ਼ਰੀਦਾ ਜਿਨ੍ਹੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ।
ਮਤੁ ਸਰਮਿੰਦਾ ਥੀਵਹੀ, ਸਾਂਈ ਦੇ ਦਰਬਾਰਿ ॥ ੫੯ ॥
ਫ਼ਰੀਦਾ ਸਾਹਿਬ ਦੀ ਕਰਿ ਚਾਕਰੀ, ਦਿਲ ਦੀ ਲਾਹਿ ਭਰਾਂਦਿ।
ਦਰਵੇਸਾਂ ਨੋ ਲੋੜੀਐ, ਰੁਖਾਂ ਦੀ ਜੀਰਾਂਦਿ ॥ ੬੦ ॥
ਫ਼ਰੀਦਾ ਕਾਲੇ ਮੈਡੇ ਕਪੜੇ, ਕਾਲਾ ਮੈਂਡਾ ਵੇਸੁ।
ਗੁਨਹੀ ਭਰਿਆ ਮੈਂ ਫਿਰਾ, ਲੋਕੁ ਕਹੈ ਦਰਵੇਸੁ ॥ ੬੧ ॥
ਤਤੀ ਤੋਇ ਨਾ ਪਲਵੈ, ਜੇ ਜਲਿ ਟੁਬੀ ਦੇਇ।
ਫ਼ਰੀਦਾ ਜੋ ਡੋਹਾਗਣਿ ਰਬ ਦੀ, ਝੂਰੇਦੀ ਝੂਰੇਇ ॥ ੬੨ ॥
ਜਾ ਕੁਆਰੀ ਤਾ ਚਾਉ, ਵੀਵਾਹੀ ਤਾਂ ਮਾਮਲੇ।
ਫ਼ਰੀਦਾ ਏਹੋ ਪਛੋਤਾਉ, ਵਤਿ ਕੁਆਰੀ ਨ ਥੀਐ ॥ ੬੩ ॥
ਕਲਰ ਕੇਰੀ ਛਪੜੀ, ਆਇ ਉਥਲੇ ਹੰਝ।
ਚਿੰਜੂ ਬੋੜਨਿ੍ ਨ ਪੀਵਹਿ, ਉਡਣ ਸੰਦੀ ਡੰਝ ॥ ੬੪ ॥
ਹੰਸੁ ਉਡਰਿ ਕੋਧ੍ਰੈ ਪਾਇਆ, ਲੋਕੁ ਵਿਡਾਰਣਿ ਜਾਇ।
ਗਹਿਲਾ ਲੋਕੁ ਨ ਜਾਣਦਾ, ਹੰਸੁ ਨ ਕੋਧ੍ਰਾ ਖਾਇ ॥ ੬੫ ॥
ਚਲਿ ਚਲਿ ਗਈਆਂ ਪੰਖੀਆ, ਜਿਨੀ ਵਸਾਏ ਤਲ।
ਫ਼ਰੀਦਾ ਸਰੁ ਭਰਿਆ ਭੀ ਚਲਸੀ, ਥਕੇ ਕਵਲ ਇਕਲ ॥ ੬੬ ॥
ਫ਼ਰੀਦਾ ਇਟ ਸਿਰਾਣੇ ਭੁਇ ਸਵਣੁ, ਕੀੜਾ ਲੜਿਓ ਮਾਸਿ।
ਕੇਤੜਿਆ ਜੁਗ ਵਾਪਰੇ, ਇਕਤੁ ਪਇਆ ਪਾਸਿ ॥ ੬੭ ॥

ਫ਼ਰੀਦਾ ਭੰਨੀ ਘੜੀ ਸਵੰਨਵੀ, ਟੁਟੀ ਨਾਗਰ ਲਜੁ।
ਅਜਰਾਈਲੁ ਫਰੇਸਤਾ, ਕੈ ਘਰਿ ਨਾਠੀ ਅਜੁ ॥ ੬੮ ॥
ਫ਼ਰੀਦਾ ਭੰਨੀ ਘੜੀ ਸਵੰਨਵੀ, ਟੁਟੀ ਨਾਗਰ ਲਜੁ।
ਜੋ ਸਜਣ ਭੁਇ ਭਾਰ ਥੇ, ਸੇ ਕਿਉ ਆਵਹਿ ਅਜੁ ॥ ੬੯ ॥
ਫ਼ਰੀਦਾ ਬੇ ਨਿਵਾਜਾ ਕੁਤਿਆ, ਏਹ ਨ ਭਲੀ ਰੀਤਿ।
ਕਬਹੀ ਚਲਿ ਨ ਆਇਆ, ਪੰਜੇ ਵਖਤ ਮਸੀਤਿ ॥ ੭੦ ॥
ਉਠੁ ਫ਼ਰੀਦਾ ਉਜੂ ਸਾਜਿ, ਸੁਬਹ ਨਿਵਾਜ ਗੁਜਾਰਿ।
ਜੋ ਸਿਰ ਸਾਈ ਨਾ ਨਿਵੈ, ਸੋ ਸਿਰ ਕਪਿ ਉਤਾਰਿ ॥ ੭੧ ॥
ਜੋ ਸਿਰ ਸਾਈ ਨਾ ਨਿਵੈ, ਸੋ ਸਿਰੁ ਕੀਜੈ ਕਾਇ।
ਕੁੰਨੇ ਹੇਠਿ ਜਲਾਈਐ, ਬਾਲਣ ਸੰਦੈ ਥਾਇ ॥ ੭੨ ॥
ਫ਼ਰੀਦਾ ਕਿਥੈ ਤੈਡੇ ਮਾਪਿਆ, ਜਿਨ੍ਹੀ ਤੂ ਜਣਿਓਹਿ।
ਤੈ ਪਾਸਹੁ ਓਇ ਲਦਿ ਗਏ, ਤੂੰ ਅਜੇ ਨ ਪਤੀਣੋਹਿ ॥ ੭੩ ॥
ਫ਼ਰੀਦਾ ਮਨ ਮੈਦਾਨ ਕਰਿ, ਟੋਏ ਟਿੱਬੇ ਲਾਹਿ।
ਅਗੈ ਮੂਲਿ ਨ ਆਵਸੀ, ਦੋਜਕ ਸੰਦੀ ਭਾਹਿ ॥ ੭੪ ॥
ਫ਼ਰੀਦਾ ਜਿ ਦਿਹਿ ਨਾਲਾ ਕਪਿਆ, ਜੇ ਗਲੁ ਕਪਹਿ ਚੁਖ।
ਪਵਨਿ ਨ ਇਤੀ ਮਾਮਲੇ, ਸਹਾਂ ਨਾ ਇਤੀ ਦੁਖ ॥ ੭੬ ॥
ਚਬਣ ਚਲਣ ਰਤੰਨ, ਸੇ ਸੁਣੀਅਰ ਬਹਿ ਗਏ।
ਹੇੜੇ ਮੁਤੀ ਧਾਹ, ਸੇ ਜਾਨੀ ਚਲਿ ਗਏ ॥ ੭੭ ॥
ਫ਼ਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨਿ ਨ ਹਢਾਇ।
ਦੇਹੀ ਰੋਗੁ ਨ ਲਗਈ, ਪਲੈ ਸਭੁ ਕਿਛੁ ਪਾਇ ॥ ੭੮ ॥
ਫ਼ਰੀਦਾ ਪੰਖ ਪਰਾਹੁਣੀ, ਦੁਨੀ ਸੁਹਾਵਾ ਬਾਗੁ।
ਨਉਬਤਿ ਵਜੀ ਸੁਬਹ ਸਿਉ, ਚਲਣ ਕਾ ਕਰਿ ਸਾਜੁ ॥ ੭੯ ॥
ਫ਼ਰੀਦਾ ਰਾਤਿ ਕਥੂਰੀ ਵੰਡੀਐ, ਸੁਤਿਆ ਮਿਲੈ ਨ ਭਾਉ।
ਜਿੰਨ੍ਹਾ ਨੈਣ ਨੀਂਦ੍ਰਾਵਲੇ, ਤਿੰਨ੍ਹਾ ਮਿਲਣੁ ਕੁਆਉ ॥ ੮੦ ॥
ਫ਼ਰੀਦਾ ਮੈ ਜਾਨਿਆ ਦੁਖ ਮੁਝ ਕੂ, ਦੁਖੁ ਸਬਾਇਐ ਜਗਿ।
ਉਚੇ ਚੜਿ ਕੈ ਦੇਖਿਆ, ਤਾਂ ਘਰਿ ਘਰਿ ਏਹਾ ਅਗਿ ॥ ੮੧ ॥
ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ।
ਜਿਧਰਿ ਰਬ ਰਜਾਇ, ਵਹਣੁ ਤਿਦਾਊ ਗੰਉ ਕਰੇ ॥ ੮੪ ॥
ਫ਼ਰੀਦਾ ਡੁਖਾ ਸੇਤੀ ਦਿਹੁ ਗਇਆ, ਸੂਲਾਂ ਸੇਤੀ ਰਾਤਿ।
ਖੜਾ ਪੁਕਾਰੇ ਪਾਤਣੀ, ਬੇੜਾ ਕਪਰ ਵਾਤਿ ॥ ੮੫ ॥
ਲੰਮੀ ਲੰਮੀ ਨਦੀ ਵਹੈ, ਕੰਧੀ ਕੇਰੈ ਹੇਤਿ।
ਬੇੜੇ ਨੋ ਕਪਰੁ ਕਿਆ ਕਰੇ, ਜੇ ਪਾਤਣ ਰਹੈ ਸੁਚੇਤਿ ॥ ੮੬ ॥

ਫ਼ਰੀਦਾ ਗਲੀ ਸੁ ਸਜਣ ਵੀਹ, ਇਕੁ ਢੂੰਢੇਦੀ ਨਾ ਲਹਾਂ।
ਧੁਖਾਂ ਜਿਉ ਮਾਂਲੀਹ, ਕਾਰਣਿ ਤਿੰਨ੍ਹਾ ਮਾ ਪਿਰੀ ॥ ੮੭ ॥
ਫ਼ਰੀਦਾ ਇਹੁ ਤਨੁ ਭਉਕਣਾ, ਨਿਤ ਨਿਤ ਦੁਖੀਐ ਕਉਣੁ।
ਕੰਨੀ ਬੁਜੇ ਦੇ ਰਹਾਂ ਕਿਤੀ ਵਗੇ ਪਉਣੁ ॥ ੮੮ ॥
ਫ਼ਰੀਦਾ ਰਬ ਖਜੂਰੀ ਪਕੀਆਂ, ਮਾਖਿਅ ਨਈ ਵਹੰਨਿ।
ਜੋ ਜੁ ਵੰਞੈ ਡੀਹੜਾ, ਸੋ ਉਮਰ ਹਥ ਪਵੰਨਿ੍ ॥ ੮੯ ॥
ਫ਼ਰੀਦਾ ਤਨੁ ਸੁਕਾ ਪਿੰਜਰੁ ਥੀਆ, ਤਲੀਆਂ ਖੂੰਡਹਿ ਕਾਗ।
ਅਜੈ ਸੁ ਰਬ ਨ ਬਾਹੁੜਿਓ, ਦੇਖੁ ਬੰਦੇ ਕੇ ਭਾਗ ॥ ੯੦ ॥
ਕਾਗਾ ਕਰੰਗ ਢਢੋਲਿਆ, ਸਗਲਾ ਖਾਇਆ ਮਾਸੁ।
ਏ ਦੁਇ ਨੈਨਾ ਮਤਿ ਛੁਹਉ, ਪਿਰ ਦੇਖਣ ਕੀ ਆਸ ॥ ੯੧ ॥
ਕਾਗਾ ਚੂੰਡਿ ਨ ਪਿੰਜਰਾ, ਬਸੈ ਤ ਉਡਰਿ ਜਾਹਿ।
ਜਿਤੁ ਪਿੰਜਰੈ ਮੇਰਾ ਸਹੁ ਵਸੈ, ਮਾਸੁ ਨ ਤਿਦੂ ਖਾਹਿ ॥ ੯੨ ॥
ਫ਼ਰੀਦਾ ਗੋਰ ਨਿਮਾਣੀ ਸਡੁ ਕਰੇ, ਨਿਘਰਿਆ ਘਰਿ ਆਉ।
ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ ॥ ੯੩ ॥
ਇਨ੍ਹੀ ਲੋਇਣੀ ਦੇਖਦਿਆ, ਕੇਤੀ ਚਲਿ ਗਈ।
ਫ਼ਰੀਦਾ ਲੋਕਾਂ ਆਪ ਆਪਣੀ, ਮੈਂ ਆਪਣੀ ਪਈ ॥ ੯੪ ॥
ਆਪੁ ਸਵਾਰਹਿ ਮੈ ਮਿਲਹਿ, ਮੈ ਮਿਲਿਆ ਸੁਖੁ ਹੋਇ।
ਫ਼ਰੀਦਾ ਜੇ ਤੂੰ ਮੇਰਾ ਹੋਇ ਰਹਹਿ, ਸਭੁ ਜਗੁ ਤੇਰਾ ਹੋਇ ॥ ੯੫ ॥
ਕੰਧੀ ਉਤੈ ਰੁਖੜਾ, ਕਿਚਰਕੁ ਬੰਨੈ ਧੀਰ।
ਫ਼ਰੀਦਾ ਕਚੈ ਭਾਂਡੇ ਰਖੀਐ, ਕਿਚਰੁ ਤਾਈ ਨੀਰੁ ॥ ੯੬ ॥
ਫ਼ਰੀਦਾ ਮਹਿਲ ਨਿਸਖਣ ਰਹਿ ਗਏ, ਵਾਸਾ ਆਇਆ ਤਲਿ।
ਗੋਰਾਂ ਸੇ ਨਿਮਾਣੀਆ, ਬਹਸਨਿ ਰੂਹਾਂ ਮਲਿ।
ਆਖੀਂ ਸੇਖਾ ਬੰਦਗੀ, ਚਲਣੁ ਅਜੁ ਕਿ ਕਲਿ ॥ ੯੭ ॥
ਫ਼ਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ।
ਅਗੇ ਦੋਜਕ ਤਪਿਆ ਸੁਣੀਐ, ਹੂਲ ਪਵੈ ਕਾਹਾਹਾ।
ਇਕਨਾ ਨੋ ਸਭ ਸੋਝੀ ਆਈ, ਇਕ ਫਿਰਦੇ ਵੇਪਰਵਾਹਾ।
ਅਮਲ ਜਿ ਕੀਤਿਆ ਦੁਨੀ ਵਿਚਿ, ਸੇ ਦਰਗਹ ਓਗਾਹਾ ॥ ੯੮ ॥
ਫ਼ਰੀਦਾ ਦਰੀਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ।
ਕੇਲ ਕਰੇਂਦੇ ਹੰਝ ਨੋ, ਅਚਿੰਤੇ ਬਾਜ ਪਏ।
ਬਾਜ ਪਏ ਤਿਸੁ ਰਬ ਦੇ, ਕੇਲਾਂ ਵਿਸਰੀਆਂ।
ਜੋ ਮਨਿ ਚਿਤਿ ਨ ਚੇਤੇ ਸਨਿ, ਸੋ ਗਾਲੀ ਰਬ ਕੀਆ ॥ ੯੯ ॥

ਸਾਢੇ ਤ੍ਰੈ ਮਣ ਦੇਹੁਰੀ, ਚਲੈ ਪਾਣੀ ਅੰਨਿ।
ਆਇਓ ਬੰਦਾ ਦੁਨੀ ਵਿਚਿ, ਵਤਿ ਆਸੂਣੀ ਬੰਨ੍ਹਿ।
ਮਲਕਲ ਮਉਤ ਜਾਂ ਆਵਸੀ, ਸਭ ਦਰਵਾਜੇ ਭੰਨਿ।
ਤਿਨਾ ਪਿਆਰਿਆ ਭਾਈਆਂ, ਅਗੈ ਦਿਤਾ ਬੰਨ੍ਹਿ।
ਵੇਖਹੁ ਬੰਦਾ ਚਲਿਆ, ਚਹੁ ਜਣਿਆ ਦੈ ਕੰਨ੍ਹਿ।
ਫ਼ਰੀਦਾ ਅਮਲ ਜਿ ਕੀਤੇ ਦੁਨੀ ਵਿਚਿ, ਦਰਗਹ ਆਏ ਕੰਮਿ ॥ ੧੦੦ ॥
ਫ਼ਰੀਦਾ ਹਉ ਬਲਿਹਾਰੀ ਤਿਨ੍ ਪੰਖੀਆ, ਜੰਗਲਿ ਜਿੰਨ੍ਾ ਵਾਸੁ।
ਕਕਰੁ ਚੁਗਨਿ ਥਲਿ ਵਸਨਿ, ਰਬ ਨ ਛੋਡਨਿ ਪਾਸੁ ॥ ੧੦੧ ॥
ਫ਼ਰੀਦਾ ਰੁਤਿ ਫਿਰੀ, ਵਣੁ ਕੰਬਿਆ, ਪਤ ਝੜੇ ਝੜਿ ਪਾਹਿ।
ਚਾਰੇ ਕੁੰਡਾ ਢੂੰਢੀਆਂ, ਰਹਣੁ ਕਿਥਾਊ ਨਾਹਿ ॥ ੧੦੨ ॥
ਫ਼ਰੀਦਾ ਪਾੜਿ ਪਟੋਲਾ ਧਜ ਕਰੀ, ਕਬੰਲੜੀ ਪਹਿਰੇਉ।
ਜਿਨੀ ਵੇਸੀ ਸਹੁ ਮਿਲੈ, ਸੇਈ ਵੇਸ ਕਰੇਉ ॥ ੧੦੩ ॥
ਫ਼ਰੀਦਾ ਤਿਨਾ ਮੁਖ ਡਰਾਵਣੇ, ਜਿਨਾ ਵਿਸਾਰਿਓਨੁ ਨਾਉ।
ਐਥੇ ਦੁਖ ਘਣੇਰਿਆ, ਅਗੈ ਠਉਰ ਨ ਠਾਉ ॥ ੧੦੬ ॥
ਫ਼ਰੀਦਾ ਪਿਛਲ ਰਾਤਿ ਨ ਜਾਗਿਓਹਿ, ਜੀਵ ਦੜੋ ਮੁਇਓਹਿ।
ਜੇ ਤੈ ਰਬੁ ਵਿਸਾਰਿਆ, ਤ ਰ੍ਬਿ ਨ ਵਿਸਰਿਓਹਿ ॥ ੧੦੭ ॥
ਪਹਿਲੇ ਪਹਿਰੈ ਫੁਲੜਾ, ਫਲੁ ਭੀ ਪਛਾ ਰਾਤਿ।
ਜੋ ਜਾਗੰਨ੍ ਲਹੰਨਿ ਸੇ, ਸਾਈ ਕੰਨੋ ਦਾਤਿ ॥ ੧੧੨ ॥
ਢੂਢੇਦੀਏ ਸੁਹਾਗ ਕੂ, ਤਉ ਤਨਿ ਕਾਈ ਕੋਰ।
ਜਿਨ੍ਾ ਨਾਉ ਸੁਹਾਗਣੀ, ਤਿਨਾ ਝਾਕ ਨ ਹੋਰ ॥ ੧੧੪ ॥
ਸਬਰ ਮੰਝਿ ਕਮਾਣ ਏ, ਸਬਰੁ ਕਾ ਨੀਹਣੋ।
ਸਬਰ ਸੰਦਾ ਬਾਣੁ, ਖਾਲਕੁ ਖ਼ਤਾ ਨ ਕਰੀ ॥ ੧੧੫ ॥
ਸਬਰ ਅੰਦਰਿ ਸਾਬਰੀ, ਤਨੁ ਏਵੈ ਜਾਲੇਨਿ।
ਹੋਨਿ ਨਜੀਕਿ ਖੁਦਾਇ ਦੇ, ਭੇਤੁ ਨ ਕਿਸੈ ਦੇਨਿ ॥ ੧੧੬ ॥
ਸਬਰੁ ਏਹੁ ਸੁਆਉ, ਜੇ ਤੂੰ ਬੰਦਾ ਦਿੜੁ ਕਰਹਿ।
ਵਧਿ ਥੀਵਹਿ ਦਰੀਆਉ, ਟੁਟਿ ਨ ਥੀਵਹੀ ਵਾਹੜਾ ॥ ੧੧੭ ॥
ਫ਼ਰੀਦਾ ਦਰਵੇਸੀ ਗਾਖੜੀ, ਚੋਪੜੀ ਪਰੀਤਿ ॥
ਇਕਨਿ ਕਿਨੈ ਚਾਲੀਐ, ਦਰਵੇਸਾਵੀ ਰੀਤਿ ॥ ੧੧੮ ॥
ਤਨੁ ਤਪੈ ਤਨੂਰ ਜਿਉ, ਬਾਲਣੁ ਹਡ ਬਲੰਨ੍ਹਿ।
ਪੈਰੀ ਥਕਾਂ ਸਿਰਿ ਜੁਲਾਂ, ਜੇ ਮੂੰ ਪਿਰੀ ਮਿਲੰਨ੍ਹਿ ॥ ੧੧੯ ॥
ਸਰਵਰ ਪੰਖੀ ਹੇਕੜੋ, ਫਾਹੀਵਾਲ ਪਚਾਸ।
ਇਹੁ ਤਨੁ ਲਹਰੀ ਗਡੁ ਥਿਆ, ਸਚੇ ਤੇਰੀ ਆਸ ॥ ੧੨੫ ॥

ਕਵਣੁ ਸੁ ਅਖਰੁ ਕਵਣੁ ਗੁਣੁ, ਕਵਣੁ ਸੁ ਮਣੀਆ ਮੰਤੁ।
ਕਵਣੁ ਸੁ ਵੇਸੋ ਹਉ ਕਰੀ, ਜਿਤੁ ਵਸਿ ਆਵੈ ਕੰਤੁ ॥ ੧੨੬ ॥
ਨਿਵਣੁ ਸੁ ਅਖਰੁ ਖਵਣੁ ਗੁਣੁ, ਜਿਹਬਾ ਮਣੀਆ ਮੰਤੁ।
ਏ ਤ੍ਰੈ ਭੈਣੇ ਵੇਸ ਕਰਿ, ਤਾਂ ਵਸਿ ਆਵੀ ਕੰਤੁ ॥ ੧੨੭ ॥
ਮਤਿ ਹੋਦੀ ਹੋਇ ਇਆਣਾ, ਤਾਣ ਹੋਦੇ ਹੋਇ ਨਿਤਾਣਾ।
ਅਣਹੋਦੇ ਆਪੁ ਵੰਡਾਏ, ਕੋ ਐਸਾ ਭਗਤ ਸਦਾਏ ॥ ੧੨੮ ॥
ਇਕੁ ਫਿਕਾ ਨਾ ਗਾਲਾਇ, ਸਭਨਾ ਮੈ ਸਚਾ ਧਣੀ।
ਹਿਆਉ ਨਾ ਕੈਹੀ ਠਾਹਿ, ਮਾਣਕ ਸਭ ਅਮੋਲਵੇ ॥ ੧੨੯ ॥
ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ।
ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀਦਾ ॥ ੧੩੦ ॥

ਸ. ਪਿਆਰਾ ਸਿੰਘ ਪਦਮ ਵੱਲੋਂ ਕੁਝ ਪੰਜਾਬੀ (ਲਹਿੰਦੀ) ਦੇ ਅਜਿਹੇ ਸਲੋਕ ਇਕੱਤ੍ਰ ਕੀਤੇ ਗਏ ਹਨ ਜੋ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਆਏ।[5] ਉਹ ਨਿਮਨ ਲਿਖਤ ਹਨ :

ਫ਼ਰੀਦਾ ਅਕੈ ਤ ਸਿਕਣ ਸਿਕੁ, ਅਕੈ ਤ ਪੁਛਿ ਸਿਕੰਦੀਆਂ।
ਤਿਨ੍ਹਾਂ ਪਿਛੈ ਨ ਲੁਕ, ਜੋ ਸਿਕਣ ਸਾਰ ਨਾ ਜਾਣਨੀ ॥ ੧ ॥
ਫ਼ਰੀਦਾ ਸਿਕਾ ਸਿਕਾ ਸਿਕੰਦੀਆ, ਸਿਕੀਂ ਡੀਹੇ ਰਾਤਿ।
ਮੈਂਡੀਆ ਸਿਕਾਂ ਸਭ ਪੁਜੰਨਿ, ਜਾ ਪਿਰੀਆ ਪਾਈ ਝਾਤਿ ॥ ੨ ॥
ਫ਼ਰੀਦਾ ਬਿਹਰਾ ਬਿਹਰਾ ਆਖੀਐ, ਬਿਰਹਾ ਤੂੰ ਸੁਲਤਾਨੁ।
ਜਿਸ ਤਨੁ ਬਿਰਹੁ ਨ ਉਪਜਹਿ, ਸੋ ਤਨ ਜਾਨੁ ਮਸਾਨੁ।
ਫ਼ਰੀਦਾ ਜਿਤੁ ਤਨੁ ਬਿਰਹਾ ਉਪਜੈ, ਤਿਤੁ ਤਨੁ ਕੈਸਾ ਮਾਸੁ।
ਉਤ ਤਨਿ ਇਹ ਭਿ ਬਹੁਤ ਹੈ, ਹਾਡ ਚਾਮ ਅਰੁ ਮਾਸ ॥ ੩ ॥
ਫ਼ਰੀਦਾ ਮੈਂ ਤਨ ਅਉਗਣ ਏਤੜੈ, ਜੇਤੇ ਧਰਤੀ ਕਖੁ।
ਤਉ ਜੇਹਾ ਮੈ ਨ ਲਹਾਂ, ਮੈਂ ਜੇਹੀਆਂ ਕਈ ਲੱਖ ॥ ੪ ॥
ਤਨ ਸਮੁੰਦ ਮਨਸਾ ਲਹਰੁ, ਅਰ ਤਾਰੂ ਤਰਹਿ ਅਨੇਕ ॥
ਤੇ ਬਿਰਹੀ ਕਿਉਂ ਜੀਵਤੇ, ਜਿ ਆਹਿ ਨ ਕਰਤੇ ਏਕ ॥ ੫ ॥
ਅਸਾਂ ਤੁਸਾਡੀ ਸੱਜਣੋ ਅਠਹੁ ਪਹਰ ਸੰਮਾਲਿ।
ਡੀਹੇਂ ਵਸਹੁ ਮਨੈ ਮਹਿੰ, ਰਾਤੀ ਸੁਨੈਨੈ ਨਾਲਿ ॥ ੬ ॥
ਪ੍ਰੀਤਮ ਤੁਮ ਮੱਤ ਜਾਨੀਅਹੁ, ਤੁਮ ਬਿਛਰਤ ਹਮ ਚੈਨ।
ਦਾਧੇ ਬਨ ਕੀ ਲਾਕਰੀ, ਸੁਲਗਤ ਹੈ ਦਿਨ ਰੈਨ ॥ ੭ ॥
ਵਿਛੋੜਾ ਬੁਰਿਆਰੁ ਜਿਤੁ ਵਿਛੁੜੇ ਤਨ ਦੁਬਲਾ।
ਸੇ ਮਾਹਣੁ ਹੈਸਿਆਰ ਵਿਛੜਿ ਮੇਲੇ ਜੋ ਥੀਅਨਿ ॥ ੮ ॥
ਜਾ ਮੂ ਲਗਾ ਨੇਹੁ, ਤਾ ਮੈਂ ਡੁਖ ਵਿਹਾਝਿਆ।
ਝੂਰਾਂ ਹਭੋ ਹੀ ਡੇਹੁ, ਕਾਰਨ ਸਚੇ ਮਾ ਪਿਰੀ ॥ ੯ ॥

ਫ਼ਰੀਦਾ ਏਹਿ ਜਿ ਜੰਗਲ ਰੁੱਖੜੇ, ਹਰੀਅਤ ਪੱਤ ਤਿਨਾਹ।
ਪੋਥਾ ਲਿਖਿਆ ਅਰਥ ਦਾ, ਏਕਸ ਏਕਸ ਮਾਹਿ ॥ ੧੦ ॥
ਫ਼ਰੀਦਾ ਅਕੈ ਤ ਲੋੜ ਮੁਕੱਦਮੀਂ ਅਕੇ ਤ ਅਲਹੁ ਲੋੜ।
ਦੂਹਿ ਬੇੜੀ ਨ ਲੱਤ ਧਰਿ, ਵੰਞਹਿ ਵੱਖਰ ਬੋੜਿ ॥ ੧੧ ॥
ਫ਼ਰੀਦਾ ਚੂੜੇਲੀ ਸਿਉਂ ਰਤਿਆ, ਦੂਨੀਆਂ ਕੂੜਾ ਭੇਤ।
ਏਨੀ ਅਖੀਂ ਦੇਖਦਿਆਂ, ਉਜੜਿ ਵੰਞਹਿ ਖੇਤ ॥ ੧੨ ॥
ਫ਼ਰੀਦਾ ਤਨ ਗਹਿਆ ਮਨ ਫਟਿਆ, ਤਾਗਤਿ ਰਹੀ ਨ ਕਾਇ।
ਉਠ ਪਿਰੀ ਤਬੀਬ ਥੀਉ ਕਾਰੀ ਦਾਰੂ ਲਾਇ ॥ ੧੩ ॥
ਕੰਤ ਨੇਹੁ ਤਨ ਗਾਰੁੜੀ ਨਾਗਾਂ ਹਾਥ ਮਨਾਇ।
ਵਿਸ ਕੰਦਲੀ ਮਸਦਹ ਨਗਰ, ਹੋਰੀਂ ਲਹੁ ਲਹਾਉ ॥ ੧੪ ॥
ਫ਼ਰੀਦਾ ਪੈਰੀਂ ਕੰਡੇ ਪੰਧੜਾ, ਸੇਤੀ ਸੁਜਾਣਾ।
ਭੱਠ ਹਿੰਡੋਲਹਿ ਦਾ ਪੀਂਘਣਾ, ਸੇਤੀ ਅਜਾਣਾ ॥ ੧੫. ॥
ਫ਼ਰੀਦਾ ਮੂ ਤਨਿ ਅਵਗਣ ਏਤੜੇ, ਚੰਮੀ ਅੰਦਰ ਵਾਰਿ।
ਹਿਕ ਨਿਰੀ ਖੁਆਰੀ ਥੀ ਰਹਹਿ, ਜਿ ਡਿਸਨਿ ਬਾਹਰਵਾਰ ॥ ੧੬ ॥
ਆਸਰਾ ਧਣੀ ਮੰਞਾਹਿ, ਕੋਈ ਨ ਲਾਹਹੁ ਕੱਢ ਤੂੰ।
ਵੇ ਇਉਂ ਕਾਜ ਹਥਾਹੁ, ਵਰਿਆਣੇ ਸੱਚਾ ਧਣੀ ॥ ੧੭ ॥
ਅਸਾਂ ਸਿ ਰਾਤੀਂ ਵਡੀਆਂ, ਡੂ ਡੂ ਗਾਂਢਣੀਅਹ।
ਤੁਮ ਇਕ ਜਾਲ ਨ ਸੰਘੀਆ, ਅਸਾਂ ਸਭੇ ਜਾਲਣੀਆਹ ॥ ੧੮ ॥
ਫ਼ਰੀਦਾ ਲਹਿਰੀਂ ਸਾਇਰ ਸੰਦੀਆ, ਭੀ ਸੋ ਹੋਸ ਤਰੰਨਿ।
ਕਿਆ ਤਰੇਨਿ ਬਗ ਬਪੁੜੇ, ਜਿ ਪਹਿਲੀ ਲਹਿਰ ਡੁਬੰਨਿ ॥ ੧੯ ॥
ਫ਼ਰੀਦਾ ਜੈ ਦਰ ਲਗੈ ਨੇਹੁ, ਸੋ ਦਰ ਨਾਹੀਂ ਛਡਣਾ।
ਆਹ ਪਵਹਿ ਭਾਵੇ ਮੋਹੁ, ਸਿਰ ਹੀ ਉਪਰਿ ਝੱਲਣਾ ॥ ੨੦ ॥
ਫ਼ਰੀਦਾ ਤਿੱਕਲ ਕਾਸਾ ਕਾਠ ਦਾ, ਵਾਸਾ ਵਿਚ ਵਣਾਂ।
ਬਾਰੀਂ ਅੰਦਰਿ ਜਾਲਣਾ, ਬਰਛੇਸ਼ਾਂ ਹਰਣਾਂ ॥ ੨੧ ॥
ਫ਼ਰੀਦਾ ਤਿੰਨੇ ਟੋਲ ਕਰੇਨਿ।
ਮਿਠਾ ਬੋਲਣੁ, ਨਿਵ ਚਲਣੁ, ਹਥਹੁ ਭਿ ਕਿਝੁ ਦੇਇਨਿ ॥ ੨੨ ॥
ਫ਼ਰੀਦਾ ਪੈਰੀਂ ਬੇੜਾ ਠੇਲ੍ਹ ਕੈ, ਕੰਢੀ ਖੜਾ ਨ ਰੋਉ।
ਵਤ ਨ ਆਵਣ ਥੀਸੀਆ, ਏਤਿ ਨ ਨੀਂਦੜੀ ਸਉ ॥ ੨੪ ॥
ਫ਼ਰੀਦਾ ਸੁਤਿਅਹੁ ਨੀਂਦ ਮੱਤ ਪਵੰਦੇ ਈਵ।
ਜਿਨਾਂ ਨੈਣ ਨੀਂਦ੍ਰਾਵਲੇ, ਧਣੀ ਮਿਲੰਦੇ ਕੀਵ ॥ ੨੫ ॥
ਫ਼ਰੀਦਾ ਰਾਤੀਂ ਚਾਰ ਪਹਰ, ਡੂ ਸੁੱਤਾ ਡੂ ਜਾਗੁ।
ਘਣਾ ਸੋਵਸੀ ਗੋਰ ਮਹਿ, ਲਹਸੀਆ ਏਹੁ ਵੈਰਾਗੁ ॥ ੨੬ ॥

ਫ਼ਰੀਦਾ ਕਿਆ ਲੜ ਚੜੇ ਲਟ, ਥੀਂ ਜਾਈ ਚੁੰਜ ਵੰਣੋ।
ਜੇ ਤੂ ਮਰਹਿ ਪਟ, ਤਾਂ ਕੇਹਾ ਤੇਰਾ ਸੋ ਪਿਰੀ ॥ ੨੭ ॥
ਫ਼ਰੀਦਾ ਰਾਤੀਂ ਸੋਵਹਿ ਖੱਟ, ਡੀਹੇ ਪਿਟਹਿ ਪੇਟ ਕੂੰ।
ਜਾ ਤਉ ਖਟਣ ਵੇਲ, ਤਡਾਹੀ ਤੈ ਸਉ ਰਹਿਆ ॥ ੨੮ ॥
ਫ਼ਰੀਦਾ ਜਾਗਣਾ ਈ ਤ ਜਾਗ, ਰਾਤੜੀ ਹਭ ਵਿਹਾਣੀਆ।
ਜੇ ਮੂ ਮੱਥੇ ਭਾਗ, ਪਿਰੀ ਵਿਸਾਰਨ ਣ ਕਰਨਿ ॥ ੨੯ ॥
ਫ਼ਰੀਦਾ ਹੇਜੀਆ ਖੜਸੀ ਜਬ ਅਤੈ ਕਸੀਸੀ ਸੁਵੰਨ ਜਿਉ।
ਕਿਆ ਰਵਸੀ ਤਥ ਜਉ ਰਹਿਹੀ ਕੂੜਾ ਥੀਆ ॥ ੩੦ ॥
ਫ਼ਰੀਦਾ ਸੋ ਦਰ ਸਚਾ ਸੇਵ, ਜਿਤ ਮੂ ਕਲੂਥਨੀ ਜਾਹਿ।
ਰਿਜਮਸਤਕ ਹਡ ਖਉ, ਅਮਲ ਨ ਵਿਕਣ ਖਾਹਿ ॥ ੩੧ ॥
ਫ਼ਰੀਦਾ ਪਿਰੀ ਵਿਸਾਰਨ ਬਿਆ ਰਵ੍ਨ ਕੁਬੁਧਿ ਚਵੇਨਿ।
ਕੰਚਨ ਰਾਸ ਵਿਸਾਰ ਕਰਿ, ਮੁਠੀ ਧੂੜਿ ਭਰੇਨੀ ॥ ੩੨ ॥
ਫ਼ਰੀਦਾ ਤੂ ਤੂ ਕਰੇਂਦੇ ਜੁ ਮੁਏ, ਮੁਏ ਭਿ ਤੂ ਤੂ ਕਰੰਨ।
ਜਿਨੀ ਤੂੰ ਤੂੰ ਨ ਕੀਆ, ਤਿਨੀ ਨ ਸਿਵਾਤੋ ਤਨਿ।
ਸਾਈਂ ਸੰਦੇ ਨਾਵਖੇ, ਦਾਇਮ ਪਿਰੀ ਚਵੰਨਿ।
ਰੱਬ ਨ ਭੰਨੇ ਪੋਰਿਆ, ਸੰਦੇ ਫ਼ਕੀਰੰਨ ॥ ੩੩ ॥
ਫ਼ਰੀਦਾ ਜਿਨੀ ਦਾ ਸਬਰ ਕਮਾਣ, ਅਤੇ ਕਿਜਰ ਕਾਮਾਵਨਿ ਕਾਨੀਆ।
ਓਨ੍ਹਾਂ ਸੰਦੇ ਬਾਣ, ਖਾਲਕ ਖਾਲੀ ਨਾਹਿ ਕਰੇ ॥ ੩੪ ॥
ਫ਼ਰੀਦਾ ਦਰਦ ਸਾਣੀਆ ਕਾਨੀਆਂ, ਰਬ ਨੇ ਘੜਿਐਨ।
ਲਗਣਿ ਤਿਨਾ ਮੁਨਾਫਕਾ, ਜੋ ਕਦਰੀਂ ਨ ਜਾਣੇਨਿ ॥ ੩੫ ॥
ਫਰੀਦਾ ਕਡੈਂ ਆਹੋ ਹੇਕੜਾ, ਅਤੈ ਹੁਣ ਥੀਉ ਪ੍ਰਗਟ।
ਏਵੀ ਪਾਵ ਮਸ਼ਾਹਰੇ, ਜਾ ਲਾਇ ਬੈਠਹੁ ਹਟ ॥ ੩੬ ॥
ਫ਼ਰੀਦਾ ਕਡੈਂ ਆਹਿ ਹਿਕੜਾ, ਅਤੈ ਹੁਣ ਭੀ ਥੀਸੀ ਹਿੱਕੁ।
ਓ ਪਈ ਟਿੰਨਾ ਨ ਕਰੇ, ਤੇਰੀ ਲਾਇਅਸੁ ਸਿੱਕ ॥ ੩੭ ॥
ਬੁੱਖਾ ਥੀਆ ਸੇਖ ਫ਼ਰੀਦ, ਕੰਬਣ ਲਗੇ ਟਾਲ੍ਹ।
ਟਿੰਡੜੀਆਂ ਜਲ ਲਾਣੀਆਂ, ਤੁਟਨਿ ਲਗੀ ਮਾਹਲ ॥ ੩੮ ॥
ਫ਼ਰੀਦਾ ਦਮਾਮਾ ਵਜਿਆ ਮੌਤ ਦਾ, ਚੜਿਆ ਮਲਕੁਲ ਮਉਤ।
ਘਿੰਨਣ ਵਾਹੇ ਜਿੰਦੜੀ, ਢਾਹਣ ਵਾਹੇ ਕੋਟ।
ਕੋਟ ਢਠਾ, ਗੜ੍ਹ ਲੁਟਿਆ, ਡੇਰੇ ਪਈ ਕਹਾਹੂ।
ਜੀਵੰਦਿਆ ਦੇ ਹੋਰ ਰਾਹੁ, ਮੁਇਆਂ ਦੇ ਏਹੀ ਰਾਹੂ ॥ ੩੯ ॥
ਅਜ ਕਿ ਕੱਲ ਕਿ ਚਹੁੰ ਦਿਹੀਂ ਮਲਕ ਅਸਾਡੀ ਹੇਰ।
ਕੈ ਜਿਤਾ ਕੈ ਹਾਰਿਓਹੁ, ਸਉਦਾ ਏਹੀ ਵੇਰ ॥ ੪੦ ॥

ਫ਼ਰੀਦਾ ਕਰਨ ਹਕੂਮਤਿ ਦੁਨੀ ਦੀ, ਹਾਕਮ ਨਾਉ ਧਰੰਨਿ।
ਅਗੇ ਧਉਲ ਪਿਆਦਿਆਂ, ਪਿਛੇ ਕੋਤ ਚਲੰਨਿ।
ਚੜ੍ਹ ਚਲਨਿ ਸੁਖਵਾਸਨੀ, ਉਪਰਿ ਚਉਰ ਝੁਲੰਨਿ।
ਸੇਜ ਵਿਛਾਵਣ ਪਾਹਰੂ, ਜਿੱਥੇ ਜਾਇ ਸਵੰਨਿ।
ਤਿਨਾ ਜਨਾਂ ਦੀਆਂ ਢੇਰੀਆਂ, ਦੂਰਹੁੰ ਪਈਆਂ ਦਿਸੰਨਿ ॥ ੪੧ ॥
ਫ਼ਰੀਦਾ ਇਹ ਮਹਜਦੀ ਬੂਥੀਆਂ, ਰਖੀਆਂ ਰੱਬ ਸਵਾਰ।
ਜਾਂ ਜਾਂ ਏਸ ਜਹਾਨ ਮਹਿ, ਤਾਂ ਤਾਂ ਦੇਖਹਿ ਜਾਰ ॥ ੪੨ ॥
ਫ਼ਰੀਦਾ ਸੇ ਦਾੜ੍ਹੀਆਂ ਕੂੜਾਵੀਆਂ, ਜੋ ਸ਼ੈਤਾਨ ਭੁਚੰਨਿ।
ਅਹਿਰਣ ਤਲੇ ਵਦਾਣ ਜਿਉਂ, ਦੋਜ਼ਕ ਖਾੜਿ ਧਰੀਅੰਨਿ ॥ ੪੩ ॥
ਫ਼ਰੀਦਾ ਦਾੜ੍ਹੀਆਂ ਲਖ ਵਤੰਨਿ, ਹਭਿ ਨ ਹਿਕੋ ਜੇਹੀਆਂ।
ਇਕ ਦਰਿ ਲਖ ਲਹੰਨਿ, ਹਿਕ ਕਖਹੁੰ ਕੰਨਉ ਹਉਲੀਆਂ ॥ ੪੪ ॥
ਫ਼ਰੀਦਾ ਉਚਾ ਨ ਕਰ ਸੱਦੁ, ਰੱਬ ਦਿਲਾਂ ਦੀਆਂ ਜਾਣਦਾ।
ਜੇ ਤੁਧ ਵਿਚ ਕਲੱਬ, ਸੋ ਮੰਝਾਹੁ ਦੂਰ ਕਰਿ ॥ ੪੫ ॥
ਫਰੀਦਾ ਦੁਨੀ ਦੇ ਲਾਲਚ ਲਗਿਆਂ, ਮਿਹਨਤ ਭੁੱਲ ਗਈ।
ਜਾਂ ਸਿਰਿ ਆਈ ਅਪਣੇ, ਤਾਂ ਸਭੋ ਵਿਸਰਿ ਗਈ ॥ ੪੬ ॥
ਫ਼ਰੀਦਾ ਇਕ ਵਿਹਾਜੇਂ ਲੂਣ, ਬਿਆ ਕਸਤੂਰੀ ਝੂੰਗ ਚਵਹਿ।
ਬਾਹਰਿ ਲਾਇ ਸਬੂਣ, ਅੰਦਰਿ ਹੱਛਾ ਨ ਥੀਵਹਿ ॥ ੪੭ ॥
ਫ਼ਰੀਦਾ ਜੰਗਲ ਢੂੰਡੇ ਸੰਘਣਾ, ਲੰਮੇ ਲੁੜਿਆ ਨ ਵਤਿ।
ਤਨ ਹੁਜਰਾ ਦਰਗਾਹਿ ਦਾ, ਤਿਸ ਵਿਚਿ ਝਾਤੀ ਘੱਤਿ ॥ ੪੮ ॥
ਫ਼ਰੀਦਾ ਹਾਥੀ ਸੋਨ ਅੰਬਾਰੀਆਂ, ਪੀੜੇ ਕਟਕ ਹਜ਼ਾਰ।
ਜਾਂ ਸਿਰਿ ਆਵੀ ਆਪਣੇ, ਤਾਂ ਕੋ ਮੀਤ ਨ ਯਾਰ ॥ ੪੯ ॥
ਫ਼ਰੀਦਾ ਜੇ ਤੂੰ ਵੰਞੇ ਹਜੁ, ਹੱਜ ਹਭੋ ਹੀ ਜੀਆ ਮੈ।
ਲਾਹ ਦਿਲੇ ਦੀ ਲੱਜ, ਸੱਚਾ ਹਾਜੀ ਤਾਂ ਥੀਵਹਿੰ ॥ ੫੦ ॥
ਫ਼ਰੀਦਾ ਮੰਝਿ ਮੱਕਾ ਮੰਝਿ ਮਾੜੀਆਂ, ਮੰਝਹਿ ਹੀ ਮਿਹਰਾਬ।
ਮੰਝੇ ਹੀ ਕਾਬਾ ਥੀਆ, ਕੈਂਦੇ ਕਰੀ ਨਿਵਾਜ ॥ ੫੧ ॥
ਫ਼ਰੀਦਾ 'ਮੈਂ' ਨੂੰ ਮੁੰਜ ਕਰਿ, ਨਿੱਕੀ ਕਰਿ ਕਰਿ ਕੁੱਟਿ।
ਭਰੈ ਖਜ਼ਾਨੇ ਰੱਬ ਦੇ, ਜੋ ਭਾਵਹਿ ਸੋ ਲੁਟਿ ॥ ੫੨ ॥
ਕੂਕ ਫ਼ਰੀਦਾ ਕੂਕ ਤੂ, ਜਿਉਂ ਰਾਖਾ ਜੁਆਰ।
ਜਬ ਲਗ ਟਾਂਡਾ ਨ ਗਿਰੇ, ਕਬ ਲਗਿ ਕੂਕ ਪੁਕਾਰ ॥ ੫੩ ॥
ਫ਼ਰੀਦਾ ਜੇ ਤੂ ਦਿਲ ਦਰਵੇਸ਼, ਰੱਖ ਅਕੀਦਾ ਸਾਮ੍ਹਣਾ।
ਦਰਹੀਂ ਸੇਤੀ ਦੇਖ, ਮੱਥਾ ਮੋੜ ਨ ਕੰਡ ਦੇ ॥ ੫੪ ॥

ਫ਼ਰੀਦਾ ਦਰਦ ਨ ਵੰਞਮਿ ਦਾਰੂਏਂ ਜਿ ਲੱਖ ਤਬੀਬ ਲਗੰਨਿ।
ਚੰਗੀ ਭਲੀ ਥੀ ਬਹਾਂ, ਜੇ ਮੂੰ ਪਿਰੀ ਮਿਲੰਨਿ ॥ ੫੫ ॥
ਜੇ ਜੇ ਜੀਵੇਂ ਦੂਨੀ ਤੇ, ਖ਼ੁਰੀਏ ਕਹੀਂ ਨ ਲਾਇ।
ਇਕਹੁ ਖਫਣੁ ਰੱਖ ਕੇ, ਹੋਰ ਸਭਹੁ ਦੇਹਿ ਲੁਟਾਇ ॥ ੫੬ ॥
ਫ਼ਰੀਦਾ ਜਾਂ ਜਾਂ ਜੀਵੇ ਦੂਨੀ ਤੇ, ਤਾਂ ਤਾਂ ਫਿਰ ਅਲਖ।
ਦਰਗਾਹਿ ਸੱਚਾ ਤਾਂ ਥੀਵੈਂ, ਜਾਂ ਖਫਣੁ ਮੂਲ ਨ ਰੱਖ ॥ ੫੭ ॥
ਫ਼ਰੀਦਾ ਮਾਉ ਮਹਿੰਡੀ ਕਮਲੀ, ਜਿਨ ਜੀਵਣ ਰਖਿਓ ਨਾਉਂ।
ਜਾਂ ਦਿਨ ਪੁੰਨੇ ਮਉਤ ਦੇ, ਨ ਜੀਵਨ ਨ ਨਾਉ ॥ ੫੮ ॥
ਫ਼ਰੀਦਾ ਦਿਲ ਅੰਦਰਿ ਦਰੀਆਉ, ਕੰਢੀ ਲਗਾ ਕੀ ਫਿਰੈ।
ਟੁੱਭੀ ਮਾਰ ਮੰਝਾਹਿ, ਮੰਝਹੁ ਹੀ ਮਾਣਕ ਲਹਹਿੰ ॥ ੫੯ ॥
ਟੁੱਭੀ ਮਾਰਨਿ ਗਾਖੜੀ, ਸੱਧਰਾਂ ਲੱਖ ਕਰੇਨਿ।
ਜਿਨ੍ਹਾਂ ਦਾ ਮਨ ਧ੍ਰਾਪਿਆ, ਸੇ ਮਾਣਕ ਲਭੈਨਿ ॥ ੬੦ ॥
ਫ਼ਰੀਦਾ ਮਾਣਕ ਮੋਲ ਅਥਾਹੁ, ਕਦਰ ਕੀ ਜਾਣਹਿ ਸੀਮਗਰ।
ਇਕੇ ਤ ਗੂੜ੍ਹਾ ਸਾਹ, ਇਕੈ ਤ ਜਾਣਹਿ ਜਉਹਰੀ ॥ ੬੧ ॥
ਫ਼ਰੀਦਾ ਇਕਨਾ ਮਤਿ ਖ਼ੁਦਾਇ ਦੀ, ਇਕਨਾ ਮੰਗ ਲਈ।
ਇਕ ਦਿਤੀ ਮੂਲ ਨ ਘਿੰਨਦੇ, (ਜਿਉਂ) ਪੱਥਰ ਬੂੰਦ ਪਈ ॥ ੬੨ ॥
ਫ਼ਰੀਦਾ ਐਸਾ ਹੋਇ ਰਹੁ, ਜੈਸਾ ਕੱਖੁ ਮਸੀਤਿ।
ਪੈਰਾਂ ਤਲੈ ਲਤਾੜੀਐ, ਕਦੇ ਨ ਛੋਡਹਿ ਪ੍ਰੀਤਿ ॥ ੬੪ ॥
ਫ਼ਰੀਦਾ ਪਾਉਂ ਪਸਾਰ ਕੈ, ਅੱਠੇ ਪਹਰ ਹੀ ਸਾਉਂ।
ਲੇਖਾ ਕੋਈ ਨ ਪੁਛਈ, ਜੇ ਵਿਚਹੁ ਜਾਵੀ ਹਉਂ ॥ ੬੫ ॥
ਫ਼ਰੀਦਾ ਕੂਕੇਂਦੜਾ ਤ ਕੂਕ, ਕਦੇ ਤੇ ਰੱਬ ਸੁਣੇਸੀਆ।
ਨਿਕਲ ਵੈਸੀ ਫੂਕ, ਤਾਂ ਫਿਰਿ ਕੂਕ ਨ ਹੋਸੀਆ ॥ ੬੬ ॥
ਫ਼ਰੀਦਾ ਖੇਤੀ ਉਜੜੀ, ਗਿਰਵੀ ਪੈ ਰਿਹਾ ਮਾਲ।
ਸਾਹਿਬ ਲੇਖਾ ਮੰਗਸੀ, ਬੰਦੇ ਕਉਣੁ ਹਵਾਲੁ ॥ ੬੭ ॥
ਫ਼ਰੀਦਾ ਖੇਤੀ ਉਜੜੀ, ਸਚੈ ਸਿਉ ਲਿਵ ਲਾਇ।
ਜੇ ਅਧ ਖਾਧੀ ਉਬਰਹਿ ਤਾਂ ਫਲ ਬਹੁਤੇਰਾ ਖਾਇ ॥ ੬੮ ॥
ਫ਼ਰੀਦਾ ਦਰ ਭੀੜਾ, ਘਰ ਸੰਕੜਾ, ਗੋਰ ਨਿਵਾਹੂ ਨਿਤ।
ਦੇਖਿ ਫ਼ਰੀਦਾ ਜਿ ਥੀਆ, ਸੋ ਕਲ ਚਲੇ ਮਿਤ ॥ ੬੯ ॥
ਫ਼ਰੀਦਾ ਦੇਹਿ ਜਰ ਜਰ ਭਈ, ਨੈਣੀਂ ਵਹੈ ਸਰੇਸ।
ਸੈ ਕੋਹਾਂ ਮੰਜਾ ਭਇਆ, ਅੰਙਣ ਥੀਆ ਬਿਦੇਸ ॥ ੭੦ ॥
ਫ਼ਰੀਦਾ ਚਲੇ ਪਰਦੇਸ ਕਉ, ਕੁਤਬ ਜੂ ਕੇ ਭਾਉ।
ਸਾਂਪਾਂ, ਜੋਧਾਂ, ਨਾਹਰਾਂ ਤੀਨੋ ਦਾਂਤ ਬੰਧਾਉ ॥ ੭੧ ॥
ਫ਼ਰੀਦਾ ਜਾਗਣਾ ਈ ਤ ਜਾਗ, ਹੋਈਆ ਈ ਪ੍ਰਭਾਤਿ।
ਇਸ ਜਾਗਣੁ ਨੇ ਪਛਤਾਹਿਗਾ ਘਣਾ ਸਵਹਿੰਗਾ ਰਾਤਿ ॥ ੭੨ ॥

ਵਾਰਤਕ ਰੂਪ ਵਿਚ ਬਾਬਾ ਫ਼ਰੀਦ ਦੇ ਵਚਨ ਭੀ ਕਾਵਿ ਵਾਂਗ ਵੱਖ ਵੱਖ ਪੁਸਤਕਾਂ ਚ ਉਪਲਬਧ ਹਨ। ਪ੍ਰੋ. ਪ੍ਰੀਤਮ ਸਿੰਘ ਨੇ ਹੇਠ ਲਿਖੇ ਵਚਨ ਦ੍ਰਿਸ਼ਟਾਂਤ ਮਾਤਰ ਦਿੱਤੇ ਹਨ :[6]

1. ਸੱਤ ਸੌ ਬਜ਼ੁਰਗਾਂ ਨੂੰ ਚਾਰ ਸਵਾਲ ਪੁੱਛੇ ਗਏ, ਸਭ ਦੇ ਜਵਾਬ ਇਕੋ ਸਨ :
   ਪਹਿਲਾ : ਸਭ ਤੋਂ ਵੱਧ ਅਕਲਮੰਦ ਕੌਣ ਹੈ?
   ਉੱਤਰ : ਤਿਆਗੀ।
   ਦੂਜਾ : ਸਭ ਤੋਂ ਵੱਡਾ ਕੌਣ ਹੈ?
   ਉੱਤਰ : ਜੋ ਬਦਲਦਾ ਨਹੀਂ।
   ਤੀਜਾ : ਸਭ ਤੋਂ ਵੱਡਾ ਸੇਠ ਕੌਣ ਹੈ?
   ਉੱਤਰ : ਸੰਤੋਖੀ।
   ਤੇ ਚੌਥਾ ਪ੍ਰਸ਼ਨ ਸੀ : ਸਭ ਤੋਂ ਵੱਡਾ ਮੁਥਾਜ ਕੌਣ ਹੈ?
   ਉੱਤਰ : ਸੰਤੋਖ ਦਾ ਤਿਆਗੀ।
2. ਜੇ ਹੈ ਤਾਂ ਗ਼ਮ, ਜੇ ਹੈ ਨਹੀਂ ਤਾਂ ਗਮ ਕਾਹਦਾ?
3. ਇਮਾਮ ਸਿਫਾਈ ਕਿਹਾ ਕਰਦੇ ਸਨ ਕਿ ਪੂਰੇ ਦਸ ਸਾਲ ਸੂਫ਼ੀਆਂ ਦੀ ਸ਼ਾਗਿਰਦੀ ਕਰਨ ਪਿੱਛੋਂ ਹੀ ਮੈਨੂੰ ਸਮੇਂ ਦੀ ਕਦਰ ਕਰਨ ਦੀ ਸੋਝੀ ਆਈ।
4. ਆਪਣੇ ਕੰਮ ਵਿਚ ਜੁੜੇ ਰਹੋ, ਢਹਿੰਦੀ ਕਲਾ ਵਾਲੇ ਲੋਕਾਂ ਦੀਆਂ ਗੱਲਾਂ ਸੁਣਨ ਵਾਲੇ ਵਿਹਲੜ ਨਾ ਬਣੋ।
5. ਸੂਫ਼ੀ ਉਹ ਹੈ ਜਿਸ ਤੋਂ ਸਭ ਨੂੰ ਨਿਰਮਲਤਾ ਪ੍ਰਾਪਤ ਹੋਵੇ, ਨਾ ਕਿ ਮਲ ਜਾਂ ਕਾਲਖ।
6. ਜੇ ਮਹਾਂ ਪੁਰਖ ਬਣ ਦੀ ਇੱਛਾ ਹੈ ਤਾਂ ਬਾਦਸ਼ਾਹਾਂ ਵੱਲ ਨਾ ਝਾਕੋ।
7. ਨਵਾਂ ਨਕੋਰ ਕਪੜਾ ਪਹਿਨਣਾ ਖੱਫਣ ਪਹਿਨਣ ਦੇ ਤੁੱਲ ਹੈ।
8. ਆਲਿਮ (ਵਿਦਵਾਨ) ਸਭ ਤੋਂ ਉਚੇ ਹਨ, ਪਰ ਫ਼ਕੀਰ ਲੋਕ ਉਚਿਆਂ ਤੋਂ ਵੀ ਉਚੇ।
9. ਧੰਨ ਹੈ ਉਹ ਮਨੁੱਖ ਜਿਸ ਦੀ ਆਪਣੀ ਕਾਣ, ਹੋਰਨਾਂ ਦੀਆਂ ਕਾਣਾਂ ਨੂੰ ਨੰਗਿਆਂ ਕਰਨ ਤੋਂ ਵਰਜਦੀ ਹੈ।
10. ਤਨ ਦੀ ਮੰਗ ਪੂਰੀ ਨਾ ਕਰੋ ਕਿਉਂ ਜੋ ਉਸ ਦਾ ਵਾਤ ਬੜਾ ਚੌੜਾ ਹੈ।
11. ਮੌਤ ਨੂੰ ਕਿਸੇ ਵੇਲੇ ਤੇ ਕਿਸੇ ਥਾਂ ਨਾ ਭੁੱਲੋ।
12. ਅੰਦਰ ਨੂੰ ਬਾਹਰ ਨਾਲੋਂ ਸੁਥਰਾ ਤੇ ਵਧੀਆ ਰੱਖੋ।
13. ਜਿਸ ਚੀਜ਼ ਦੇ ਭੈੜ ਉੱਤੇ ਦਿਲ ਹੁੰਗਾਰਾ ਭਰੇ, ਉਸ ਦਾ ਖਿਆਲ ਛੇਤੀ ਛੱਡ ਦਿਓ।
14. ਨਿਆਂ ਵਿਚ ਹੀ ਤੇਜ-ਪ੍ਰਤਾਪ ਹੈ।
15. ਜੋ ਤੁਹਾਥੋਂ ਡਰਦਾ ਹੈ, ਉਸ ਤੋਂ ਭੈ ਖਾਓ।
16. ਪ੍ਰਾਹੁਣਿਆਂ ਨਾਲ ਓਪਰਾਪਨ ਨਾ ਵਰਤੋ।
17. ਜੇ ਤੂੰ ਨੀਚ ਤੇ ਬਦਨਾਮ ਨਹੀਂ ਅਖਵਾਉਣਾ ਚਾਹੁੰਦਾ ਤਾਂ ਲੜਾਈ ਕਿਸੇ ਨਾਲ ਨਾ ਕਰ।

18. ਜੇ ਸਾਰੀ ਦੁਨੀਆਂ ਦਾ ਵੈਰ ਸਹੇੜਨਾ ਚਾਹੁੰਦੇ ਹੋ ਤਾਂ ਹੰਕਾਰੀ ਬਣੋ।
19. ਧਰਮ ਦੀ ਰਾਖੀ ਵਿੱਦਿਆ ਨਾਲ ਕਰੋ।
20. ਜੇ ਆਦਰ-ਮਾਣ ਦੀ ਇੱਛਾ ਹੈ ਤਾਂ ਗ਼ਰੀਬ ਗੁਰਬੇ ਦੇ ਵਿਚਾਲੇ ਬੈਠੋ।
21. ਜੇ ਸੁਖ ਸ਼ਾਂਤੀ ਚਾਹੁੰਦੇ ਹੋ ਤਾਂ ਈਰਖਾ ਛੱਡ ਦਿਓ।

ਆਪ ਦੀ ਇਕ ਅਰਬੀ ਰੁਬਾਈ ਦਾ ਅਨੁਵਾਦ :

"ਜੇ ਕੇਵਲ ਇੱਛਾ ਕਰਨ ਨਾਲ ਵਿੱਦਿਆ-ਪ੍ਰਾਪਤ ਹੋ ਜਾਂਦੀ ਤਾਂ ਦੁਨੀਆਂ ਵਿਚ ਕੋਈ ਮੂੜ੍ਹ ਨਹੀਂ ਸੀ ਰਹਿ ਸਕਦਾ।
ਆਲਸ ਤੇ ਅਲਗਰਜ਼ੀ ਛੱਡ ਸੁੱਟੋ।
ਕਿਉਂ ਜੋ ਆਲਸੀਆਂ ਤੇ ਅਲਗਰਜ਼ਾਂ ਨੂੰ ਹੀ ਪਰਲੋਕ ਦੀ ਨਮੋਸ਼ੀ ਝੱਲਣੀ ਪਵੇਗੀ।"[7]

ਸ. ਪਿਆਰਾ ਸਿੰਘ ਨੇ ਹੇਠ ਲਿਖੇ ਵਚਨ ਹੋਰ ਦਿੱਤੇ ਹਨ :

1. ਲੋਕਾਂ ਦੀਆਂ ਸਰਦ ਯਖ ਗੱਲਾਂ ਸੁਣ ਕੇ ਆਪਣੇ ਯਤਨਾਂ ਦੀ ਅੱਗ ਨੂੰ ਠੰਢਾ ਨਾ ਕਰ।
2. ਨਿਰਾਸ਼ਾ ਦੀ ਘੜੀ ਮਰਦਾਂ ਲਈ ਮਿਅਰਾਜ (ਆਤਮਿਕ ਉੱਨਤੀ) ਦੀ ਰਾਤ ਹੈ।
3. ਅਣਖਹੀਨ ਜੀਵਨ ਤੇਰੀ ਕਮਜ਼ੋਰੀ ਦੀ ਨਿਸ਼ਾਨੀ ਹੈ।
4. ਜੇਹੋ ਜੇਹਾ ਹੈਂ, ਉਹੋ ਜੇਹਾ ਹੀ ਲੋਕਾਂ ਨੂੰ ਵਿਖਾ, ਨਹੀਂ ਤਾਂ ਇਕ ਦਿਨ ਕਲੱਈ ਆਪਣੇ ਆਪ ਖੁਲ੍ਹ ਜਾਏਗੀ।
5. ਹਰ ਕਿਸੇ ਦੀ ਰੋਟੀ ਨਾ ਖਾ, ਸਗੋਂ ਹਰੇਕ ਨੂੰ ਆਪਣੀ ਰੋਟੀ ਖੁਆ।
6. ਗੁਨਾਹ ਤੇ ਮਾਣ ਨਾ ਕਰ।
7. ਸਰੀਰ ਦੀ ਸਜਾਵਟ ਪਿੱਛੇ ਨ ਪਉ।
8. ਆਪਣੇ ਵੈਰੀਆਂ ਨੂੰ ਵੀ ਪ੍ਰਸੰਨ ਰਖ।
9. ਅਜਿਹਾ ਉਪਰਾਲਾ ਕਰ ਕਿ ਮਰਨ ਤੋਂ ਪਹਿਲਾਂ ਜ਼ਿੰਦਾ ਹੋ ਜਾਏਂ।
10. ਜਿਹੜਾ ਚਿੜੀਆਂ ਨੂੰ ਚੋਗਾ ਪਾਂਦਾ ਹੈ, ਉਹ ਆਪਣੇ ਦਾਮ ਵਿਚ ਇਕ ਦਿਨ ਹੁਮਾ ਨੂੰ ਵੀ ਫਸਿਆ ਦੇਖ ਲੈਂਦਾ ਹੈ। (ਅਰਥਾਤ ਛੋਟੇ ਛੋਟੇ ਕੰਮਾਂ ਤੋਂ ਵੱਡੇ-ਵੱਡੇ ਕੰਮਾਂ ਦੇ ਕੀਤੇ ਜਾਣ ਦੀ ਸੰਭਾਵਨਾ ਪੈਦਾ ਹੁੰਦੀ ਹੈ)
11. ਆਪਣੇ ਸਹਿ-ਧਰਮੀ ਸੂਫ਼ੀਆਂ ਲਈ ਉਨ੍ਹਾਂ ਦਾ ਫ਼ੁਰਮਾਨ ਹੈ :
    (ੳ) ਸੂਫ਼ੀ ਉਹ ਹੈ ਜਿਸ ਤੋਂ ਹਰੇਕ ਚੀਜ਼ ਸਿਫ਼ਾ (ਪਾਕੀਜ਼ਗੀ, ਪਵਿੱਤਰਤਾ) ਹਾਸਲ ਕਰ ਲਵੇ।
    (ਅ) ਦਰਵੇਸ਼ੀ ਪਰਦਾ-ਪੋਸ਼ੀ ਹੈ।....ਇਸ ਲਈ ਦਰਵੇਸ਼ ਨੂੰ ਚਾਹੀਦਾ ਹੈ ਕਿ ਆਪਣੀਆਂ ਅੱਖਾਂ ਮੁੰਦ ਲਵੇ....ਕੰਨ ਬੋਲੇ ਕਰ ਲਵੇ.....ਜ਼ਬਾਨ ਗੁੰਗੀ ਬਣਾ ਲਵੇ.....ਤੇ ਪੈਰ ਤੋੜ ਬਹੇ, ਤਾਂ ਜੋ ਗ਼ਲਤ ਥਾਂ 'ਤੇ ਜਾਣ ਦਾ ਮੌਕਾ ਨਾ ਮਿਲੇ।
    (ੲ) ਫ਼ਕੀਰ ਨੂੰ ਚਾਹੀਦਾ ਹੈ ਕਿ ਉਹ ਸੰਸਾਰ ਅਤੇ ਇਸ ਦੀਆਂ ਵਸਤਾਂ ਏਥੋਂ ਤਕ ਕਿ ਆਪਣੀ ਜ਼ਾਤ ਤੋਂ ਵੀ ਬੇਗਾਨਾ ਹੋ ਜਾਵੇ।
    (ਸ) ਜਿਹੜਾ ਕੋਈ ਖ਼ੁਦਾਈ ਚਾਹ ਵਿਚ ਕੰਮ ਕਰਦਾ ਹੈ, ਖ਼ੁਦਾ ਉਸ ਦਾ ਵੀ ਕੰਮ ਬਣਾ ਦਿੰਦਾ ਹੈ।

ਇਹ ਵਚਨ ਕੇਵਲ ਵੰਨਗੀ ਮਾਤਰ ਹਨ। ਇਸ ਤਰ੍ਹਾਂ ਦੇ ਹੋਰ ਅਨੇਕਾਂ ਕਥਨ ਕਈ ਪੁਸਤਕਾਂ ਵਿਚ ਮਿਲਦੇ ਹਨ।

ਬਾਬਾ ਫ਼ਰੀਦ ਦੇ ਫਾਰਸੀ ਵਿਚ ਆਏ ਵਚਨ, ਪੰਜਾਬੀ ਦੇ ਸ਼ਬਦਾਂ ਤੇ ਸਲੋਕਾਂ ਦੀ ਤਰ੍ਹਾਂ ਇਕੋ ਥਾਂ ਇਕੱਤਰਤ ਨਹੀਂ ਸਗੋਂ ਵਿਕੋਲਿਤਰੇ ਲਭਦੇ ਹਨ।[8] ਪ੍ਰੋ. ਨਿਜ਼ਾਮੀ ਅਤੇ ਹੋਰ ਕੁਝ ਆਧੁਨਿਕ ਵਿਦਵਾਨਾਂ ਨੇ ਉਨ੍ਹਾਂ ਵਿਚੋਂ ਕੁਝ ਮੂਲ ਰੂਪ ਵਿਚ, ਜਾਂ ਅਨੁਵਾਦ ਕਰਕੇ ਅਤੇ ਜਾਂ ਫਿਰ ਮੂਲ ਤੇ ਅਨੁਵਾਦ ਦੋਵੇਂ ਦਿੱਤੇ ਹਨ। ਉਨ੍ਹਾਂ ਵਿਚੋਂ ਅਨੁਵਾਦਤ ਰੂਪ ਵਿਚ ਕੁਝ ਵਚਨ ਪਾਠਕਾਂ ਦੀ ਭੇਟ ਹਨ। ਅਨੁਵਾਦ ਅਸਾਂ ਅੰਗਰੇਜ਼ੀ ਵਿਚੋਂ ਕੀਤੇ ਹਨ :

1. ਆਪਣੇ ਕੰਮ ਵਿਚ ਜਿੰਨੀ ਮਿਹਨਤ ਕਰੋਗੇ ਉਨੀ ਹੀ ਤੁਹਾਨੂੰ ਇੱਜ਼ਤ ਮਿਲੇਗੀ। ਰਾਤਾਂ ਜਾਗਣ ਨਾਲ ਵਡੱਤਣ ਪ੍ਰਾਪਤ ਹੁੰਦੀ ਹੈ।
2. ਜੇ ਨਿਰੀ ਇਛਿਆ ਨਾਲ ਗਿਆਨ ਪ੍ਰਾਪਤ ਹੁੰਦਾ ਤਾਂ ਇਸ ਦੁਨੀਆਂ ਵਿਚ ਕੋਈ ਵੀ ਅਗਿਆਨੀ ਨਾ ਹੁੰਦਾ। ਕਰੜੀ ਮਿਹਨਤ ਕਰੋ ਤੇ ਸੁਸਤੀ ਛਡੋ, ਸੁਸਤਾਂ ਨੂੰ ਪਰਲੋਕ ਵਿਚ ਸ਼ਰਮਿੰਦਿਆਂ ਹੋਣਾ ਪਵੇਗਾ।
3. ਅਸੀਂ ਰੱਬ ਵੱਲੋਂ ਹੋਈ ਵੰਡ ਉੱਤੇ ਸੰਤੁਸ਼ਟ ਹਾਂ। ਸਾਡੇ ਲਈ ਗਿਆਨ ਹੈ ਤੇ ਅਗਿਆਨੀਆਂ ਲਈ ਧਨ ਹੈ।
4. ਆਪ ਗਵਾਈਏ ਤਾਂ ਰਬ ਮਿਲਦਾ ਹੈ।
5. ਅਣਜਾਣਾਂ (ਬੇਸਮਝਾਂ) ਨੂੰ ਜੀਉਂਦੇ ਨਾ ਸਮਝੋ।
6. ਉਸ ਆਦਮੀ ਤੋਂ ਦੂਰ ਰਹੋ ਜੋ ਹੈ ਤਾਂ ਅਣਜਾਣ ਪਰ ਆਪਣੇ ਆਪ ਨੂੰ ਵਿਦਵਾਨ ਪ੍ਰਗਟ ਕਰਦਾ ਹੈ।
7. ਝੂਠ ਨਾਲ ਰਲਦਾ ਮਿਲਦਾ ਸੱਚ ਨਾ ਬੋਲੋ।
8. ਲੋਕ ਜੋ ਨਹੀਂ ਖਰੀਦਣਾ ਚਾਹੁੰਦੇ ਉਹ ਵੇਚਣ ਦਾ ਯਤਨ ਨਾ ਕਰੋ।
9. ਸੰਸਾਰੀ ਦਿਖਾਵੇ ਤੇ ਸ਼ਾਨ ਦਾ ਲਾਲਚ ਨਾ ਕਰੋ।
10. ਹਰ ਇਕ ਦੀ ਰੋਟੀ ਨਾ ਖਾਓ ਸਗੋਂ ਹਰ ਇਕ ਨੂੰ (ਮੁਫਤ) ਰੋਟੀ ਦਿਓ।
11. ਕਿਸੇ ਥਾਂ ਤੇ ਭੀ ਮੌਤ ਨਾ ਭੁਲੋ।
12. ਨਿਰੇ ਅਨੁਮਾਨ ਜਾਂ ਕਲਪਨਾ ਦੇ ਸਹਾਰੇ ਕੁਝ ਨਾ ਕਹੋ।
13. ਜਦ ਭੀ ਕੋਈ ਬਿਪਤਾ ਆਵੇ ਸਮਝੋ ਕਿ ਉਹ ਤੁਹਾਡੇ ਦੋਸ਼ਾਂ (ਪਾਪਾਂ) ਦਾ ਫਲ ਹੈ।
14. ਕੀਤੇ ਗੁਨਾਹ ਉੱਤੇ ਮਾਣ ਨਾ ਕਰੋ।
15. ਆਪਣੇ ਦਿਲ ਨੂੰ ਸ਼ੈਤਾਨ (ਬਦੀ) ਦਾ ਖਿਡਾਉਣਾ ਨਾ ਬਣਾਓ।
16. ਆਪਣੇ ਅੰਦਰ ਨੂੰ ਬਾਹਰ ਨਾਲੋਂ ਸਾਫ਼ ਰਖੋ।
17. ਆਪਣੀ ਉੱਚੀ ਪਦਵੀ ਨੂੰ ਬਚਾਉਣ ਲਈ ਆਪਣੇ ਆਪ ਨੂੰ ਨੀਵਾਂ ਨਾ ਕਰੋ।
18. ਆਪਣੇ ਤੋਂ ਕਮਜ਼ੋਰਾਂ ਜਾਂ ਉੱਚਿਆਂ ਕੋਲੋਂ ਕੁਝ ਵੀ ਹੁਦਾਰ ਨਾ ਲਓ।
19. ਹਰ ਦਿਨ ਨਵੀਂ (ਅਧਿਆਤਮਕ) ਪ੍ਰਾਪਤੀ ਦੀ ਇੱਛਿਆ ਰਖੋ।
20. ਜਿੱਥੋਂ ਤਕ ਸੰਭਵ ਹੋਵੇ ਇਸਤਰੀਆਂ ਨੂੰ ਗੰਦੇ ਸ਼ਬਦ ਵਰਤਣ ਦੀ ਆਦਤ ਨਾ

ਪੈਣ ਦਿਓ।

21. ਬਜ਼ੁਰਗ (ਬ੍ਰਿਧ) ਦਾ ਸਤਿਕਾਰ ਕਰੋ।
22. ਚੰਗੀ ਸਿਹਤ (ਸਵਸਥ) ਨੂੰ ਇਕ ਦਾਤ ਸਮਝੋ।
23. ਕ੍ਰਿਤੱਗਯਤਾ ਪ੍ਰਗਟਾਓ ਪਰ ਇਸ ਕ੍ਰਿਤੱਗਯਤਾ ਨੂੰ ਦੂਜਿਆਂ ਉੱਤੇ ਬੋਝ ਨਾ ਬਣਨ ਦਿਓ।
24. ਦੂਜਿਆਂ ਦਾ ਭਲਾ ਕਰਦੇ ਏਹੋ ਸਮਝੋ ਕਿ ਤੁਸੀਂ ਆਪਣਾ ਭਲਾ ਕਰ ਰਹੇ ਹੋ।
25. ਆਪਣੇ ਆਪ (ਲਿਆਕਤ, ਅਮੀਰੀ ਆਦਿ) ਦੇ ਦਿਖਾਵੇ ਦਾ ਯਤਨ ਨਾ ਕਰੋ।
26. ਜਿਸ ਚੀਜ਼ ਨੂੰ ਤੁਹਾਡਾ ਦਿਲ ਬੁਰਾ ਮੰਨਦਾ ਹੈ, ਉਸ ਨੂੰ ਇਕ ਦਮ ਛੱਡ ਦਿਓ।
27. ਕੀਤੇ ਪਾਪ ਉੱਤੇ ਮਾਣ ਨਾ ਕਰੋ।
28. ਜੋ ਗੁਲਾਮ, ਅਗੇ ਵੇਚਿਆ ਜਾਣਾ ਚਾਹੁੰਦਾ ਹੈ, ਉਸ ਨੂੰ ਨਾ ਰੋਕੋ।
29. ਕਿਸੇ ਦਾ ਭਲਾ ਕਰਨ ਲਈ ਕਿਸੇ ਬਹਾਨੇ ਦੀ ਭਾਲ ਵਿਚ ਰਹੋ।
30. ਅਜਿਹੇ ਢੰਗ ਨਾਲ ਨਾ ਲੜੋ ਜਾਂ ਝਗੜੋ ਕਿ ਸੁਲਾਹ ਦੀ ਗੁੰਜਾਇਸ਼ ਹੀ ਨਾ ਰਹੇ।
31. ਈਰਖਾ ਤੇ ਗੁੱਸੇ ਨੂੰ ਕਮਜ਼ੋਰੀ ਦਾ ਨਿਸ਼ਾਨ ਸਮਝੋ।
32. ਦੁਸ਼ਮਨ ਭਾਵੇਂ ਕਿੰਨਾ ਭੀ ਮਿੱਠਾ ਬਣੇ, ਉਸ ਤੋਂ ਖਬਰਦਾਰ ਰਹੋ।
33. ਜੋ ਤੁਹਾਥੋਂ ਡਰਦਾ ਹੈ, ਤੁਸੀਂ ਉਸ ਤੋਂ ਡਰੋ।
34. ਆਪਣੀ ਸ਼ਕਤੀ ਉੱਤੇ ਹੀ ਭਰੋਸਾ ਨਾ ਕਰੋ।
35. ਵਿਸ਼ੈ (ਕਾਮ) ਵਾਸ਼ਨਾ ਵੇਲੇ ਹੋਰ ਸਭ ਅਵਸਰਾਂ ਤੋਂ ਵਧੀਕ ਆਪੇ ਤੇ ਵਸੀਕਰਨ ਦੀ ਆਵੱਸ਼ਕਤਾ ਹੈ।
36. ਅਮੀਰਾਂ ਦੇ ਸਾਥ ਵਿਚ ਧਰਮ ਨੂੰ ਨਾ ਭੁਲੋ।
37. ਵਡੱਪਣ ਤੇ ਇਜ਼ਤ ਨਿਆਂ (ਇਨਸਾਫ) ਕਰਨ ਵਿਚ ਹੈ।
38. ਧਰਮ ਦਾ ਸਥਾਨ ਹੋਰ ਕੋਈ ਨਹੀਂ ਲੈ ਸਕਦਾ।
39. ਸਮੇਂ ਦੇ ਸਮਾਨ ਕੁਝ ਵੀ ਨਹੀਂ।
40. ਨੇਕ ਮਨੁੱਖਾਂ ਨਾਲ ਖੁਲ੍ਹਦਿਲੀ ਵਰਤੋ।
41. ਹੰਕਾਰੀਆਂ ਨਾਲ ਵਰਤੋਂ ਵਿਹਾਰ ਤੋਂ ਪਰਹੇਜ਼ ਕਰੋ।
42. ਤੁਹਾਡੇ ਪਾਸ ਧਨ ਹੋਵੇ ਤਾਂ ਉਦਾਰ ਬਣੋ।
43. ਪ੍ਰਾਹੁਣਿਆਂ ਦੀ ਆਓ ਭਗਤ ਲਈ ਫਜ਼ੂਲ ਖਰਚੀ ਨਾ ਕਰੋ।
44. ਜਦ ਖੁਦਾ ਕਿਸੇ ਬਿਪਤਾ ਸਮੇਤ ਤੁਹਾਡੇ ਕੋਲ ਆਵੇ ਤਾਂ ਉਸ ਤੋਂ ਪਿੱਠ ਨਾ ਮੋੜੋ।
45. ਵੈਰੀ ਨੂੰ ਉਸ ਦੀ ਸਲਾਹ ਪੁੱਛ ਕੇ ਹਾਰ ਦਿਓ ਤੇ ਮਿਤਰ ਨੂੰ ਆਪਣੀ ਮਿੱਠਤ ਨਾਲ ਕਾਬੂ ਰੱਖੋ।
46. ਜੋ ਦਰਵੇਸ਼ ਪਦਾਰਥਾਂ ਤੇ ਅਮੀਰੀ ਦੀ ਆਸ ਵਿਚ ਜੀਉਂਦਾ ਹੈ, ਉਸ ਨੂੰ ਲੋਭੀ ਸਮਝੋ।

47. ਦੇਸ਼ ਕਿਸੇ ਰੱਬ ਦੇ ਭਉ ਵਾਲੇ ਵਜ਼ੀਰ ਦੇ ਹਵਾਲੇ ਕਰੋ।
48. ਸੰਸਾਰੀ ਪੁਣੇ (ਧਨ, ਪਦਾਰਥ, ਵਿਖਾਵਾ, ਐਸ਼) ਨੂੰ ਅਜੇ ਅਣਦਿਸਦੀ ਬਿਪਤਾ ਸਮਝੋ।
49. ਆਪਣੀਆਂ ਕਮਜ਼ੋਰੀਆਂ ਨੂੰ ਪਛਾਣੋ।
50. ਵੈਰੀ ਦੇ ਨੇੜੇ, ਸ਼ਬਦਾਂ ਉੱਤੇ ਗੁੱਸੇ ਵਿਚ ਨਾ ਆਓ ਤੇ ਗੁੱਸੇ ਵਿਚ ਆਪਣੀ ਢਾਲ ਨਾ ਗਵਾ ਬਹੋ।
51. ਹੱਕ ਹਲਾਲ ਦੀ ਕਮਾਈ ਨਾਲ ਧਨ ਇਕੱਤਰ ਕਰੋ ਤਾਂ ਕਿ ਉਹ ਸਦਾ ਰਹੇ।
52. ਗਿਆਨ, ਨਿਮਰਤਾ ਨਾਲ ਪ੍ਰਾਪਤ ਕਰੋ।
53. ਜੇ ਬੇਇਜ਼ਤੀ ਨਹੀਂ ਹੋਣਾ ਚਾਹੁੰਦੇ ਤਾਂ ਕਦੇ ਕੁਝ ਨਾ ਮੰਗੋ।
54. ਜੇ ਸਾਰੀ ਦੁਨੀਆਂ ਨੂੰ ਦੁਸ਼ਮਨ ਬਣਾਉਣਾ ਚਾਹੁੰਦੇ ਹੋ ਤਾਂ ਹੰਕਾਰੀ ਬਣੋ।
55. ਆਪਣੇ ਗੁਣ ਤੇ ਔਗੁਣ ਲੁਕਾਓ।
56. ਧਰਮ ਦੀ ਰੱਖਿਆ ਗਿਆਨ ਨਾਲ ਕਰੋ।
57. ਜੇ ਵਡੱਪਣ ਚਾਹੁੰਦੇ ਹੋ ਤਾਂ ਲਤਾੜੇ ਗਿਆਂ ਦਾ ਸਾਥ ਦਿਓ।
58. ਜੇ ਸੁਖ ਤੇ ਸ਼ਾਂਤੀ ਦੇ ਚਾਹਵਾਨ ਹੋ ਤਾਂ ਈਰਖਾ ਤਿਆਗੋ।
59. ਦੁਖ ਮੁਸੀਬਤ ਨੂੰ ਸੁਗਾਤ ਸਮਝੋ।
60. ਅਜਿਹੇ ਢੰਗ ਤੇ ਕੰਮ ਕਰੋ ਕਿ ਤੁਹਾਨੂੰ ਮੌਤ ਪਿੱਛੋਂ ਸਦਾ ਦਾ ਜੀਵਨ ਮਿਲੇ।
61. ਮੈਨੂੰ ਸੂਈ ਦਿਓ, ਮੈਂ ਪਾਟੇ ਦਿਲ ਸੀਉਂਦਾ ਹਾਂ, ਮੈਂ ਕਟਦਾ ਨਹੀਂ, ਵਿਛੋੜੇ ਤੇ ਵਿਤਕਰੇ ਨਹੀਂ ਪਾਉਂਦਾ।[9]

ਬਾਬਾ ਫ਼ਰੀਦ ਦੇ ਫਾਰਸੀ ਸ਼ੇਅਰ ਜੋ ਗੋਸ਼ਟਾਂ ਆਦਿ ਵਿਚ ਮਿਲਦੇ ਹਨ :

1. ਕੋਈ ਰਾਤ ਨਹੀਂ ਲੰਘਦੀ ਜਦੋਂ ਮੇਰੇ ਦੁਖਾਂ ਮਾਰੇ ਦਿਲ ਵਿਚੋਂ ਖ਼ੂਨ ਨਹੀਂ ਵਗਦਾ। ਕੋਈ ਦਿਨ ਭੀ ਮੇਰਾ ਪੂਰੀ ਬੇਇਜ਼ਤੀ ਬਿਨਾਂ ਨਹੀਂ ਗੁਜ਼ਰਦਾ। ਸਾਰੇ ਜੀਵਨ ਵਿਚ ਮੈਂ ਕਦੇ ਇਕ ਘੁਟ ਪਾਣੀ ਅਜਿਹੀ ਸ਼ਾਂਤੀ ਨਾਲ ਨਹੀਂ ਪੀਤਾ ਜੋ ਮੇਰੀ ਖੁਸ਼ਕ ਧਰਤੀ ਨੂੰ ਅੱਖਾਂ ਦੀ ਨਹਿਰ ਰਾਹੀਂ ਨਾ ਸਿੰਜੇ।[10]
2. ਪਿਛਲੀ ਰਾਤੀਂ ਮੇਰਾ ਦੁਖੀ ਮਨ ਉਦਾਸੀ ਨਾਲ ਭਰ ਗਿਆ ਤੇ ਮੈਂ ਆਪਣੇ ਮਨਮੋਹਣੇ ਪ੍ਰੀਤਮ ਦੇ ਖਿਆਲਾਂ ਵਿਚ ਗਵਾਚ ਗਈ।
   ਮੈਂ ਕਿਹਾ ਮੈਂ ਤੇਰੇ ਟਿਕਾਣੇ, ਸਿਰ ਪਰਨੇ ਪੁਜਾਂਗੀ, ਪਰ ਮੇਰੇ ਹੰਝੂ ਮੈਥੋਂ ਅਗੇ ਹੀ ਦੌੜ ਪਏ ਤੇ ਮੇਰਾ ਪੱਲਾ ਫੜ ਲਿਆ।[11]
3. ਹਰ ਸਵੇਰ ਮੈਂ ਆਪਣਾ ਸਿਰ ਤੇਰੇ ਦਰਵਾਜ਼ੇ ਨਾਲ ਮਾਰਦੀ ਹਾਂ।
   ਮੈਂ ਮਿਤਰਾਂ ਵਾਂਗ ਬੂਹਾ ਖੜਕਾਉਂਦੀ ਹਾਂ।
   ਇਕ ਬਿਸਮਿਲ ਪੰਛੀ ਵਾਂਗ, ਤੇਰੀਆਂ ਅੱਖਾਂ ਦੇ ਸਾਹਵੇਂ,
   ਮੈਂ ਲਹੂ ਵਿਚ ਲਥ ਪੱਥ ਹੋਈ ਖੰਭ ਫੜਕਾਉਂਦੀ ਹਾਂ।[12]

# ਸੰਕੇਤ ਤੇ ਹਵਾਲੇ

1. ਬਾਬਾ ਸ਼ੇਖ ਫ਼ਰੀਦ (ਬਾਬਾ ਫ਼ਰੀਦ ਮੈਮੋਰੀਅਲ ਸੁਸਾਇਟੀ) ਸਫਾ 59 ਵਿਚ ਲੇਖ—
   *Baba Farid as a Persian Poet* by S.A.H. Abidi
   ਪ੍ਰੋਫੈਸਰ ਅਬੀਦੀ ਦਿੱਲੀ ਯੂਨੀਵਰਸਿਟੀ ਵਿਚ ਫਾਰਸੀ ਦੇ ਪ੍ਰੋਫੈਸਰ ਹਨ।
   ਪ੍ਰੋ. ਨਿਜ਼ਾਮੀਂ ਨੇ ਬਾਬਾ ਫ਼ਰੀਦ ਨੂੰ ਅਰਬੀ ਫਾਰਸੀ ਤੇ ਸਥਾਨਕ ਉਪਭਾਸ਼ਾ ਵਿਚ ਲਿਖਣ ਵਾਲਾ ਕਿਹਾ ਹੈ। ਸਫਾ 84.
2. ਪੁਸਤਕ ਉਪਰੋਕਤ ਹੀ, ਲੇਖ ਸ. ਪਿਆਰਾ ਸਿੰਘ ਪਦਮ, ਉਨ੍ਹਾਂ ਨੇ ਪਤਾ ਦਿੱਤਾ ਹੈ ਕਿ ਪੁਸਤਕ *'ਸ਼ਬਦ ਸਲੋਕ ਭਗਤਾਂ ਕੇ'* (1901 ਵਿਚ ਛਪੀ) ਵਿਚੋਂ *'ਸੂਫ਼ੀਆਂ ਦੇ ਕਲਾਮ'* ਵਿਚ ਫ਼ਰੀਦ ਦੇ ਕੁਝ ਸਲੋਕ ਡਾ. ਮੋਹਨ ਸਿੰਘ ਨੇ ਦਿੱਤੇ ਸਨ। ਸਫਾ 49 ਪੰਜਾਬੀ ਭਾਗ
3. ਦੇਖੋ ਪ੍ਰੋ. ਅਬੀਦੀ ਦਾ ਲੇਖ ਸਫਾ 59-60.
4. *ਗੁਰੂ ਗ੍ਰੰਥ ਸਾਹਿਬ* ਵਿਚ ਇਹ ਸ਼ਬਦ (ਅੰਕ 1 ਤੋਂ 4) ਪੰਨਾ 488 ਤੋਂ 794 ਉੱਤੇ *ਰਾਗ ਆਸਾ ਤੇ ਸੂਹੀ* ਵਿਚ ਕ੍ਰਮਵਾਰ ਹਨ ਅਤੇ ਸਲੋਕ (ਅੰਕ 5) ਪੰਨਾ 1377 ਤੋਂ 1384 ਤਕ ਉੱਤੇ ਸੰਚਿਤ ਹਨ। ਇਸ ਤੋਂ ਪਹਿਲਾਂ ਦਾ ਕੋਈ *ਪੰਜਾਬੀ ਕਾਵਿ ਦਾ ਸੰਗ੍ਰਹਿ* ਕਿਸੇ ਕਵੀ ਦਾ ਭੀ ਇਕੱਤਰਤ ਨਹੀਂ ਪ੍ਰਾਪਤ ਹੋਇਆ। ਪ੍ਰੋ. ਕ੍ਰਿਪਾਲ ਸਿੰਘ ਕਸੇਲ ਨੇ ਆਪਣੀ ਪੁਸਤਕ *'ਬਾਬਾ ਫ਼ਰੀਦ ਦੀ ਸਾਹਿਤਕ ਪ੍ਰਤਿਭਾ'* ਵਿਚ ਭੀ ਇਹ ਸਫਾ 78 ਤੋਂ 130 ਤਕ ਸਟੀਕ ਦਿੱਤੇ ਹਨ। ਗੁਰੂ ਸਾਹਿਬਾਂ ਵੱਲੋਂ ਇਨ੍ਹਾਂ ਸਲੋਕਾਂ ਵਿਚੋਂ ਕੁਝ ਦੇ ਨਾਲ ਕੁਝ ਸਪਸ਼ਟੀਕਰਨ ਵੀ ਸਲੋਕ ਰੂਪਾਂ ਵਿਚ ਹੈ। ਉਹ ਸਲੋਕ ਅਸਾਂ ਏਥੇ ਨਹੀਂ ਅੰਕਿਤ ਕੀਤੇ। ਏਸੇ ਲਈ ਸਲੋਕਾਂ ਦੇ ਅੰਕ ਇਕ ਰਸ ਨਹੀਂ।
5. ਪੁਸਤਕ *ਬਾਬਾ ਸ਼ੇਖ ਫ਼ਰੀਦ* ਸਫਾ 51 ਤੋਂ 57.
6. ਉਪਰੋਕਤ ਹੀ, (ਨੰ. 1) ਲੇਖ ਸ. ਪ੍ਰੀਤਮ ਸਿੰਘ, ਸਫਾ 13 ਤੋਂ 15.
7. ਉਪਰੋਕਤ ਹੀ, ਲੇਖ ਡਾ. ਪਿਆਰਾ ਸਿੰਘ, ਸਫਾ 44.
8. ਪ੍ਰੋ. ਨਿਜ਼ਾਮੀਂ ਦੀ ਪੁਸਤਕ *Times and Life of Sheikh Baba Farid Shakar Ganj*, P. 84.
9. ਨੰ. 4 ਤੋਂ 61 ਤਕ ਦੇ ਇਹ ਵਚਨ ਅਸਾਂ ਪ੍ਰੋ. ਨਿਜ਼ਾਮੀਂ ਦੀ ਉਪਰੋਕਤ ਪੁਸਤਕ ਵਿਚੋਂ ਉਲਥਾਏ ਹਨ। ਇਨ੍ਹਾਂ ਵਿਚੋਂ ਬਹੁਤੇ *A History of Sufism in India*, ਵਿਚੋਂ ਲਏ ਹਨ। ਉਨ੍ਹਾਂ ਇਹ ਭੀ ਸੂਹ ਦਿੱਤੀ ਹੈ ਕਿ ਅਜਿਹੇ 500 ਵਚਨਾਂ ਵਿਚੋਂ ਅਮੀਰ ਖੁਰਦ ਨੇ *ਸੀਅਰੁਲ ਔਲੀਆ* ਵਿਚ ਆਈਆਂ ਗੋਸ਼ਟਾਂ ਵਿਚੋਂ ਚੁਣੇ ਹਨ, ਦੇਖੋ ਸਫਾ 146, 147, 148.
10. ਬਾਬਾ ਸ਼ੇਖ ਫ਼ਰੀਦ (ਫ਼ਰੀਦ ਮੈਮੋਰੀਅਲ ਸੁਸਾਇਟੀ) ਵਿਚ ਸ੍ਰੀ ਅਬੀਦੀ ਦੇ ਲੇਖ (ਸਫਾ 59-60) ਵਿਚੋਂ ਫਾਰਸੀ ਤੇ ਅੰਗਰੇਜ਼ੀ ਅਨੁਵਾਦ ਦਾ ਅਨੁਵਾਦ। ਉਨ੍ਹਾਂ ਲਿਖਿਆ ਹੈ ਕਿ ਇਹ ਸ਼ੇਅਰ "ਵਾਲੇਹਾ ਦਾਗਿਸਤਾਨੀ, ਰਹੀਮ ਅਲੀ ਖਾਨ ਇਮਾਮ, ਮੀਰ ਹੁਸੈਨ ਦੋਸਤ ਸੰਭਾਲੀ, ਅਹਿਮਦ ਅਲੀ ਹਾਸ਼ਮੀ ਸੰਦਿਲਵੀ, ਸਦਕ ਹਸਨ ਖਾਂ ਤੇ ਸਰਹੰਗ ਖਵਾਜਾ ਅਬਦੁਰ ਰਸ਼ੀਦ ਜੋ ਕ੍ਰਮਵਾਰ ਰਿਆਜ਼ਗਾ ਜੋਰਾ, *ਤਜ਼ਕਰਾ-ਇ-ਮੁਨਤਖਾਬੁਲ ਲਤੀਫ*, *ਤਜ਼ਕਰਾ-ਇ-ਹੁਸੈਨੀ ਮਖਜ਼ਨਲ ਪਾਹੈਬ*, *ਸ਼ਾਮਿ ਅੰਜਮਨ ਤੇ ਤਜ਼ਕਰਾ-ਇ-ਸ਼ੋਰਾ-ਇ-ਪੰਜਾਬ* ਦੇ ਕਰਤਾ ਹਨ, ਨੇ ਇਸ ਚੌਤੁਕੀ ਦਾ ਬਾਬਾ ਫ਼ਰੀਦ ਵੱਲੋਂ ਲਿਖੀ ਹੋਣ ਦਾ ਵਰਣਨ ਕੀਤਾ ਹੈ।
11. ਅਸਰਾਰੁਲ ਅਬਹਾਰ, *ਤਜ਼ਕਰਾ-ਇ-ਹੁਸੈਨੀ ਤੇ ਸ਼ਮਾ-ਇ-ਅੰਜੁਮਨ* ਦੇ ਕਰਤਿਆਂ ਨੇ ਇਹ ਚੋਤੁਕੀ ਲਿਖੀ ਹੈ (ਦੇਖੋ ਅਬੀਦੀ ਸਫਾ 59)
12. ਉਪਰੋਕਤ ਹੀ, ਸਫਾ 60.

ਅਠਵਾਂ ਅਧਿਆਇ

# ਬਾਬਾ ਫ਼ਰੀਦ ਦਾ ਜੀਵਨ ਦਰਸ਼ਨ

'ਧਰਮ' ਮਨੁੱਖੀ ਆਤਮਾ ਦਾ ਈਸ਼ਵਰ ਨਾਲ ਸਬੰਧ ਹੈ। ਇਸ ਲਈ ਅਧਿਆਤਮਵਾਦ ਜਾਂ ਆਸਤਕ ਧਰਮ ਦਾ ਉਦੇਸ਼ ਪਰਮ-ਆਤਮਾ ਤੋਂ ਨਿਖੜੀ ਮਾਨਵ-ਆਤਮਾ ਨੂੰ ਉਸ ਸਿਰਜਨਹਾਰ ਜਾਂ ਕਰਤਾ ਪੁਰਖ ਨਾਲ ਜੋੜਨਾ ਹੈ। ਦੇਹ ਜਾਂ ਸਰੀਰ ਰਾਹੀਂ ਪਏ ਵਿਯੋਗ ਦਾ ਪ੍ਰਭੂ-ਸੰਜੋਗ ਵਿਚ ਪਰਿਵਰਤਨ ਕਰਨ ਲਈ, ਤੇ ਇਉਂ ਮਨੁੱਖੀ ਜੀਵਨ ਦੇ ਨਿਤ-ਵਿਹਾਰ ਲਈ, ਸੇਧ, ਸੋਝੀ ਤੇ ਨਿਯਮ ਆਦਿ ਦੱਸਣੇ ਤੇ ਦ੍ਰਿੜ੍ਹ ਕਰਾਉਣੇ ਧਰਮ ਦਾ ਕਰਤੱਵ ਹੈ। ਸਭਯ ਸਾਧਨਾਂ ਦਾ ਸਮੂਹ ਹੀ ਸਮਾਜਕ, ਸਦਾਚਾਰਕ ਤੇ ਨੈਤਿਕ ਦਰਸ਼ਨ ਅਥਵਾ ਫਲਸਫਾ ਜਾਂ ਚਿੰਤਨ ਕਿਹਾ ਜਾਂਦਾ ਹੈ। ਇਹੀ ਸਮੁੱਚੀ ਭਾਂਤ ਜੀਵਨ-ਦਰਸ਼ਨ ਹੈ।

ਸੂਫ਼ੀ ਮਤਿ ਜਾਂ ਬਾਬਾ ਫ਼ਰੀਦ ਕਿਸੇ ਨਵੇਂ ਦਰਸ਼ਨ ਦੀ ਨਵੀਂ ਕਾਢ ਕੱਢਣ ਵਾਲੇ ਨਹੀਂ ਸਗੋਂ ਪਰੰਪਰਾ ਤੇ ਹਜ਼ਾਰਾਂ ਵਰਸ਼ਾਂ ਤੋਂ ਅੱਜ ਤਕ ਚਲੀਆਂ ਆ ਰਹੀਆਂ ਅਧਿਆਤਮਕ ਤੇ ਸਦਾਚਾਰਕ ਕੀਮਤਾਂ ਦੀ ਪ੍ਰੋੜ੍ਹਤਾ ਕਰਨ ਵਾਲੇ ਹਨ। ਇਸੇ ਲਈ ਸੂਫ਼ੀ ਦਰਵੇਸ਼, ਹੋਰ ਅਧਿਆਤਮਕ ਆਗੂਆਂ ਵਾਂਗ ਹੀ ਸਰਬੱਤ ਦੇ ਸਾਂਝੇ, ਸਰਵ ਲੋਕ-ਪ੍ਰੀਯ, ਅੰਤਰ-ਰਾਸ਼ਟਰੀਯ ਤੇ ਸਦੀਵ-ਕਾਲੀ ਹਨ। ਉਨ੍ਹਾਂ ਦਾ ਸੰਦੇਸ਼ ਤੇ ਉਪਦੇਸ਼ ਅਮਰ, ਅਟੱਲ ਤੇ ਸਤਿਕਾਰਤ ਹੈ। ਇਹੋ ਕਾਰਨ ਹੈ ਕਿ ਬਾਬਾ ਫ਼ਰੀਦ ਦੇ ਸ਼ਰਧਾਲੂਆਂ ਵਿਚ ਅਨੁਮਤੀਆਂ ਦੇ ਨਾਂ ਆਉਂਦੇ ਹਨ ਅਤੇ ਉਸ ਦੇ ਵਚਨਾਂ ਵਿਚ ਹਿੰਦੂਆਂ ਤੇ ਮੁਸਲਮਾਨਾਂ, ਅਰਬੀ, ਫਾਰਸੀ, ਭਾਰਤ ਤੇ ਈਰਾਨ ਆਦਿ ਦੀ ਸਾਂਝੀ ਸ਼ਬਦਾਵਲੀ, ਬਿੰਬ ਤੇ ਦ੍ਰਿਸ਼ਟਾਂਤ ਹਨ। ਇਸ ਸਰਵ-ਸਾਂਝੀ ਮਾਨਵਤਾ ਦੀ ਸੋਚ ਤੇ ਸੇਧ ਕਾਰਨ ਹੀ ਸਿੱਖ ਮੱਤ ਦੇ ਗੁਰੂ ਦੀ ਪਦਵੀ ਉੱਤੇ ਸਥਾਪਤ ਤੇ ਪੂਜਯ *ਗੁਰੂ ਗ੍ਰੰਥ ਸਾਹਿਬ* ਵਿਚ ਬਾਬਾ ਫ਼ਰੀਦ ਦੇ ਸੰਦੇਸ਼ ਨੂੰ ਭੀ ਓਹੀ ਸਨਮਾਨ, ਸਥਾਨ ਤੇ ਸਤਿਕਾਰ ਪ੍ਰਾਪਤ ਹੈ ਜੋ ਗੁਰੂਆਂ ਦੇ ਆਪਣੇ ਵਚਨਾਂ ਲਈ ਹੈ।[1] ਪ੍ਰੋ. ਕਿਸ਼ਨ ਸਿੰਘ ਦੇ ਸ਼ਬਦ ਹਨ :

"ਫ਼ਰੀਦ ਦੀ ਰਚਨਾ *ਗੁਰੂ ਗ੍ਰੰਥ ਸਾਹਿਬ* ਦਾ ਤਨੀ ਅੰਗ ਹੈ। ਇਸ ਦਾ ਮਤਲਬ ਉਹੀ ਹੈ ਜੋ ਬਾਕੀ ਦੇ *ਗੁਰੂ ਗ੍ਰੰਥ ਸਾਹਿਬ* ਦਾ ਹੈ। ਇਹ ਮਜ਼ਹਬ ਹੈ। ਚੂੰਕਿ ਮਜ਼ਹਬ ਹੈ, ਇਹ ਆਪਣੇ ਨਜ਼ਰੀਏ ਤੋਂ ਸਮਾਜ ਦੀ ਸਾਇੰਸ ਹੈ। ਆਪਣੇ ਨੁਕਤੇ ਤੋਂ ਇਹ ਸਮਾਜ ਦੀ, ਮਨੁੱਖ ਦੀ ਜ਼ਿੰਦਗੀ ਦੀ ਸਮਝ ਦਿੰਦੀ ਹੈ। ਇਹ ਸਮਾਜਕ ਮਨੁੱਖੀ ਅਮਲ ਦਾ ਨੁਸਖਾ ਹੈ। ਮਨੁੱਖ ਦੀ ਸੋਚ ਨੂੰ, ਉਸ ਦੇ ਮਨੋਵੇਗ ਨੂੰ, ਉਸ ਦੇ ਦਿਲ ਦਿਆਂ ਮਨੋਰਥਾਂ ਨੂੰ, ਉਸ ਦੇ ਅਮਲ ਨੂੰ ਇਕ ਪਾਸੇ ਤੋਂ ਹਟਾ ਕੇ ਦੂਸਰੇ ਪਾਸੇ ਲਾਉਣ ਦਾ ਵਸੀਲਾ ਹੈ। ਇਹ ਜੀਉਣ ਦੀ ਜਾਂਚ ਹੈ ਜੋ ਸਹੀ ਹੋਣ ਦਾ ਵਾਹਦਾ ਕਰਦੀ ਹੈ। ਜੀਊਣਾ ਇਸ ਜ਼ਿੰਦਗੀ ਵਿਚ ਹੈ, ਜੱਗ

ਵਿਚ ਹੈ, ਸਮਾਜ ਵਿਚ ਹੈ, ਇਹ ਜ਼ਿੰਦਗੀ ਦਾ ਰਹਿਬਰ ਬਣ ਕੇ ਪੇਸ਼ ਹੈ।"

ਅੱਗੇ ਚਲ ਕੇ ਇਸੇ ਵਿਦਵਾਨ ਲੇਖਕ ਨੇ ਕਿਹਾ ਹੈ :

"ਦਰਵੇਸ਼ ਨੇਕੀ ਦਾ ਸਰੂਪ ਹੈ ਅਤੇ ਸੰਸਾਰੀ ਬਦੀ ਦਾ। ਸੰਸਾਰੀ ਧਰਤੀ ਉੱਤੇ ਨਿਰਾ ਭਾਰ ਹੈ। ਉਹ ਕੁਬੁੱਧ ਹੈ। ਵਾਜਾਂ ਮਾਰਦਿਆਂ ਤੋਂ ਉਹ ਉਲਟੇ ਰਾਹੇ ਪਿਆ ਹੋਇਆ ਹੈ। ਗੁਨਾਹ ਤੇ ਗੁਨਾਹ ਕਰੀ ਜਾਂਦਾ ਹੈ। ਉਸ ਦੀ ਸਭ ਕਰਨੀ, ਉਸ ਦੀ ਸਾਰੀ ਜ਼ਿੰਦਗੀ ਹੀ ਗੁਨਾਹ ਹੈ। ਉਹ ਐਥੇ ਵੀ 'ਗੁਝੀ ਭਾਹਿ' ਵਿਚ ਸੜ ਰਿਹਾ ਹੈ, ਅਤੇ ਮੌਤ ਦੇ ਮਗਰੋਂ ਵੀ ਉਹ ਦੋਜ਼ਖਾਂ ਦੀ ਅੱਗ ਵਿਚ ਸੜੇਗਾ। ਇਸ ਰਚਨਾ ਦੇ ਮੁਤਾਬਿਕ ਸੁਖੀ ਤੇ ਸਫ਼ਲ ਜ਼ਿੰਦਗੀ ਫ਼ਰੀਦ ਦੇ ਰੱਬ ਦੇ ਦਰ ਪ੍ਰਵਾਨ ਹੋਣ ਵਿਚ ਹੈ। ਨੇਕੀ ਦਾ ਸਰੂਪ ਹੋਣ ਵਿਚ ਹੈ।"[2]

*ਦਿਲਹੁ ਮੁਹਬਤਿ ਜਿੰਨ ਸੇਈ ਸਚਿਆ।*
*ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥ ੧ ॥*
*ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ।*
*ਵਿਸਰਿਆ ਜਿਨਾ ਨਾਮੁ ਤੇ ਭੁਇ ਭਾਰੁ ਥੀਏ ॥ ੧ ॥ ਰਹਾਉ ॥*
*ਆਪਿ ਲੀਏ ਲੜਿ ਲਾਇ ਦਰਵੇਸ ਸੇ।*
*ਤਿਨ ਧੰਨੁ ਜਣੇਦੀ ਮਾਉ ਆਏ ਸਫ਼ਲੁ ਸੇ।*[3]

ਇੱਥੇ ਇਹ ਤੱਥ ਵੀ ਦ੍ਰਿਸ਼ਟੀ ਵਿਚ ਰੱਖਣ ਯੋਗ ਹੋਵੇਗਾ ਕਿ *ਆਦਿ ਗ੍ਰੰਥ* ਵਿਚ (ਸ਼ੇਖ) ਫ਼ਰੀਦ ਦੀ ਰਚਨਾ ਇਕ ਤਰ੍ਹਾਂ ਨਾਲ ਸੂਫ਼ੀਮਤ ਦੀ ਪ੍ਰਤੀਨਿਧ ਰਚਨਾ ਹੈ ਕਿਉਂਕਿ ਹੋਰ ਕਿਸੇ ਸੂਫ਼ੀ ਦਰਵੇਸ਼ ਦੀ ਰਚਨਾ ਇਸ ਸਾਂਝੇ ਗ੍ਰੰਥ ਵਿਚ ਅੰਕਿਤ ਨਹੀਂ। ਇਸ ਤੋਂ ਸੁਭਾਵਕ ਹੀ ਸਿੱਟਾ ਨਿਕਲਦਾ ਹੈ ਕਿ ਗੁਰਬਾਣੀ ਤੇ ਭਗਤ ਬਾਣੀ ਦੋਹਾਂ ਦੀ ਸਾਂਝ ਭਗਤ ਫ਼ਰੀਦ ਦੀ ਵਿਚਾਰਧਾਰਾ ਨਾਲ ਹੈ।[4]

ਫ਼ਰੀਦ ਦੀ ਦਾਰਸ਼ਨਿਕਤਾ, ਮਾਨਵਵਾਦ ਤੇ ਈਸ਼ਵਰਵਾਦ ਦਾ ਸੁਮੇਲ ਹੈ। ਉਸ ਨੇ ਨੈਤਿਕ ਤੇ ਅਧਿਆਤਮਿਕ ਧਾਰਾਵਾਂ ਨੂੰ ਮਨੁੱਖਤਾ ਅਤੇ ਪ੍ਰਭੂ ਦੇ ਪ੍ਰੇਮ ਉੱਤੇ ਕੇਂਦਰਿਤ ਕਰ ਦਿੱਤਾ ਹੈ। ਉਸ ਦਾ ਰੱਬ ਏਨਾ ਮਿੱਠਾ ਹੈ ਕਿ ਸ਼ੱਕਰ, ਖੰਡ, ਮਿਸ਼ਰੀ, ਗੁੜ, ਸ਼ਹਿਦ, ਦੁੱਧ—ਸਭੇ ਮਿੱਠੀਆਂ ਵਸਤਾਂ ਉਸ ਤੀਕ ਨਹੀਂ ਪੁੱਜਦੀਆਂ। ਅਜਿਹੇ ਮਿੱਠੇ ਪ੍ਰਭੂ ਦੇ ਪਿਆਰ ਤੋਂ ਜੀਵਨ ਦੇ ਸਾਰੇ ਸੁਆਦ ਕੁਰਬਾਨ ਹੋ ਸਕਦੇ ਹਨ :

*ਜੋਬਨ ਜਾਂਦੇ ਨਾ ਡਰਾਂ, ਜੇ ਸਹੁ ਪ੍ਰੀਤਿ ਨਾ ਜਾਇ।*
*ਫ਼ਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ।*

(*ਆਦਿ ਗ੍ਰੰਥ*, ਪੰਨਾ ੧੩੭੯)

ਉਸ ਦੇ ਮਿਲਾਪ ਦੀ ਖਾਤਰ ਚਿੱਕੜਾਂ, ਮੀਹਾਂ ਵਿਚੋਂ ਲੰਘਣਾ ਪਏ ਜਾਂ ਗ਼ਰੀਬੀ ਦਾਵੇ ਦੀ ਇਕੋ-ਇਕ ਕੰਬਲੀ ਭਿੱਜੇ ਤੇ ਸਿੱਜੇ, ਕੋਈ ਪਰਵਾਹ ਨਹੀਂ ਕਿਉਂਕਿ ਜਿਹੜਾ ਰੱਬ ਦਾ ਹੋ ਰਹੇ, ਸਭ ਜਗ ਉਸੇ ਦਾ ਹੈ। ਸਾਈਂ ਤੋਂ ਬਿਨਾਂ ਸਾਡੀ ਵੇਦਨਾ ਸੁਣਨ ਵਾਲਾ ਹੋਰ ਕੌਣ ਹੈ? ਉਹੀ ਮੇਰਾ ਰਖਵਾਲਾ ਹੈ, ਨਹੀਂ ਤਾਂ ਦੁਨੀਆਂ ਦੀ ਗੁੱਝੀ ਅਗਨੀ ਵਿਚ ਮੈਂ ਵੀ ਸੜ ਕੇ ਸੁਆਹ ਹੋ ਜਾਣਾ ਸੀ। ਮੈਂ ਸਾਰਾ ਜੱਗ ਗਾਹ ਕੇ ਦੇਖ ਲਿਆ ਹੈ, ਉਸ ਜਿਹਾ ਮਹਾਨ ਕੋਈ ਨਜ਼ਰੀਂ ਨਹੀਂ ਆਇਆ।

ਰੱਬ ਲਈ ਅਥਾਹ ਪ੍ਰੇਮ ਤੇ ਉਸ ਦੇ ਮੇਲ ਲਈ ਤੀਬਰ ਬਲਵਾਨ ਇੱਛਾ ਬਾਬਾ ਫ਼ਰੀਦ ਦੇ ਫਲਸਫੇ ਤੇ ਦਰਸ਼ਨ ਦਾ ਸਾਰੰਸ਼ ਹੈ।

(1) *ਅਜੇ ਸੁ ਰਬ ਨ ਬਹੁੜਿਓ ਦੇਖ ਬੰਦੇ ਕੇ ਭਾਗ।*

(2) *ਪੈਰੀਂ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ।*

(3) *ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧ।*[5]

ਇਹ ਤੇ ਹੋਰ ਅਨੇਕਾਂ ਤੁਕਾਂ ਅੰਦਰ ਛੁਪੇ ਬਿਰਹਾ (ਜੁਦਾਈ, ਵਿਛੋੜਾ) ਤੇ ਵਸਲ (ਮੇਲ, ਸੰਜੋਗ) ਦੀ ਤਾਂਘ ਦਾ ਪਰਤੱਖ ਪਰਮਾਣ ਹਨ।

ਏਥੋਂ ਤਕ ਭੀ ਦੱਸਿਆ ਹੈ ਕਿ ਕਿਸੇ ਦਾ ਦਿਲ ਨਾ ਤੋੜੋ ਕਿਉਂਕਿ 'ਸਭਨਾ ਮੈਂ ਸੱਚਾ ਧਣੀ' ਹੈ। ਪ੍ਰੋ. ਕਸੇਲ ਨੇ ਲਿਖਿਆ ਹੈ :

"ਸੱਚ ਤਾਂ ਇਹ ਹੈ ਕਿ ਬਾਬਾ ਫ਼ਰੀਦ ਲਈ ਪਰਮਾਤਮਾ ਚਿੰਤਨ ਦਾ ਵਿਸ਼ਾ ਹੀ ਨਹੀਂ ਸਗੋਂ ਚਿਤਵਨ ਦਾ ਇਸ਼ਟ ਹੈ ਜੋ ਉਨ੍ਹਾਂ ਦੀ ਸ਼ਖ਼ਸੀਅਤ ਅੰਦਰ ਰਹੱਸਵਾਦੀ ਜਗਿਆਸਾ ਨੂੰ ਸਦਾ ਤਤਪਰ ਰੱਖਦਾ ਹੈ।"[6]

ਇਸੇ ਵਿਚਾਰ ਦੀ ਪ੍ਰੋੜ੍ਹਤਾ ਸਾਨੂੰ ਸ. ਜਸਬੀਰ ਸਿੰਘ ਆਹਲੂਵਾਲੀਆ ਦੇ ਸ਼ਬਦਾਂ ਵਿਚੋਂ ਭੀ ਮਿਲਦੀ ਹੈ :

"ਸ਼ੇਖ ਫ਼ਰੀਦ ਦਾ ਅਨੁਭਵ ਚਿੰਤਨ-ਆਧਾਰਿਤ ਨਹੀਂ। ਉਹਨਾਂ ਦਾ ਕਲਾਤਮਕ ਸਫਰ ਚਿੰਤਨ ਤੋਂ ਅਨੁਭਵ ਵੱਲ ਨਹੀਂ। ਕਿਸੇ ਪਹਿਲੋਂ ਗ੍ਰਹਿਣ ਕੀਤੇ ਦਾਰਸ਼ਨਿਕ ਸੰਕਲਪ, ਪਰਾ-ਭੌਤਿਕ ਵਿਚਾਰ ਜਾਂ ਬੌਧਿਕ ਨਿਰਣੇ ਨੂੰ ਉਹਨਾਂ ਕਾਲਪਨਿਕ ਰੂਪ ਦੇਣ ਦਾ ਯਤਨ ਨਹੀਂ ਕੀਤਾ ਜਾਪਦਾ। ਉਹਨਾਂ ਦੀ ਬਾਣੀ ਆਪਣੇ ਆਪ ਵਿਚ ਕਿਸੇ ਵਿਸ਼ੇਸ਼ ਦਰਸ਼ਨ-ਪ੍ਰਬੰਧ ਨੂੰ ਰੂਪਮਾਨ ਨਹੀਂ ਕਰਦੀ, ਜਿਵੇਂ ਨਾਨਕ-ਬਾਣੀ ਕਰਦੀ ਹੈ। ਗੁਰੂ ਨਾਨਕ ਵਾਂਗ ਫਲਸਫੇ ਦੇ ਮੁੱਢਲੇ ਤੇ ਮੂਲਕ ਪ੍ਰਸ਼ਨਾਂ (ਪਰਮ ਹਸਤੀ ਦਾ ਸਰੂਪ, ਮਨੁੱਖ ਦਾ ਸੰਕਲਪ, ਭੌਤਿਕ ਤੇ ਪਰਾ-ਭੌਤਿਕ ਯਥਾਰਥ ਦੇ ਆਪਸੀ ਸਬੰਧਾਂ) ਬਾਰੇ ਕੋਈ ਬੌਧਿਕ ਚਿੱਤਰ ਬਾਬਾ ਫ਼ਰੀਦ ਨੇ ਪੇਸ਼ ਨਹੀਂ ਕੀਤਾ। ਬਿਰਹਾ ਦੀ ਵੇਦਨਾ ਤਾਂ ਬਹੁਤ ਹੈ, ਪਰ ਮਿਲਾਪ ਦੀ ਰੂਪ-ਰੇਖਾ ਬਾਰੇ ਚੇਤਨਾ ਘੱਟ ਹੈ। ਇਉਂ ਕਿਹਾ ਜਾ ਸਕਦਾ ਹੈ ਕਿ ਉਹਨਾਂ ਦੇ ਅਨੁਭਵ ਦਾ ਸੋਮਾ ਇੰਦਰਿਆਵੀ ਹੈ, ਪੂਰਵ-ਸੰਕਲਪ-ਮਈ ਨਹੀਂ।

ਪਰ ਇਸ ਦਾ ਇਹ ਅਰਥ ਨਹੀਂ ਕਿ ਫ਼ਰੀਦ-ਬਾਣੀ 'ਚਿੰਤਨ-ਮੁਕਤ' ਹੈ। ਉਹਨਾਂ ਦੀ ਰਚਨਾ ਵਿਚ ਥਾਂ-ਥਾਂ ਦਾਰਸ਼ਨਿਕ ਅੰਸ਼ ਖਿਲਰੇ ਪਏ ਹਨ, ਜੋ ਭਾਵੇਂ ਸੰਪੂਰਨ ਦਰਸ਼ਨ-ਪ੍ਰਬੰਧ ਤਾਂ ਨਹੀਂ ਘੜਦੇ, ਪਰ ਜਿਨ੍ਹਾਂ ਦੀ ਦਾਰਸ਼ਨਿਕ ਮਹੱਤਾ ਬਹੁਤ ਗਹਿਰ-ਗੰਭੀਰ ਹੈ।"[7]

ਇਸ ਮੰਤਵ ਦੀ ਪ੍ਰਾਪਤੀ ਲਈ ਫ਼ਰੀਦ ਸਬਰ ਨਾਲ ਇਸ ਮਾਰਗ ਤੇ ਚਲਣ ਦਾ ਉਦਮ ਤੇ ਘਾਲਣਾ ਦੀ ਆਵਸ਼ਕਤਾ ਭੀ ਦੱਸਦਾ ਹੈ।

*ਸਬਰ ਅੰਦਰ ਸਾਬਰੀ ਤਨ ਏਵੈ ਜਾਲੇਨ।*
*ਹੋਨ ਨਜੀਕ ਖ਼ੁਦਾਇ ਦੇ ਭੇਤ ਨਾ ਕਿਸੈ ਦੇਨ।*[8]

ਸ਼ਰੀਅਤ (ਨਿਯਮ, ਰਹੁ ਰੀਤ, ਨਮਾਜ਼, ਰੋਜ਼ਾ ਤੇ ਚਿਲਾ ਆਦਿ) ਉਸ ਲਈ ਹਕੀਕਤ (ਸੱਚ, ਹੱਕ, ਰਬ) ਤਕ ਪੁੱਜਣ ਦਾ ਸਾਧਨ ਉਸੇ ਤਰ੍ਹਾਂ ਹੈ ਜਿਵੇਂ ਗਿਆਨ

(ਮਾਰਫਤ) ਤੇ ਤਿਆਗ (ਦਰਵੇਸੀ)। ਇਸੇ ਲਈ ਉਸ ਨੇ ਸਿੱਖਿਆ ਦਿੱਤੀ ਹੈ :

*ਉਠ ਫ਼ਰੀਦਾ ਉਜੂ ਸਾਜ ਸੁਬਹ ਨਿਵਾਜ ਗੁਜਾਰ।*
*ਜੋ ਸਿਰ ਸਾਈਂ ਨਾ ਨਿਵੈ ਸੋ ਸਿਰ ਕਪ ਉਤਾਰ।*[9]
*ਫ਼ਰੀਦਾ ਪਿਛਲ ਰਾਤ ਨਾ ਜਾਗਿਓਹਿ ਜੀਵਦੜਾ ਮੁਇਓਹਿ।*[10]

ਫ਼ਰੀਦ ਦੀ ਨਜ਼ਰ ਵਿਚ ਉਸ ਅਲਹ (ਰੱਬ, ਕਰਤਾ ਪੁਰਖ) ਜਿਸ ਨੂੰ ਸਹੁ ਜਾਂ ਕੰਤ (ਪਤੀ, ਮਾਲਕ) ਤੇ ਪੀਉ, ਪਿਰ, ਵਰ, 'ਨਾਮ' ਖੁਦਾਇ, ਰੱਬ, ਸਾਹਿਬ, ਸੱਜਣ ਤੇ ਪਰਵਰਦਗਾਰ ਤੇ ਮਿਤਰ ਆਦਿ ਅਨੇਕ ਉਪਮਾਵਾਂ ਨਾਲ ਫ਼ਰੀਦ ਆਪ ਯਾਦ ਕਰਦਾ ਹੈ, ਦੇ ਕੀ ਗੁਣ ਜਾਂ ਲੱਛਣ ਹਨ?

ਉਹ ਇਹ ਮੰਨ ਕੇ ਆਰੰਭਦਾ ਹੈ ਕਿ ਉਸ ਦੀ ਹੋਂਦ ਲਈ ਕਿਸੇ ਸਬੂਤ, ਪ੍ਰਮਾਣ ਜਾਂ ਦਲੀਲ ਦੀ ਲੋੜ ਨਹੀਂ। ਉਂਜ ਉਹ ਸੁਭਾਵਕ ਹੀ ਰੱਬ ਦੇ ਕਈ ਗੁਣ ਦੱਸ ਗਿਆ ਹੈ, ਜਿਵੇਂ :

(1) ਉਹ ਸਭ ਤੋਂ ਵੱਡਾ ਹੈ।
*ਤੈ ਜੇਵਡ ਮੈ ਨਾਹਿ ਕੋ ਸਭ ਜਗ ਡਿਠਾ ਹੰਢ।*[11]

(2) ਉਹ ਸਾਨੂੰ ਕਦੇ ਨਹੀਂ ਭੁਲਾਉਂਦਾ ਭਾਵੇਂ ਅਸੀਂ ਉਸ ਨੂੰ ਭੁੱਲੇ ਰਹੀਏ।
*ਜੇ ਤੈ ਰਬ ਵਿਸਾਰਿਓਹਿ ਤਾ ਰਬ ਨਾ ਵਿਸਰਿਓਹਿ।*[12]

(3) ਸਭ ਕੁਝ ਉਸ ਦੀ ਰਜ਼ਾ ਵਿਚ ਹੈ।
*ਜਿਧਰ ਰਬ ਰਜਾਇ ਵਹਣ ਤਿਦਾਊਂ ਗਉ ਕਰੇ।*[13]

(4) ਅਸਾਂ ਦੁੱਖ ਭੀ ਉਸੇ ਨੂੰ ਸੁਣਾਉਣੇ ਹਨ।
*ਫ਼ਰੀਦਾ ਡੁਖਾ ਸੇਤੀ ਦਿਹੁੰ ਗਿਆ ਸੂਲਾਂ ਸੇਤੀ ਰਾਤ।*
*ਖੜਾ ਪੁਕਾਰੇ ਪਾਤਣੀ ਬੇੜਾ ਕਪਰ ਵਾਤ।*[14]

(5) ਦੁਨੀਆਂ ਦੁਖਾਂ ਦਾ ਘਰ ਹੈ। ਇਸ ਤੋਂ ਸਾਨੂੰ ਉਸ ਦੀ ਮੇਹਰ, ਤੇ ਉਸ ਲਈ ਪ੍ਰੇਮ ਹੀ ਬਚਾ ਸਕਦਾ ਹੈ :

(ੳ) *ਫ਼ਰੀਦਾ ਮੈਂ ਜਾਨਿਆ ਦੁਖ ਮੁਝ ਕੂੰ ਦੁੱਖ ਸਬਾਇਐ ਜਗ*
*ਊਚੇ ਚੜ ਕੇ ਦੇਖਿਆ ਘਰਿ ਘਰਿ ਏਹਾ ਅਗ।*[15]

(ਅ) *ਕਿਝੁ ਨਾ ਸੁਝੈ ਕਿਝੁ ਨਾ ਬੁਝੈ ਦੁਨੀਆ ਗੁਝੀ ਭਾਹਿ।*
*ਸਾਂਈ ਮੇਰੇ ਚੰਗਾ ਕੀਤਾ ਨਾਹੀ ਤੇ ਹੰਭੀ ਦਝਾਂ ਆਹਿ।*[16]

ਜਿਥੇ ਇਹ ਸੱਚ ਹੈ ਕਿ ਮਨੁੱਖ ਸਮਾਜਕ ਜੀਵ ਹੈ, ਉੱਥੇ ਇਸ ਸੱਚਾਈ ਨੂੰ ਭੀ ਸਮਝਣਾ ਆਵੱਸ਼ਕ ਹੈ ਕਿ 'ਸਮਾਜ ਮਨੁੱਖੀ ਜੀਵਨ ਹੈ'। ਗਿਆਨ, ਵਿੱਦਿਆ, ਧਰਮ, ਦਰਸ਼ਨ ਤੇ ਸਦਾਚਾਰ, ਕਾਨੂੰਨ ਤੇ ਸਭਿਅਕ ਜੀਵਨ ਦਾ ਹੋਰ ਸਭ ਵਿਹਾਰ ਸਭਿਅਤਾ ਦੀ ਉਪਜ ਹਨ। ਜੀਵਨ ਨੂੰ ਸੁਖੀ, ਸੁਖਦਾਈ, ਸ਼ਾਂਤ ਤੇ ਸਮਾਜ ਲਈ ਸਹਾਇਕ ਬਣਾਉਣ ਦੇ ਯਤਨ ਵਾਲੀ ਇਸ ਨਿਯਮਾਵਲੀ ਨੂੰ ਬਾਬਾ ਫ਼ਰੀਦ ਧਰਮ 'ਰੱਬੀ ਮਿਲਾਪ ਦਾ ਰਾਹ' ਕਹਿੰਦੇ ਹਨ। ਉਸ ਦੇ ਵਾਰਤਕ ਵਚਨਾਂ ਵਿਚ ਜੋ ਪਿਛਲੇ ਅਧਿਆਇ ਵਿਚ ਆ ਚੁੱਕੇ ਹਨ ਭੀ ਸਾਨੂੰ ਅਨੇਕ ਦ੍ਰਿਸ਼ਟਾਂਤ ਮਿਲਦੇ ਹਨ। ਕਾਵਿ ਵਿਚ ਭੀ ਫਿਕਾ ਬੋਲਣ ਤੇ ਦਿਲ ਢਾਹੁਣ ਤੋਂ ਬਚਣ ਦੀ ਸਿੱਖਿਆ, ਨਿਮਰਤਾ ਤੇ ਖਿਮਾਂ ਆਦਿ ਦਾ ਉਪਦੇਸ਼, 'ਕਾਲੇ ਲਿਖ ਨਾ

ਲੇਖ' ਦੀ ਸੋਧ ਤੇ ਮੌਤ ਦੀ ਯਾਦ ਰਾਹੀਂ ਅਮਲ ਜਿ ਕੀਤੇ ਦੁਨੀ ਵਿਚ ਸੇ ਦਰਗਾਹ ਓਗਾਹ ਦੀ ਚੇਤਾਵਨੀ ਸਦਾਚਾਰਕ ਉਪਦੇਸ਼ ਹੀ ਤਾਂ ਹਨ।

ਬਾਬਾ ਫ਼ਰੀਦ ਦੀ ਦ੍ਰਿਸ਼ਟੀ ਵਿਚ ਵਿਅਕਤੀਗਤ ਰੂਪ ਵਿਚ ਮਨੁੱਖ ਦਾ ਸਰੀਰ ਕੰਧੀ ਉੱਤੇ ਰੁਖੜਾ ਜਾਂ ਕੱਚਾ ਭਾਂਡਾ, ਅੰਤ ਖੇਹ ਹੋਣ ਵਾਲਾ ਤਨ, ਹੈ ਅਤੇ ਇਸ ਦਾ ਰਹਿਣ ਚਹੁੰ ਕੁੰਟਾਂ ਵਿਚ ਕਿਤੇ ਨਹੀਂ। ਸਰੀਰ ਨੇ ਅਜ ਨਹੀਂ ਤਾਂ ਕੱਲ੍ਹ ਨਹੀਂ ਹੋਣਾ। ਇਸ ਨੂੰ ਮੌਤ ਦੇ ਬਾਜ ਨੇ ਅਚਿੰਤੇ ਹੀ ਆ ਕੇ ਝਪਟ ਲੈਣਾ ਹੈ। ਭਾਵੇਂ ਸਿਰ ਪਲਿਆ, ਦਾੜ੍ਹੀ ਪਲੀ ਤੇ 'ਚਬਣ (ਦੰਦ) ਚਲਣ (ਲੱਤਾਂ) ਰਤੰਨ (ਅੱਖਾਂ) ਸੇ ਸੁਣੀਅਰ (ਕੰਨ) ਬਹਿ ਗਏ' ਦੀ ਅਵਸਥਾ ਸੁਚੇਤ ਕਰਦੀ ਹੈ, ਫਿਰ ਭੀ ਇਹ ਗਹਲਾ ਬਾਵਲਾ ਮਨ ਰੰਗ ਰਲੀਆਂ ਮਾਣਦਾ ਤੇ ਕੋਠੇ ਮੰਡਪ ਮਾੜੀਆਂ ਵਿਚ ਚਿਤ ਲਾਈ ਜਾਂਦਾ ਤੇ ਹੋਰ ਉਸਾਰੀ ਜਾਂਦਾ ਹੈ। ਬਾਬਾ ਫ਼ਰੀਦ ਨੂੰ ਮਨੁੱਖ ਉੱਤੇ ਇਹੀ ਉਲਾਂਭਾ ਹੈ।

ਫ਼ਰੀਦ ਮਨੁੱਖ ਦੀ ਇਸ ਹੋਣੀ ਬਾਰੇ ਚਿੰਤਾਤੁਰ ਹੈ। ਉਹ ਇਸ ਨਿਰਾਸ਼ਾਜਨਕ ਸਥਿਤੀ ਵਿਚੋਂ ਮਨੁੱਖ ਨੂੰ ਕੱਢਣ ਲਈ ਉਤਸੁਕ ਹੈ। ਫ਼ਰੀਦ ਦੀ ਨੈਤਿਕਤਾ ਇਸ ਵਿਚ ਨਹੀਂ ਕਿ ਉਸ ਨੇ ਮਨੁੱਖ ਦੀ ਸਥਿਤੀ ਦਾ ਵਿਸ਼ਲੇਸ਼ਣ ਦੇ ਕੇ, ਉਸ ਨੂੰ ਤਾੜਨਾ ਕਰ ਦਿੱਤੀ ਹੈ, "ਸਗੋਂ ਉਸ ਨੇ ਜੀਵਨ-ਭਰ ਦੇ ਤਜਰਬੇ ਦਾ ਨਿਚੋੜ, ਸਦਾਚਾਰਕ ਨਿਯਮਾਂ ਦੇ ਰੂਪ ਵਿਚ, ਸਲੋਕਾਂ ਤੇ ਸ਼ਬਦਾਂ ਰਾਹੀਂ ਪ੍ਰਸਤੁਤ ਕੀਤਾ ਹੈ। ਮਨੁੱਖ ਦਾ ਮਾਨਸਿਕ ਸੰਤਾਪ ਤੇ ਕਲੇਸ਼ ਨਿਵਾਰਨ ਲਈ ਫ਼ਰੀਦ ਕੋਲ ਇਸ ਤੋਂ ਬਿਹਤਰ ਢੰਗ ਹੋਰ ਕੋਈ ਨਹੀਂ।"[17]

ਅਸੀਂ ਤਾਂ ਇੱਥੋਂ ਤਕ ਸੋਚਦੇ ਹਾਂ ਕਿ ਫ਼ਰੀਦ ਵੱਲੋਂ ਬਾਰ ਬਾਰ ਮੌਤ ਜਾਂ ਜਹਾਨ ਦੀ ਅਨਸਥਿਰਤਾ ਦੀ ਯਾਦ ਕੋਈ ਨਿਰਾਸ਼ਾਵਾਦ ਨਹੀਂ। ਚੇਤਾਵਨੀ ਹੈ ਕਿ ਜੋ ਕਰਨਾ ਹੈ ਕਰ। ਧਰਮ ਮਨੁੱਖ ਨੂੰ ਸਦਾਚਾਰੀ ਬਣਨ ਦੀ ਸਿਖਿਆ ਦਿੰਦਾ ਹੈ, ਕਾਨੂੰਨ ਸਦਾਚਾਰਕ ਨਿਯਮਾਂ ਦੀ ਉਲੰਘਣਾ ਉੱਤੇ ਦੰਡ ਦਿੰਦਾ ਹੈ ਕਿਉਂਕਿ ਸਮਾਜ ਸਦਾਚਾਰਕ ਜੀਵਨ ਉੱਤੇ ਨਿਰਭਰ ਹੈ। ਪਿਛਲੇ ਅਧਿਆਇ ਵਿਚ ਵਾਰਤਕ ਵਿਚ ਲਿਖੇ ਫ਼ਰੀਦ-ਵਚਨਾਂ ਵਿਚ ਵਧੇਰੇ ਸਿੱਖਿਆ ਸਦਾਚਾਰਕ ਉਪਦੇਸ਼ਾਂ ਦੀ ਹੈ ਜੋ ਸਰਲ ਭਾਸ਼ਾ ਤੇ ਸੁਖੈਨ ਢੰਗ ਨਾਲ ਬਾਬਾ ਫ਼ਰੀਦ ਨੇ ਕਾਵਿ ਤੇ ਵਾਰਤਕ ਵਿਚ ਭੀ ਦੱਸੇ ਹਨ। ਕਈ ਵਚਨਾਂ ਨੂੰ ਹੋਰ ਸਪਸ਼ਟ ਤੇ ਦ੍ਰਿੜ੍ਹ ਕਰਨ ਲਈ ਉਨ੍ਹਾਂ ਕਥਨਾਂ ਨਾਲ ਪ੍ਰਾਚੀਨ ਫ਼ਾਰਸੀ ਪੁਸਤਕਾਂ *ਸੀਅਰੁਲ ਔਲੀਆ* ਆਦਿ ਵਿਚ ਕਥਾਵਾਂ, ਵਾਰਤਾਵਾਂ ਜਾਂ ਪ੍ਰਸ਼ਨ ਭੀ ਹਨ। ਇਨ੍ਹਾਂ ਸਿੱਖਿਆਵਾਂ ਨੂੰ ਸਾਰੇ ਹੀ ਧਰਮ (ਸਣੇ ਗੁਰਮਤਿ ਦੇ) ਪ੍ਰਵਾਨਦੇ ਤੇ ਪ੍ਰਚਾਰਦੇ ਹਨ। ਫ਼ਰੀਦ ਦੇ ਸਲੋਕਾਂ ਵਿਚੋਂ ਭੀ ਇਹ ਸੁਰ ਉੱਚੀ ਸੁਣੀਂਦੀ ਹੈ।

ਪ੍ਰੋ. ਨਿਜ਼ਾਮੀ ਨੇ ਬਾਬਾ ਫ਼ਰੀਦ ਦੇ ਉਨ੍ਹਾਂ 57 ਬਚਨਾਂ ਤੋਂ ਹੀ ਸਿੱਟਾ ਕੱਢਿਆ ਹੈ :

"ਫ਼ਰੀਦ ਦੇ ਇਹ ਵਚਨ ਨਿਰੇ ਖੁਸ਼ਕ ਸਿੱਟੇ ਨਹੀਂ, ਇਹ ਸਦਾਚਾਰ ਤੇ ਸਿਆਣਪ ਦਾ ਸਾਰ ਹਨ ਅਤੇ ਰਹੱਸਯਵਾਦੀ ਵਿਚਾਰਧਾਰਾ ਦੀ ਡੂੰਘਾਈ ਤਕ ਪੁੱਜੇ ਹਨ। ਬਾਬਾ ਫ਼ਰੀਦ ਆਪਣੀ ਵਰਤੋਂ ਤੇ ਕਥਨਾਂ ਵਿਚ ਸਦਾ ਆਪਣੇ ਅਨੁਯਾਈਆਂ ਦੇ ਮਨਾਂ ਉੱਤੇ ਇਹ ਛਾਪ ਲਾਉਣ ਦਾ ਯਤਨ ਕਰਦੇ ਸਨ ਕਿ ਅਧਿਆਤਮਕ ਜੀਵਨ ਦਾ ਸਰਵੋਤਮ ਆਦਰਸ਼ ਲੋਕਾਂ ਦੇ ਦਿਲਾਂ ਵਿਚ ਪ੍ਰੀਤ-ਭਾਵਨਾ ਉਪਜਾਉਣਾ ਹੈ।"[18]

ਡਾਕਟਰ ਵਜ਼ੀਰ ਸਿੰਘ ਨੇ ਇਸ ਸਦਾਚਾਰ ਦਾ ਕੁਝ ਬਿਓਰਾ ਸਪਸ਼ਟ ਕੀਤਾ ਹੈ :

ਬਾਬਾ ਫ਼ਰੀਦ ਦੀ ਨੈਤਿਕ ਸਿੱਖਿਆ ਵਿਚ ਸਵੈ-ਕਾਬੂ ਕੇਂਦਰੀ ਨਿਯਮ ਹੈ; ਜਿਸ ਦਾ ਪ੍ਰਗਟਾਵਾ ਵੱਖ-ਵੱਖ ਰੂਪਾਂ ਵਿਚ ਹੋਇਆ ਹੈ। ਕੁਝ ਦ੍ਰਿਸ਼ਟਾਂਤ ਇਹ ਹਨ :

(ੳ) *ਫ਼ਰੀਦਾ ਮਨ ਮੈਦਾਨੁ ਕਰਿ, ਟੋਏ ਟਿਬੇ ਲਾਹਿ।*

(ਅ) *ਫ਼ਰੀਦਾ ਕੋਠੇ ਮੰਡਪ ਮਾੜੀਆਂ, ਏਤੁ ਨ ਲਾਏ ਚਿਤੁ।*

(ੲ) *ਫ਼ਰੀਦਾ ਦੇਖ ਪਰਾਈ ਚੋਪੜੀ ਨਾ ਤਰਸਾਏ ਜੀਉ।*

(ਸ) *ਆਜੁ ਮਿਲਾਵਾ ਸ਼ੇਖ ਫ਼ਰੀਦ, ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ।*

ਮਨ ਦੀ ਸੰਤੁਲਿਤ ਅਵਸਥਾ, ਜਿਸ ਵਿਚ ਦੁੱਖ-ਸੁੱਖ ਤੇ ਵਾਸਨਾ-ਵਿਕਾਰ, ਤਨ ਦੀਆਂ ਭਉਕਣੀਆਂ ਤੇ ਕਾਮਨਾ ਦੀਆਂ ਕੂੰਜਾਂ ਕੋਈ ਵਿਘਨ ਨਹੀਂ ਪਾਉਂਦੀਆਂ, ਫ਼ਰੀਦ ਦਾ ਨੈਤਿਕ ਉਪਦੇਸ਼ ਹੈ। ਗੁਰੂ ਅਰਜਨ ਦੇਵ ਜੀ ਦੀ ਟਿੱਪਣੀ ਇਸ ਉਦੇਸ਼ ਦੀ ਪੁਸ਼ਟੀ ਕਰਦੀ ਹੈ—"*ਫ਼ਰੀਦਾ, ਦੁਖੁ ਸੁਖੁ ਇਕੁ ਕਰਿ, ਦਿਲ ਤੇ ਲਾਹਿ ਵਿਕਾਰੁ।*" ਜੀਵਨ ਦੇ ਸੀਮਿਤ ਪਲ ਧਿਆਨ ਨਾਲ ਬਿਤਾਉਣ ਦੀ ਲੋੜ ਹੈ, ਇਨ੍ਹਾਂ ਨੂੰ ਹੱਥਾਂ ਵਿਚੋਂ ਕਿਰਨ ਨਾ ਦੇਈਏ,—*ਜੇ ਤਿਲ ਥੋੜੇ ਹੋਣ, ਤਾਂ ਸੰਭਲ ਕੇ ਬੁਕ ਭਰੀਏ।* ਸਿਆਣਿਆਂ ਦੀ ਪੁਕਾਰ ਕੰਨੀ ਪੈ ਰਹੀ ਹੈ—*ਆਪਣੇ ਆਪ ਨੂੰ ਲੁਟਾਈ ਨਾ ਚੱਲੋ।*

ਸਵੈ-ਕਾਬੂ ਦਾ ਇਕ ਹੋਰ ਪੱਖ ਸਬਰ, ਸੰਤੋਖ ਤੇ ਸ਼ਹਿਨਸ਼ੀਲਤਾ ਦੇ ਰੂਪ ਵਿਚ ਵਿਅਕਤ ਹੋਇਆ ਹੈ। ਫ਼ਰੀਦ ਨੂੰ ਭਰੋਸਾ ਹੈ ਕਿ ਸਬਰ ਦਾ ਤੀਰ ਖਾਲੀ ਨਹੀਂ ਜਾਏਗਾ। ਪਰ ਬੰਦਾ ਸਬਰ ਦਾ ਦਰਿਆ ਬਣ ਕੇ ਵਗੇ, ਨਾ ਕਿ ਛੋਟੀ-ਮੋਟੀ ਨਾਲੀ ਜਾਂ ਖਾਲ (ਸੂਆ)। ਆਪ ਰੁੱਖੀ-ਸੁੱਖੀ ਖਾ ਕੇ ਠੰਡਾ ਪਾਣੀ ਪੀ ਛੱਡੇ, ਪਰ ਹੋਰਨਾਂ ਲਈ ਦਰਵੇਸ਼ਾਂ ਵਾਲੀ ਬਿਰਤੀ ਧਾਰਨ ਕਰੇ, ਜਿਨ੍ਹਾਂ ਪਾਸ ਰੁੱਖਾਂ ਦੀ ਜੀਰਾਂਦਿ ਤੇ ਸਹਿਨਸ਼ੀਲਤਾ ਹੁੰਦੀ ਹੈ। ਫ਼ਰੀਦ ਆਪਣਾ ਨੁਕਤਾਚੀਨੀ ਆਪ ਬਣਨ ਦੀ ਸਿਫਾਰਿਸ਼ ਕਰਦਾ ਹੈ :

*ਫ਼ਰੀਦਾ, ਜੇ ਤੂ ਅਕਲਿ ਲਤੀਫੁ, ਕਾਲੇ ਲਿਖੁ ਨਾ ਲੇਖੁ।*
*ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ।*[19]

ਦਰਵੇਸ਼ ਫ਼ਰੀਦ ਨੇ ਇਹ ਭੀ ਕਿਹਾ ਹੈ :

*ਫ਼ਰੀਦਾ ਜਾ ਲਬੁ ਤਾਂ ਨਿਹੁ ਕਿਆ ਲਗ ਤਾ ਕੂੜਾ ਨੇਹੁ।*[20]

ਇਹੋ ਕਾਰਨ ਹੈ ਕਿ ਸੂਫ਼ੀ ਬਾਬਾ ਫ਼ਰੀਦ ਵਾਰਤਕ ਤੇ ਕਾਵਿ ਵਚਨਾਂ ਵਿਚ ਤੇ ਫ਼ਕੀਰੀ ਦੇ ਲੱਛਣਾਂ ਵਿਚ, ਅਤੇ ਤਿਆਗ ਤੇ ਦਰਵੇਸ਼ੀ ਦੇ ਰਾਹ ਉੱਤੇ ਚਲਣ ਲਈ ਹੰਕਾਰ, ਸ਼ੁਗਲ (ਉਸ ਸਮੇਂ ਸਰਕਾਰੀ ਨੌਕਰੀ ਜਾਂ ਪਦਵੀ) ਤੇ ਕੋਠੇ ਮੰਡਪ ਮਾੜੀਆਂ ਉਸਾਰਨ ਨੂੰ ਰੁਕਾਵਟ ਸਮਝਦਾ ਹੈ।

ਉਹ ਵੇਹਲ, ਸੁਸਤੀ, ਤੇ 'ਬਾਰ ਪਰਾਇਐ ਬੈਸਣ' ਨਾਲੋਂ ਮੌਤ ਨੂੰ ਚੰਗਾ ਮੰਨਦਾ ਹੈ। ਇਸ ਬਿੰਦੂ ਦੀ ਵਿਚਾਰ ਦਾ ਵਿਸਥਾਰਿਤ ਰੂਪ ਦਿੰਦਿਆਂ ਪ੍ਰੋ. ਕਿਸ਼ਨ ਸਿੰਘ ਇਸ ਮੱਤ ਦੀ ਡੂੰਘਾਈ ਤਕ ਪੁੱਜ ਕੇ ਲਿਖਦੇ ਹਨ :

*ਫ਼ਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ।*

*ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ।*[21]

ਸਮਾਜ ਵਿਚ ਕਾਣੀ ਵੰਡ ਹੈ। ਇਕਨਾ ਕੋਲ ਬੇਅੰਤ ਆਟਾ ਹੈ। ਦੂਸਰਿਆਂ ਕੋਲ ਆਟੇ ਵਿਚ ਪਾਉਣ ਜੋਗਾ ਲੂਣ ਵੀ ਨਹੀਂ। ਫ਼ਰੀਦ ਮੁਤਾਬਿਕ ਮਾਰ ਉਨ੍ਹਾਂ ਨੂੰ ਪੈਂਦੀ ਹੈ ਜੋ ਕਬਜ਼ਾ ਮਾਰੀ ਬੈਠੇ ਹਨ ਅਤੇ ਦੂਸਰਿਆਂ ਨੂੰ ਭੁੱਖਿਆਂ ਮਾਰੀ ਜਾਂਦੇ ਹਨ। ਇੱਥੋਂ ਫ਼ਰੀਦ ਦੀ ਰਚਨਾ ਦਾ ਜਮਾਤੀ ਪੈਂਤੜਾ ਸਪਸ਼ਟ ਹੈ। ਸਮਾਜ ਵਿਚ ਪੈਦਾਵਾਰ ਤੇ ਪਦਾਰਥਾਂ ਦੀ ਕਾਣੀ ਵੰਡ ਫ਼ਰੀਦ ਤੇ ਉਸ ਦੇ ਰੱਬ ਨੂੰ ਨਹੀਂ ਸੁਖਾਂਦੀ। ਉਨ੍ਹਾਂ ਦਾ ਮਨੋਰਥ ਐਸੀ ਵੰਡ ਨੂੰ ਖਤਮ ਕਰਨਾ ਹੈ। ਜਿੰਨਾ ਚਿਰ ਸਮਾਜ ਵਿਚ ਮਾਇਆ ਦਾ ਮੋਹ, ਲਾਲਚ ਆਦਿ ਪ੍ਰਵੇਸ਼ ਕਰਦੇ ਹਨ, ਇਹ ਕਾਣੀ ਵੰਡ ਖਤਮ ਨਹੀਂ ਹੋ ਸਕਦੀ।[22]

ਰਬੀ ਕਾਨੂੰਨ ਜਾਂ ਪ੍ਰਾਕ੍ਰਿਤਕ ਨਿਯਮ ਅਨੁਸਾਰ, 'ਜੈਸੀ ਕਰਨੀ ਵੈਸੀ ਭਰਨੀ' ਦੇ ਨਿਆਂ ਨੂੰ ਭੀ ਫ਼ਰੀਦ ਮੰਨਦਾ ਹੈ :

*ਲੋੜੈ ਦਾਖ ਬਿਜਉਰੀਆਂ ਕਿਕਰ ਬੀਜੈ ਜੱਟ।*
*ਹੰਢੈ ਉਨ ਕਤਾਇੰਦਾ ਪੈਧਾ ਲੋੜੈ ਪਟ ।*[23]

ਇਸੇ ਲਈ ਫ਼ਰੀਦ ਅਉਗੁਣ, ਵਿਸ਼ੇ ਵਿਕਾਰ ਛੱਡ ਕੇ ਨੇਕੀ ਕਰ ਲੈਣ ਦੀ ਸਿੱਖਿਆ ਦਿੰਦਾ ਹੈ। ਉਸ ਦੇ ਸ਼ਬਦਾਂ ਨੂੰ ਹੋਰ ਗਹੁ ਨਾਲ ਪੜ੍ਹੀਏ ਤਾਂ ਉਹ ਕਾਰਨ ਕਾਰਜ ਦੇ ਸਿਧਾਂਤ ਨੂੰ ਇਸ ਪੱਖ ਉੱਤੇ ਲਾਗੂ ਕਰਦਾ ਹੈ। ਉਸ ਦਾ ਵਿਚਾਰ ਹੈ ਕਿ ਬੁਰੇ ਦਾ ਭਲਾ ਕਰਨ ਤੇ ਮਨ ਵਿਚ ਗੁੱਸਾ ਨਾ ਰੱਖਣ ਦਾ ਫਲ ਇਹ ਹੁੰਦਾ ਹੈ ਕਿ ਅਸੀਂ ਅਰੋਗ ਰਹਿੰਦੇ ਹਾਂ ਤੇ ਸਭ ਕੁਝ ਸਾਨੂੰ ਮਿਲਦਾ ਹੈ :

*ਫ਼ਰੀਦਾ ਬੁਰੇ ਦਾ ਭਲਾ ਕਰ ਗੁਸਾ ਮਨ ਨਾ ਹਢਾਇ।*
*ਦੇਹੀ ਰੋਗ ਨਾ ਲਗਈ ਪਲੈ ਸਭ ਕਿਛੁ ਪਾਇ ।*[24]

ਮਨੋਵਿਗਿਆਨੀ ਅੱਜ ਇਸ ਨਾਲ ਸਹਿਮਤ ਹਨ।

ਸ਼ੇਖ ਫ਼ਰੀਦ ਦਾ ਇਹ ਸਿੱਟਾ ਭੀ ਮੰਨਣ ਯੋਗ ਹੈ ਕਿ :

*ਇਹ ਤਨ ਭਉਕਣਾ ਨਿਤ ਨਿਤ ਦੁਖੀਐ ਕੌਣ ।*[25]

ਅਰਥਾਤ ਇਸ ਤਨ ਤੇ ਮਨ ਦੀਆਂ ਮੰਗਾਂ ਵਧਦੀਆਂ ਹੀ ਰਹਿੰਦੀਆਂ ਹਨ ਤੇ ਉਨ੍ਹਾਂ ਨੂੰ ਪੂਰਿਆਂ ਕਰਨ ਲਈ ਹੀ ਸਾਰੇ ਦੁੱਖ ਹਨ ਜਿਨ੍ਹਾਂ ਕਰਕੇ 'ਦੁੱਖ ਸਬਾਇਐ ਜੱਗ' ਹੈ ਅਤੇ ਰੱਬ ਦੀ ਦਰਗਾਹ ਵਿਚ ਸ਼ਰਮਿੰਦੇ ਹੋਣਾ ਪੈਂਦਾ ਹੈ। ਇਸੇ ਕਾਰਨ ਰੱਬ ਤੇ ਮਨੁੱਖ ਵਿਚ ਵਿੱਥ ਜਾਂ ਵਿਛੋੜਾ ਹੈ।

ਸ. ਜਸਬੀਰ ਸਿੰਘ ਆਹਲੂਵਾਲੀਆ ਕਹਿੰਦੇ ਹਨ :

"ਦੂਈ ਫ਼ਰੀਦ ਦੇ ਤਸੱਵੁਫ ਵਿਚ ਵਿਯੋਗ ਦਾ ਰੂਪ ਧਾਰਨ ਕਰਦੀ ਹੈ। ਜਿੱਥੋਂ ਤਕ ਸਰੀਰ ਦਾ ਸਬੰਧ ਹੈ ਇਹ ਰੂਹ ਅਤੇ ਰੱਬ ਵਿਚਕਾਰ ਕੰਧ ਨਹੀਂ ਨਾ ਹੀ ਇਹ ਆਵਾਗਵਨ ਦਾ ਕਾਰਨ ਬਣਦਾ ਹੈ। *'ਕਿਵ ਕੂੜੈ ਤੁਟੈ ਪਾਲਿ'* ਦੀ ਪਰੰਪਰਾ ਅਨੁਸਾਰ ਫ਼ਰੀਦ ਰੱਬ ਅਤੇ ਰੂਹ ਦੇ ਸੰਜੋਗ ਜਾਂ ਮੇਲ ਵਿਚ ਸਰੀਰ ਨੂੰ ਬਾਧਕ ਨਹੀਂ ਸਮਝਦੇ, ਸਗੋਂ ਜੀਵ ਦੇ ਆਪਣੇ ਔਗੁਣਾਂ ਨੂੰ ਹੀ ਕਾਰਨ ਸਮਝਦੇ ਹਨ ਜਿਸ ਨੂੰ ਗੁਰਬਾਣੀ ਵਿਚ ਹਉਮੈ ਦਾ ਨਾਮ ਦਿੱਤਾ ਗਿਆ ਹੈ :

(ੳ) *ਮੁਝੁ ਅਵਗਨ ਸਹ ਨਾਹੀ ਦੋਸ*

(ਅ) *ਤੈ ਸਾਹਿਬ ਕੀ ਮੈ ਸਾਰ ਨ ਜਾਨੀ।*"[26]

ਡਾਕਟਰ ਅਵਤਾਰ ਸਿੰਘ ਨੇ ਫ਼ਰੀਦ ਦੇ ਸਦਾਚਾਰਕ ਪੱਖ ਨੂੰ ਦਾਰਸ਼ਨਿਕ ਭਾਂਤ ਵਿਚਾਰਦਿਆਂ ਨਵੀਨ ਦ੍ਰਿਸ਼ਟੀਕੋਨ ਦਿੱਤਾ ਹੈ। ਉਨ੍ਹਾਂ ਦੇ ਵਿਚਾਰਾਂ ਦਾ ਸਾਰੰਸ਼ ਕੁਝ ਇਉਂ ਦਿੱਤਾ ਜਾ ਸਕਦਾ ਹੈ।

(ੳ) ਬਾਬਾ ਫ਼ਰੀਦ ਅਨੁਸਾਰ : "ਮਨੁੱਖੀ ਜੀਵਨ ਦੀ ਹੋਂਦ ਨਾ ਤਾਂ ਕਿਸੇ ਅਚਾਨਕ ਘਟਨਾ ਕਰਕੇ ਹੈ ਨਾ ਇਹ (ਡਾਰਵਿਨ ਦੇ ਸਿਧਾਂਤ ਦੇ ਵਿਰੁੱਧ) ਪਦਾਰਥਕ ਉੱਨਤੀ ਦੀ ਅਚੇਤ ਹੀ ਪ੍ਰਾਪਤ ਹੋ ਗਈ ਸਿਖਰ ਹੈ, ਸਗੋਂ ਇਹ ਇਕ ਅਵਸਰ ਹੈ। ਉਸ ਦਾ ਸੰਸਾਰ ਸਬੰਧੀ ਸੰਕਲਪ 'ਮਨੁੱਖ' ਜੀਵਨ ਉੱਤੇ ਅਧਾਰਤ ਹੈ। ਜੀਵਨ ਕਿਸੇ ਆਦਰਸ਼ ਜਾਂ ਉਦੇਸ਼ ਲਈ ਪ੍ਰਾਪਤ ਹੋਇਆ ਹੈ। ਇਸ ਲਈ ਇਸ ਸੰਸਾਰ ਤੇ ਜੀਵਨ ਨੂੰ ਵਧੇਰੇ ਚੇਤੰਨਤਾ ਨਾਲ ਵਿਚਾਰਨ ਦੀ ਲੋੜ ਹੈ ਪਰ ਆਮ ਅਜਿਹਾ ਨਹੀਂ। ਇਸ ਚੇਤੰਨਤਾ ਤੇ ਸੁਹਿਰਦਤਾ ਦੀ ਘਾਟ ਤੇ ਆਮ ਕੀਤੀ ਗਈ ਬੇਪਰਵਾਹੀ ਦਾ ਫਲ ਦੁਬਿਧਾ ਜਾਂ ਸੰਘਰਸ਼ ਹੈ। ਸਾਡੇ ਸਾਰੇ ਦੁੱਖ ਦਾ ਸ੍ਰੋਤ ਇਹ ਦੁਚਿੱਤੀ ਹੈ।" ਡਾਕਟਰ ਜੀ ਦੇ ਵਿਚਾਰ ਵਿਚ ਬਾਬਾ ਫ਼ਰੀਦ ਨੇ ਮਨੁੱਖੀ ਜੀਵਨ ਤੇ ਸਭ ਪਦਾਰਥਕ ਵਸਤੂਆਂ ਨੂੰ ਛਿਨ-ਭੰਗਰ ਮੰਨਿਆ ਹੈ। 'ਬੁੱਢਾ ਹੋਆ ਸ਼ੇਖ ਫ਼ਰੀਦ' ਜਾਣਦਾ ਹੈ ਕਿ 100 ਵਰ੍ਹਾ ਜੀਉ ਕੇ ਭੀ ਅੰਤ ਖੇਹ ਹੋਣਾ ਹੈ।[27]

(ਅ) ਪਦਾਰਥ ਤੇ ਸਰੀਰ ਦਾ ਮੋਹ ਸਾਡੇ ਦੁੱਖਾਂ ਦਾ ਕਾਰਨ ਤੇ ਅਗਲੇ ਜਨਮ ਵਿਚ ਸਾਨੂੰ ਸਜ਼ਾ (ਡੰਨ) ਦਾ ਭਾਗੀ ਬਣਾਉਂਦਾ ਹੈ। ਏਸੇ ਲਈ ਉਹ (ਫ਼ਰੀਦ) ਚੇਤੰਨ ਕਰਦਾ ਹੈ ਕਿ ਖ਼ਤਰੇ ਦੀਆਂ ਘੰਟੀਆਂ ਤੇ ਆਵਾਜ਼ਾਂ ਸਾਨੂੰ ਖਬਰਦਾਰ ਕਰਦੀਆਂ ਰਹਿੰਦੀਆਂ ਹਨ ਪਰ ਅਸੀਂ ਬੇਪਰਵਾਹ ਹੋਏ ਫਿਰਦੇ ਹਾਂ।

(ੲ) ਇਸ ਦੁੱਖ ਤੋਂ ਬਚਣ ਦਾ ਰਾਹ ਹੈ (1) ਮੌਤ ਦਾ ਡਰ ਹਟਾਉਣਾ, ਫ਼ਰੀਦ ਇਸ ਨੂੰ ਪਤੀ ਦੇ ਮੇਲ, ਵਿਆਹ, ਆਦਿ ਨਾਲ ਉਪਮਾ ਦਿੰਦਾ ਹੈ। ਮੌਤ ਨੂੰ ਉਹ ਘਰ ਗਿਣਦਾ ਹੈ ਜਦ ਆਖਦਾ ਹੈ :

*ਗੋਰ ਨਿਮਾਣੀ ਸਡ ਕਰੇ ਨਿਘਰਿਆ ਘਰ ਆਉ।*
*ਸਰਪਰ ਮੈਥੈ ਆਵਣਾ ਮਰਣਹੁ ਨਾ ਡਰੀਆਹੁ।*[28]

(2) ਲੋਭ ਲਾਲਚ ਤੋਂ ਸੁਤੰਤਰ ਹੋ ਕੇ ਸਾਧਾਰਣ ਜੀਵਨ ਜੀਉਣਾ (*ਲਬੁ ਤਾਂ ਕੂੜਾ ਨੇਹੁ*)

(3) ਚੁੰਚ ਗਿਆਨ ਜਾਂ ਚਰਚਾ ਨਹੀਂ, ਸਗੋਂ ਸਬਰ ਨਾਲ ਪਰ ਆਲਸ ਤਿਆਗ ਕੇ ਘਾਲਣਾ ਘਾਲਣ ਦੀ ਲੋੜ ਹੈ :

(ੳ) *ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨਾ ਭਾਉ।*[29]

(ਅ) ਨਿਰਾ ਵਸੇ (ਭੇਖ ਦਿਖਾਵਾ) ਨਹੀਂ, ਸਗੋਂ ਅੰਦਰੋਂ ਬਾਹਰੋਂ ਇਕ ਹੋ ਕੇ, 'ਮਨ

ਹੋਰ ਮੁੱਖ ਹੋਰ' ਬਣਨ ਤੋਂ ਬਚ ਕੇ ਸਚਾ ਪ੍ਰੇਮ ਰਬ ਨਾਲ ਕਰਨਾ ਹੈ।

(ਸ) ਡਾਕਟਰ ਸਾਹਿਬ ਨੇ ਦੱਸਿਆ ਹੈ ਕਿ ਸਮਾਜਕ ਸਦਾਚਾਰ ਦੇ ਪੱਖ ਵਿਚ ਬਾਬਾ ਫ਼ਰੀਦ ਦਾ ਉਪਦੇਸ਼ ਹੈ ਕਿ ਅਸੀਂ ਹੋਰਨਾਂ ਦਾ ਭਲਾ ਕਰੀਏ, ਜੋ ਪਿਆਰ ਦਾ ਪ੍ਰਗਟਾਅ ਹੈ। "ਜੇ ਤੁਸੀਂ ਪਿਆਰੇ ਰਬ ਦੇ ਆਸ਼ਕ ਹੋ ਤਾਂ ਤੁਹਾਨੂੰ ਭੀ ਪਿਆਰ ਕਰਨ ਵਾਲੇ ਵਿਅਕਤੀ ਬਣਨਾ ਹੋਵੇਗਾ। ਇਹ ਲੋਕ-ਭਲਾਈ ਦਾ ਵਿਚਾਰ ਬੁਰੇ ਦਾ ਭੀ ਭਲਾ ਕਰਨ ਤਕ ਹੈ।"

*ਜੋ ਤੈ ਮਾਰਨ ਮੁਕੀਆਂ ਤਿਨਾਂ ਨਾ ਮਾਰੀ ਘੁੰਮ।*
*ਸਗੋਂ ਇਹ ਆਪਨੜੇ ਘਰ ਜਾਈਐ ਪੈਰ ਤਿਨਾ ਦੇ ਚੁੰਮ।*[30]

ਦੀ ਦੂਰੇਡੀ ਤੇ ਉਚਤਮ ਸੀਮਾਂ ਤਕ ਪੁਚਾਉਣ ਦੀ ਲੋੜ ਹੈ।

ਅਸੀਂ ਇਸ ਅਧਿਆਇ ਦੀ ਸਮਾਪਤੀ ਭੀ ਸ. ਕਿਸ਼ਨ ਸਿੰਘ ਦੇ ਭਾਵਪੂਰਤ ਤੇ ਪ੍ਰਭਾਵਸ਼ਾਲੀ ਸ਼ਬਦਾਂ ਵਿਚ ਕਰਨੀ ਚਾਹਾਂਗੇ :

"ਸੈਂਕੜੇ ਸਾਲ ਹੋਏ ਫ਼ਰੀਦ ਨੇ ਆਪਣੀ ਰਚਨਾ ਰਚੀ ਸੀ। ਉਹ ਅੱਜ ਵੀ ਪੁਰਾਣੀ ਨਹੀਂ ਹੋਈ। ਉਸ ਦੇ ਬੋਲ ਲੋਕਾਂ ਦੇ ਬੁਲ੍ਹਾਂ ਉੱਤੇ ਹਨ। ਰੋਜ਼-ਬ-ਰੋਜ਼ੀ ਜ਼ਿੰਦਗੀ ਵਿਚ ਉਹ ਲੋਕਾਂ ਦੇ ਮੁਹਾਵਰੇ ਬਣ ਤੁਰੇ ਹਨ। ਲੋਕਾਂ ਦੇ ਮੂੰਹ ਉੱਤੇ ਉਹ ਹੀ ਗੱਲ ਚੜ੍ਹਦੀ ਹੈ ਜੋ ਉਨ੍ਹਾਂ ਦੀ ਜ਼ਿੰਦਗੀ ਨਾਲ ਨਿਭਦੀ ਹੋਵੇ ਜੋ ਉਨ੍ਹਾਂ ਦੀ ਬੋਲੀ, ਉਨ੍ਹਾਂ ਦੇ ਮੁਹਾਵਰੇ ਵਿਚ ਅੰਕਿਤ ਹੋਵੇ। ਲੋਕ ਜ਼ਿੰਦਗੀ ਤੇ ਲੋਕ ਤਜਰਬੇ ਨਾਲ ਫ਼ਰੀਦ ਦੀ ਰਚਨਾ ਦਾ ਇਹ ਨੇੜ ਉਸ ਦੀ ਖਾਸ ਵਡਿਆਈ ਹੈ ਫ਼ਰੀਦ ਪੰਜਾਬ ਦੇ ਰਾਸ਼ਟਰੀ ਸਾਹਿਤ ਦਾ, ਰਾਸ਼ਟਰੀ ਕਲਚਰ ਦਾ ਮੁੱਢ ਬੰਨ੍ਹਦਾ ਹੈ, ਲੋਕ-ਹਿਤ ਦੇ ਪੈਂਤੜੇ ਤੋਂ, ਮਨੁੱਖ ਦੀ ਆਜ਼ਾਦੀ ਦੇ ਪੈਂਤੜੇ ਤੋਂ ਅਤੇ ਉਸ ਰਚਨਾ ਨਾਲ ਜੋ ਆਪਣੇ ਸਚ ਅਤੇ ਆਪਣੇ ਕਲਾਤਮਿਕ ਗੁਣਾਂ ਕਰਕੇ ਅਮਰ ਹੈ, ਉਸ ਦਾ ਦੱਸਿਆ ਸੱਚ ਅੱਜ ਵੀ ਜ਼ਿੰਦਗੀ ਦਾ ਸੱਚ ਹੈ, ਅਤੇ ਜਿੰਨਾ ਚਿਰ ਮਨੁੱਖ ਰਹੇਗਾ ਓਸ ਦੀ ਆਜ਼ਾਦੀ ਤੇ ਸੰਪੂਰਨਤਾ ਦਾ ਰਾਹ, ਓਹ ਹੀ ਰਹੇਗਾ ਜੋ ਫ਼ਰੀਦ ਦੱਸ ਗਿਆ ਹੈ। ਮਨੁੱਖ ਦੀ ਆਜ਼ਾਦੀ, ਉਸ ਦੀ ਨਿਜਾਤ ਮਨੁੱਖ ਦੇ ਪਿਆਰ ਵਿਚ ਹੈ, ਸਰਬੱਤ ਦੇ ਪਿਆਰ ਵਿਚ ਹੈ, ਪਦਾਰਥਾਂ ਤੇ ਪੈਸੇ ਵਿਚ ਅੰਕਿਤ ਨਹੀਂ।"[31]

## ਸੰਕੇਤ ਤੇ ਹਵਾਲੇ

1. *ਆਦਿ ਗ੍ਰੰਥ* ਦੀ ਸੰਪਾਦਨਾ ਸੰਨ 1604 ਈ. ਵਿਚ ਹੋਈ ਸੀ। ਇਸ ਵਿਚ 10 ਵਿਚੋਂ 6 ਗੁਰੂਆਂ (1) ਗੁਰੂ ਨਾਨਕ, (2) ਗੁਰੂ ਅੰਗਦ, (3) ਗੁਰੂ ਅਮਰਦਾਸ, (4) ਗੁਰੂ ਰਾਮਦਾਸ, (5) ਗੁਰੂ ਅਰਜਨ ਦੇਵ ਤੇ (6) ਗੁਰੂ ਤੇਗ ਬਹਾਦਰ ਜੀ ਨੌਵੇਂ ਗੁਰੂ ਸਨ ਦੀ ਰਚਨਾ ਕਾਵਿ ਰੂਪ ਤੇ ਵਧੇਰੇ ਸੰਗੀਤ-ਬੱਧ ਹੈ। 6, 7 ਅਤੇ 8ਵੇਂ ਗੁਰੂ ਦੀ ਕੋਈ ਰਚਨਾ ਨਹੀਂ। 10ਵੇਂ ਗੁਰੂ ਗੋਬਿੰਦ ਸਿੰਘ ਜੀ ਦਾ ਦਸਮ ਗ੍ਰੰਥ ਵੱਖਰਾ ਹੈ। ਇਸ ਤੋਂ ਬਿਨਾਂ ਇਸ ਵਿਚ ਭਾਰਤ ਭਰ ਦੇ ਸੰਤਾਂ, ਭਗਤਾਂ (ਕਬੀਰ, ਫ਼ਰੀਦ ਰਵਿਦਾਸ, ਤ੍ਰਿਲੋਚਨ, ਨਾਮ ਦੇਵ, ਸਾਧਨਾ, ਸੈਨ, ਸੂਰਦਾਸ, ਰਾਮਾਨੰਦ ਜੈਦੇਵ ਅਤੇ ਮਰਦਾਨਾ, ਸੱਤਾ ਬਲਵੰਡ ਤੇ ਸੁੰਦਰ ਅਤੇ ਭੱਟਾਂ ਆਦਿ) ਦੀ ਰਚਨਾ ਹੈ।
2. ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਗੁਰੂ ਨਾਨਕ ਅਧਿਐਨ ਵਿਭਾਗ ਵੱਲੋਂ *ਫ਼ਰੀਦ ਸੈਮੀਨਾਰ* ਵਿਚ ਪ੍ਰੋ. ਕਿਸ਼ਨ ਸਿੰਘ ਵੱਲੋਂ ਪੜ੍ਹੇ ਗਏ ਖੋਜ-ਪੱਤਰ ਵਿਚੋਂ ਇਹ ਦੋਵੇਂ ਟੂਕਾਂ ਹਨ। ਉਂਜ

ਇਸ ਸਾਰੇ ਪਰਚੇ ਵਿਚ ਪ੍ਰੋ. ਸਾਹਿਬ ਨੇ ਇਹ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿ ਫ਼ਰੀਦ ਸਮਾਜਵਾਦੀ ਨਿਜ਼ਾਮ ਦਾ ਹਿਮਾਇਤੀ ਹੈ ਤੇ ਕਾਣੀ-ਵੰਡ, ਜਮਾਇਤੀ-ਵੰਡ ਆਦਿ ਦੀ ਉਹ ਨਿਖੇਧੀ ਕਰਦਾ ਹੈ।

3. *ਆਦਿ ਗ੍ਰੰਥ* ਵਿਚ ਆਏ ਫ਼ਰੀਦ ਦੇ ਚਾਰ ਸ਼ਬਦਾਂ ਵਿਚੋਂ ਇਕ ਇਹ ਹੈ ਜੋ *ਰਾਗ ਆਸਾ* ਤੇ ਪੰਨਾ ੪੩੩ ਉੱਤੇ ਦਰਜ ਹੈ।
4. ਬਾਬਾ ਫ਼ਰੀਦ ਦੀ ਅਠਵੀਂ ਸ਼ਤਾਬਦੀ ਮਨਾਏ ਜਾਣ ਦੇ ਅਵਸਰ ਉੱਤੇ ਸੰਨ 1973 ਵਿਚ ਬਾਬਾ ਫ਼ਰੀਦ ਟ੍ਰਸਟ ਵੱਲੋਂ ਅੰਗਰੇਜ਼ੀ, ਪੰਜਾਬੀ, ਹਿੰਦੀ, ਉਰਦੂ ਵਿਚ ਛਾਪੀ ਗਈ ਮੈਮੋਰੀਅਲ ਵਾਲਿਊਮ ਦੇ ਪੰਜਾਬੀ ਲੇਖ ਡਾ. ਵਜ਼ੀਰ ਸਿੰਘ ਲਿਖਤ ਲੇਖ ਵਿਚੋਂ ਸਫ਼ਾ 60
5. *ਆਦਿ ਗ੍ਰੰਥ* ਵਿਚ ਆਏ ਸਲੋਕ ਫ਼ਰੀਦ ਕੇ ਵਿਚੋਂ ਪੰਨਾ ਕ੍ਰਮਵਾਰ ੧੩੮੨, ੧੩੮੪, ੧੩੭੯
6. ਪ੍ਰੋ. ਕ੍ਰਿਪਾਲ ਸਿੰਘ ਕਸੇਲ ਦੀ ਪੁਸਤਕ *ਬਾਬਾ ਫ਼ਰੀਦ ਦੀ ਸਾਹਿਤਕ ਪ੍ਰਤਿਭਾ* ਸਫ਼ਾ 49.
7. ਉਪਰੋਕਤ ਨੰ. 2 *ਸੈਮੀਨਾਰ* ਵਿਚ ਡਾ. ਜਸਬੀਰ ਸਿੰਘ ਆਹਲੂਵਾਲੀਆ ਦਾ ਪੇਪਰ ਸਫ਼ਾ 1.
8. ਸਲੋਕ ਸ਼ੇਖ ਫ਼ਰੀਦ, *ਆਦਿ ਗ੍ਰੰਥ*, ਪੰਨਾ ੧੩੮੪
9. ਉਪਰੋਕਤ ਹੀ ਪੰਨਾ ੧੩੮੧
10. ਉਪਰੋਕਤ ਹੀ ਪੰਨਾ ੧੩੮੩
11. ਉਪਰੋਕਤ ਹੀ ਪੰਨਾ ੧੩੭੮
12. ਉਪਰੋਕਤ ਹੀ ਪੰਨਾ ੧੩੮੩
13. ਉਪਰੋਕਤ ਹੀ ਪੰਨਾ ੧੩੮੨
14. ਉਪਰੋਕਤ ਹੀ ਪੰਨਾ ੧੩੮੨
15. ਉਪਰੋਕਤ ਹੀ ਪੰਨਾ ੧੩੮੨
16. ਉਪਰੋਕਤ ਹੀ ਪੰਨਾ ੧੩੭੮
17. *ਮੈਮੋਰੀਅਲ ਪੁਸਤਕ ਬਾਬਾ ਸ਼ੇਖ ਫ਼ਰੀਦ* ਡਾ. ਵਜ਼ੀਰ ਸਿੰਘ ਦਾ ਲੇਖ, ਪੰਨਾ 59
18. ਕੇ. ਏ. ਨਿਜ਼ਾਮੀਂ *'ਦੀ ਲਾਈਫ ਐਂਡ ਟਾਈਮਜ਼ ਔਫ ਫ਼ਰੀਦੁਦਦੀਨ ਗੰਜਿਸਕਰ'*
19. *ਮੈਮੋਰੀਅਲ ਪੁਸਤਕ* ਵਿਚ ਡਾ. ਵਜ਼ੀਰ ਸਿੰਘ ਪੰਨਾ 59
20. ਸਲੋਕ ਸ਼ੇਖ ਫ਼ਰੀਦ, *ਆਦਿ ਗ੍ਰੰਥ*, ਪੰਨਾ ੧੩੭੮
21. ਸਲੋਕ ਸ਼ੇਖ ਫ਼ਰੀਦ, *ਆਦਿ ਗ੍ਰੰਥ*, ਪੰਨਾ ੧੩੮੦
22. ਪ੍ਰੋ. ਕਿਸ਼ਨ ਸਿੰਘ ਦਾ ਲੇਖ *ਸੈਮੀਨਾਰ* ਵਿਚ
23. ਸਲੋਕ ਸ਼ੇਖ ਫ਼ਰੀਦ *ਆਦਿ ਗ੍ਰੰਥ*, ਪੰਨਾ ੧੩੭੯
24. *ਉਹੀ*, ਪੰਨਾ ੧੩੮੧
25. *ਉਹੀ*, ਪੰਨਾ ੧੩੮੨
26. *ਬਾਣੀ ਸ਼ੇਖ ਫ਼ਰੀਦ ਰਾਗ ਸੂਹੀ ਆਦਿ ਗ੍ਰੰਥ*, ਪੰਨਾ 794
27. ਸ਼ੇਖ ਫ਼ਰੀਦ ਦਾ ਸਲੋਕ ਪੰਨਾ ੧੩੮੦ *ਬੁਢਾ ਹੋਇਆ ਸ਼ੇਖ ਫ਼ਰੀਦ....*
28. ਸਲੋਕ ਫ਼ਰੀਦ, *ਆਦਿ ਗ੍ਰੰਥ*, ਪੰਨਾ ੧੩੮੨
29. *ਉਹੀ*
30. *ਉਹੀ*, ਪੰਨਾ ੧੩੭੮
31. *ਫ਼ਰੀਦ ਸੈਮੀਨਾਰ* ਵਿਚ ਪੜ੍ਹੇ ਗਏ ਪਰਚੇ ਵਿਚੋਂ ਸਫ਼ਾ 11

ਨੌਵਾਂ ਅਧਿਆਇ

# ਬਾਬਾ ਫ਼ਰੀਦ ਦੀ ਕਾਵਿ-ਕਲਾ

ਡਾ. ਧਰਮੇਂਦਰ ਗੁਪਤਾ ਦੇ ਸ਼ਬਦ ਹਨ :

"ਬਾਬਾ ਸ਼ੇਖ ਫ਼ਰੀਦ (ਸੰਨ 1174-1266 ਈ.) ਪੰਜਾਬੀ ਸਾਹਿੱਤ ਦੇ ਮੁੱਢਲੇ ਯੁੱਗ ਦੇ ਕਵੀ ਹਨ। ਉਨ੍ਹਾਂ ਦੀ ਕਵਿਤਾ ਭਾਵੇਂ ਵਿਸਤਾਰ ਵਿਚ ਬਹੁਤ ਅਧਿਕ ਨਹੀਂ ਹੈ, ਪ੍ਰੰਤੂ ਕਵਿਤੱਵ ਦੀ ਦ੍ਰਿਸ਼ਟੀ ਤੋਂ ਅਤੇ ਧਾਰਮਿਕ ਤੇ ਸਦਾਚਾਰਕ ਸਿੱਖਿਆ ਦੀ ਦ੍ਰਿਸ਼ਟੀ ਤੋਂ ਪੰਜਾਬੀ ਕਾਵਿ-ਸਾਹਿੱਤ ਵਿਚ ਉਸ ਦਾ ਮਹੱਤਵਪੂਰਨ ਸਥਾਨ ਹੈ। ਉਸ ਦੇ ਵਿਸ਼ੇਸ਼ ਮਹੱਤਵ ਦਾ ਇਕ ਕਾਰਨ ਇਹ ਹੈ ਕਿ ਅੱਜ ਉਹ ਸਿੱਖ ਧਰਮ ਦੀ ਧਾਰਮਿਕ ਰਚਨਾ, ਆਦਿ ਗ੍ਰੰਥ ਦਾ ਇਕ ਅਨਿਖੜਵਾਂ ਅੰਗ ਹੈ।"[1]

ਇਸ ਕਥਨ ਵਿਚ ਵਿਦਵਾਨ ਲੇਖਕ ਨੇ ਬਾਬਾ ਫ਼ਰੀਦ ਦੇ ਵਚਨਾਂ ਦੇ ਮਹੱਤਵ ਨੂੰ ਜਿਨ੍ਹਾਂ ਦੋ ਦ੍ਰਿਸ਼ਟੀਕੋਨਾਂ ਤੋਂ ਮੰਨਿਆ ਹੈ, ਉਨ੍ਹਾਂ ਵਿਚੋਂ ਦੂਜੇ (ਧਾਰਮਿਕ ਤੇ ਸਦਾਚਾਰਕ) ਨਾਲ ਅਸੀਂ ਨੰ. 7 ਅਤੇ 8 ਅਧਿਆਵਾਂ ਵਿਚ ਪਰਿਚੈ ਕਰ ਚੁੱਕੇ ਹਾਂ। ਪਹਿਲੇ ਵਿਚਾਰ ਸਬੰਧੀ ਕੁਝ ਹੋਰ ਵਿਸਥਾਰ ਦੀ ਆਵਸ਼ਕਤਾ ਪ੍ਰਤੀਤ ਹੁੰਦੀ ਹੈ।

ਅਸੀਂ ਪਰਵਾਨ ਕਰਦੇ ਹਾਂ ਕਿ ਬਾਬਾ ਫ਼ਰੀਦ ਦਾ ਮੰਤਵ ਤੇ ਯਤਨ ਸ਼ੇਅਰੋ ਸ਼ਾਇਰੀ (ਕਾਵਿ-ਕਲਾ) ਜਾਂ ਕਾਵਿ ਪ੍ਰਤਿਭਾ ਦਾ ਦਿਖਾਵਾ ਤੇ ਕਲਾ ਸਮਰੱਥਾ ਦਾ ਪ੍ਰਗਟਾਅ ਨਹੀਂ ਸੀ। ਉਹ ਇਕ ਸੁਹਿਰਦ ਤੇ ਸੱਚਾ ਜ਼ਾਹਦ (ਤਪੀ) ਫ਼ਰੀਦ ਸੀ। ਉਸ ਕੋਲ ਕਲਬ ਤੇ ਰੂਹ (ਮਨ ਤੇ ਆਤਮਾ) ਦੀ ਸ਼ਾਂਤੀ ਲਈ ਅਤੇ ਅਧਿਆਤਮਕਤਾ ਦੇ ਮਾਰਗ ਉੱਤੇ ਚਲਣ ਦੀ ਸੇਧ ਲੈਣ ਵਾਸਤੇ ਲੋਕ ਆਉਂਦੇ ਸਨ। ਇਸ ਦੇ ਨਾਲ ਹੀ ਉਸ ਦੇ ਆਪਣੇ ਮਨ ਵਿਚ ਰੱਬੀ-ਵਸਲ ਲਈ ਇਕ ਅਤਿ ਤੀਖਣ ਸਿੱਕ ਜਾਂ ਲਗਨ ਸੀ। ਉਸੇ ਨੂੰ ਉਸ ਨੇ 'ਬਿਰਹਾ' ਆਖਿਆ ਹੈ। ਉਸ ਸੱਚੇ ਬਿਰਹਾ ਦੀ ਚਿਣਗ ਸ੍ਰੋਤਿਆਂ ਜਾਂ ਭਵਿੱਖ ਦੇ ਪਾਠਕਾਂ ਦੇ ਦਿਲਾਂ ਵਿਚ ਪ੍ਰਜਵਲਤ ਹੋਈ ਉਹ ਵੇਖਣੀ ਚਾਹੁੰਦਾ ਹੈ। ਇਸ ਲਈ ਹੀ ਉਹ ਬੋਲ ਪੈਂਦਾ ਹੈ :

*"ਬਿਰਹਾ ਬਿਰਹਾ ਆਖੀਐ ਬਿਰਹਾ ਤੂੰ ਸੁਲਤਾਨ।*
*ਜਿਤ ਤਨ ਬਿਰਹੁੰ ਨਾ ਊਪਜੈ ਸੋ ਤਨ ਜਾਣ ਮਸਾਨ।"*[2]

ਏਹੋ ਵਿਛੋੜੇ ਦੀ ਪੀੜਾ ਹੈ। ਧਾਰਮਿਕ ਭਾਸ਼ਾ ਵਿਚ ਇਸ ਵਿਛੋੜੇ ਦਾ ਕਾਰਨ ਮਾਇਆ, ਦਵੈਤ, ਅਗਿਆਨ, ਹਉਮੈ ਆਦਿ ਦੀ ਕੰਧ ਨੂੰ ਮੰਨਿਆ ਗਿਆ ਹੈ। ਬਾਬਾ ਫ਼ਰੀਦ ਦੀ ਦਰਦ ਭਿੰਨੀ ਹੂਕ ਹੈ :

*"ਤਪ ਤਪਿ ਲੋਹਿ ਲੋਹਿ ਹਾਥ ਮਰੋਰਉ।*
*ਬਾਵਲਿ ਹੋਈ ਸੋ ਸਹ ਲੋਰਉ।"*[3]

ਇਹੀ ਬਿਰਹਾ ਪ੍ਰਤੀਤ ਕਰਾਉਣਾ ਉਸ ਦੇ ਕਾਵਿ ਦਾ ਮਨੋਰਥ ਹੈ। ਇਹ ਭੀ ਮੰਨਣ ਯੋਗ ਹੈ ਕਿ ਬਣਤਰ, ਜਾਂ ਨਿਯਮਾਵਲੀ ਦੀ ਪਾਲਨਾ ਦਾ ਵਿਸ਼ਲੇਸ਼ਣ ਕਾਵਿ ਦਾ ਮਹੱਤਵ ਪ੍ਰਗਟਾਉਣ ਲਈ ਕਾਫ਼ੀ ਨਹੀਂ। ਉਸ ਦਾ ਮਹੱਤਵ ਕਾਵਿ ਵਿਚਲੇ ਸੌਂਦਰਯ ਵਿਚ ਤੇ ਸ਼ਕਤੀ ਉਸ ਦੇ ਸੰਦੇਸ਼ ਵਿਚ ਹੈ। ਉਹ ਅਸੀਂ ਦੱਸ ਹੀ ਚੁੱਕੇ ਹਾਂ।

ਜਿਵੇਂ ਕਿ ਪਾਠਕ ਪਿੱਛੇ ਵੇਖ ਚੁੱਕੇ ਹਨ, ਬਾਬਾ ਫ਼ਰੀਦ ਦੀ ਕਾਵਿ ਰਚਨਾ ਦੇ ਕੇਵਲ 112 ਸਲੋਕ[4] ਤੇ 4 ਸ਼ਬਦ[5] ਹੀ ਉਪਲਬਧ ਹਨ। ਹਰ ਇਕ ਸਲੋਕ ਨਿਰਾ ਭਾਵ ਪੂਰਤ ਤੇ ਆਪਣੇ ਆਪ ਵਿਚ ਸੰਪੂਰਨ ਹੀ ਨਹੀਂ ਸਗੋਂ ਅਤਿ ਤੀਖਣ ਤੇ ਸਦੀਵੀ ਪ੍ਰਭਾਵ ਮਨਾਂ ਉੱਤੇ ਪਾਉਣ ਵਾਲਾ ਹੈ।[6] ਇਸ ਮਨੋਰਥ ਸਿੱਧੀ ਵਿਚ ਬਾਬਾ ਫ਼ਰੀਦ ਸਫ਼ਲਤਾ ਦੀ ਚੋਟੀ ਉੱਤੇ ਹੈ। ਇਹੋ ਕਾਰਨ ਹੈ ਕਿ 800 ਸਾਲ ਪਹਿਲਾਂ ਕੀਤੀ ਉਸ ਦੀ ਰਚਨਾ ਅਰਥਾਤ ਫ਼ਰੀਦ-ਬਾਣੀ ਅਜ ਤਕ ਪੁਰਾਣੀ ਨਹੀਂ ਹੋਈ ਤੇ ਭੁਲਾਈ ਨਹੀਂ ਜਾ ਸਕੀ। ਉਸ ਦੇ ਅਨੇਕਾਂ ਵਚਨ ਅੱਜ ਭੀ ਨੈਤਿਕ ਤੇ ਸਦਾਚਾਰੀ ਅਧਿਆਤਮਕ ਜੀਵਨ ਦੀ ਸਿੱਖਿਆ ਦੀ ਪ੍ਰੋੜ੍ਹਤਾ ਵਾਸਤੇ ਜਨ ਸਾਧਾਰਨ ਦੀ ਭਾਸ਼ਾ ਦਾ ਭਾਗ ਹਨ। ਦ੍ਰਿਸ਼ਟਾਂਤ ਲਈ :

(1) *ਫ਼ਰੀਦਾ ਬਾਰ ਪਰਾਇਐ ਬੈਸਣਾ ਸਾਈਂ ਮੁਝੈ ਨਾ ਦੇਹਿ।*
(2) *ਬੋਲੀਐ ਸੱਚ ਧਰਮ ਝੂਠ ਨਾ ਬੋਲੀਐ।*
(3) *ਮਉਤੈ ਦਾ ਬੰਨਾ ਏਵੈ ਦਿਸੈ ਜਿਉਂ ਦਰਿਆਵੈ ਢਾਹਾ।*
(4) *ਮੰਦੈ ਅਮਲ ਕਰੇਂਦਿਆਂ ਇਹ ਸਜਾਏ ਤਿੰਨਾਹਾ।*
(5) *ਕਿਝੁ ਨ ਸੁਝੈ ਕਿਝੁ ਨਾ ਬੁਝੈ ਦੁਨੀਆ ਗੁਝੀ ਭਾਹਿ।*
(6) *ਜਾਂ ਕੁਆਰੀ ਤਾਂ ਚਾਉ ਵਿਵਾਹੀ ਤਾਂ ਮਾਮਲੇ।*[7]

ਵਲਵਲੇ ਦੀ ਤੀਖਣਤਾ ਤੇ ਕਿਸੇ ਭਾਂਤ ਦੇ ਦਿਲੀ ਪ੍ਰੇਮ ਦੀ ਸੁਹਿਰਦਤਾ ਤੋਂ ਉਪਜੀ ਕਲਾ ਵਿਚ ਕਲਾਤਮਕ ਸੌਂਦਰਯ ਆਪ ਤੋਂ ਆਪ ਉਪਜਦਾ ਹੈ, ਕਿਉਂਕਿ ਉਸ ਦੇ ਪਿੱਛੇ ਮਾਨਸਿਕ ਜਜ਼ਬੇ ਦੇ ਜਲ ਦਾ ਸੋਮਾ ਹੁੰਦਾ ਹੈ। "ਕਾਵਿ ਕਲਾ ਦੇ ਗਿਆਤਾ ਮੰਨਦੇ ਹਨ ਕਿ ਸੰਤ ਕਾਵਿ ਦਾ ਨਿਸ਼ਾਨਾ ਹੀ ਕੁਝ ਸਿੱਖਿਆ ਦੇਣੀ, ਕੁਝ ਸਮਝਾਉਣਾ ਜਾਂ ਸ੍ਰੋਤੇ ਦੇ ਮਨ ਉੱਤੇ ਪ੍ਰਭਾਵ ਪਾਉਣਾ ਤੇ ਹਲੂਣਾ ਦੇਣਾ ਹੁੰਦਾ ਹੈ।"[8]

ਬਾਬਾ ਫ਼ਰੀਦ ਦੀ ਕਾਵਿ ਕਲਾ ਕਿਸੇ ਬਣਾਵਟ, ਮਿਹਨਤ, ਘਾੜਤ ਜਾਂ ਉਚੇਚੀ ਸਜਾਵਟ ਤੇ ਪਾਲਿਸ਼ ਦੇ ਨਿਯਮਾਂ ਦੀ ਘੋਖ ਪੜਤਾਲ ਦਾ ਫਲ ਨਹੀਂ। ਉਸ ਵਿਚ ਭਾਵਾਂ ਦਾ ਰਸ, ਮਿਠਤ ਦਾ ਰੰਗ ਤੇ ਪ੍ਰਾਕਿਰਤਕ ਸੁਹਪਣ ਦਾ ਵਹਾਉ ਹੈ। ਉਸ ਦੀ ਸਾਦਗੀ ਹੀ ਉਸ ਦਾ ਹੁਸਨ ਹੈ ਅਤੇ ਡੂੰਘਾ ਅਸਰ ਉਸ ਦੀ ਸ਼ਕਤੀ ਹੈ। ਅਸੀਂ ਜਾਣਦੇ ਹਾਂ ਕਿ ਕਿਸੇ ਭੀ ਭਾਸ਼ਾ ਨੂੰ ਬੋਲਣ ਤੇ ਲਿਖਣ ਵਾਲੇ ਵਿਆਕਰਣ ਦੇ ਨੇਮ ਪੜ੍ਹ ਕੇ ਜਾਂ ਘੋਖ ਕੇ ਉਹ ਭਾਸ਼ਾ ਨਹੀਂ ਸਿਖਦੇ ਜਾਂ ਬੋਲਦੇ। ਉਨ੍ਹਾਂ ਦੇ ਬੋਲੇ ਜਾਂ ਲਿਖੇ ਸ਼ਬਦਾਂ ਤੋਂ ਨਿਯਮ ਨਿਯਤ ਹੁੰਦੇ ਹਨ। ਠੀਕ ਇਸੇ ਤਰ੍ਹਾਂ ਫ਼ਰੀਦ ਬਾਣੀ ਕਾਵਿ-ਕਲਾ ਦੇ ਨਿਯਮਾਂ ਦੀ ਕਸਵੱਟੀ ਉੱਤੇ ਭੀ ਸ਼ੁੱਧ ਸੋਨਾ ਸਿੱਧ ਹੁੰਦੀ ਹੈ। ਉਸ ਦੇ ਕਾਵਿ ਵਿਚ ਗੁੰਦੇ ਉਪਦੇਸ਼ਾਂ, ਸਿੱਖਿਆਵਾਂ ਤੇ ਭਾਵਾਂ ਨੂੰ ਹੋਰ ਹੋਰ ਚਮਕਾਉਣ, ਲੰਮੀ ਆਯੂ ਦੇਣ ਅਤੇ ਹਰ ਮਨ ਨੂੰ ਹਲੂਣਨ ਦੇ ਕਾਵਿਕ ਗੁਣ ਇਕ ਤਰ੍ਹਾਂ ਉਸ ਸਿੱਖਿਆ ਸੰਚਾਰ ਦੇ ਸਾਧਨ ਬਣਦੇ ਹਨ।

ਫ਼ਰੀਦ ਦੀ ਬਾਣੀ ਦਾ ਵਧੇਰੇ ਆਕਾਰ ਸਾਡੇ ਪਾਸ ਸਲੋਕਾਂ ਦੇ ਰੂਪ ਵਿਚ ਹੈ। 'ਸਲੋਕ' ਆਪਣੇ ਸੰਸਕ੍ਰਿਤੀ ਅਰਥਾਂ ਦੇ ਨਾਲ ਹੀ ਪੰਜਾਬੀ ਵਿਚ ਸੰਖੇਪਤਾ ਦਾ ਲਖਾਇਕ ਭੀ ਹੈ। ਜਿਵੇਂ ਫ਼ਾਰਸੀ 'ਗ਼ਜ਼ਲ' ਵਿਚ ਹਰ ਸ਼ੇਅਰ ਇਕੱਲਾ ਇਕੱਲਾ ਹੀ ਆਪਣੇ ਆਪ ਵਿਚ ਇਕ ਪੂਰਨ ਖਿਆਲ ਨੂੰ ਰੂਪਮਾਨ ਕਰਦਾ ਹੈ। ਇਸੇ ਤਰ੍ਹਾ ਸਲੋਕ ਭੀ ਆਪਣੇ ਆਪ ਵਿਚ ਸੰਪੂਰਨ ਹੁੰਦਾ ਹੈ। ਬਾਬਾ ਫ਼ਰੀਦ ਦੇ ਬਹੁਤੇ ਸਲੋਕ ਦੋ-ਦੋ ਤੁੱਕਾਂ ਦੇ ਹਨ, ਉਂਵ *ਆਦਿ ਗ੍ਰੰਥ* ਵਿਚ ਇਕ ਜਾਂ ਡੇਢ ਤੁਕ ਦੇ ਸਲੋਕ ਭੀ ਮਿਲਦੇ ਹਨ।[9] ਇਸੇ ਵਰਵੇ ਤੋਂ ਅਸੀਂ ਇਸ ਸਿੱਟੇ ਉੱਤੇ ਪੁਜਦੇ ਹਾਂ ਕਿ ਬਾਬਾ ਫ਼ਰੀਦ ਦੇ ਸਲੋਕਾਂ ਵਿਚ ਇਹ ਸੰਖੇਪਤਾ ਦਾ ਗੁਣ ਜਾਂ ਕੁੱਜੇ ਵਿਚ ਸਮੁੰਦਰ ਬੰਦ ਕਰਨ ਦੀ ਕਲਾ ਬੜੀ ਵਿਸ਼ੇਸ਼ ਰੂਪ ਵਿਚ ਉਘੜਦੀ ਹੈ।

(1) *ਰੁਖੀ ਸੁਖੀ ਖਾਇ ਕੇ ਠੰਡਾ ਪਾਣੀ ਪੀਉ।*
*ਫ਼ਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ।*[10]

ਉਪਰੋਕਤ ਦੋਵੇਂ ਤੁੱਕਾਂ ਇਕੋ ਸਲੋਕ ਦੀਆਂ ਹਨ ਪਰ ਦੋ ਵਿਚਾਰ ਸਪਸ਼ਟ ਕਰ ਰਹੀਆਂ ਹਨ—(1) ਸਬਰ, ਸੰਤੋਖ, ਸਾਦਗੀ (2) ਕਿਸੇ ਹੋਰ ਦੇ ਸੁਖ ਨੂੰ ਵੇਖ ਕੇ ਲਾਲਚ ਜਾਂ ਈਰਖਾ ਤੋਂ ਬਚਣਾ।

(2) *ਫ਼ਰੀਦ ਬੁਰੇ ਦਾ ਭਲਾ ਕਰ, ਗੁੱਸਾ ਮਨ ਨਾ ਹਢਾਇ।*[11]

ਇੱਥੇ ਇਕੋ ਤੁਕ ਵਿਚ ਇਕ ਦੀ ਥਾਂ ਦੋ ਖਿਆਲ ਭਰੇ ਪਏ ਹਨ।

(1) ਪਰਉਪਕਾਰ (2) ਕਿਸੇ ਦੇ ਔਗੁਣ ਉੱਤੇ ਗੁੱਸੇ ਵਿਚ ਨਾ ਆਉਣਾ।

(3) *ਆਪਨੜੈ ਗਿਰੀਵਾਨ ਮਹਿ ਸਿਰ ਨੀਵਾਂ ਕਰਿ ਦੇਖ।*[12]
(4) *ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰ।*[13]
(5) *ਧਿਗ ਤਿਨਾ ਦਾ ਜੀਵਿਆ ਜਿਨਾ ਵਿਡਾਣੀ ਆਸ।*[14]
(6) *ਜੇ ਸਉ ਵਰ੍ਹਿਆ ਜੀਵਣਾ ਭੀ ਤਨ ਹੋਸੀ ਖੇਹ।*[15]
(7) *ਫ਼ਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰ।*[16]

ਇਨ੍ਹਾਂ ਸਲੋਕਾਂ ਦੇ ਉਪਰੋਕਤ ਗੁਣਾਂ ਅਤੇ ਨਾਲ ਹੀ ਸਾਦਗੀ ਤੇ ਸੰਖੇਪਤਾ ਨੇ ਇਨ੍ਹਾਂ ਨੂੰ ਸਾਧਾਰਨ ਲੋਕਾਂ ਦੇ ਪੰਜਾਬੀ ਜੀਵਨ ਵਿਚ ਨਿਤ ਵਰਤੇ ਜਾਣ ਵਾਲੇ ਮੁਹਾਵਰੇ ਵਾਂਗ ਬਣਾ ਦਿੱਤਾ ਹੈ ਤੇ ਇਹ ਅਖਾਉਤਾਂ ਦਾ ਰੂਪ ਧਾਰ ਚੁੱਕੇ ਹਨ ਜੋ ਜਨ ਸਾਧਾਰਨ ਦੀ ਗੱਲਬਾਤ ਦਾ ਭਾਗ ਬਣ ਚੁੱਕੀਆਂ ਹਨ।

ਫ਼ਰੀਦ ਦੇ ਹਿੰਦੀ, ਸੰਸਕ੍ਰਿਤ ਜਾਂ ਪੰਜਾਬੀ ਪੜ੍ਹੇ ਹੋਣ ਦਾ ਸਾਡੇ ਪਾਸ ਕੋਈ ਪ੍ਰਮਾਣ ਨਹੀਂ। ਅਸਚਰਜ ਹੈ ਕਿ ਉਸ ਨੇ ਫ਼ਾਰਸੀ ਅਰੂਜ਼[17] ਤੇ ਕਿਸੇ ਫ਼ਾਰਸੀ ਅਰਬੀ ਬਹਰ[18] ਦੀ ਥਾਂ ਹਿੰਦੀ ਜਾਂ ਪੰਜਾਬੀ ਪਿੰਗਲ[19] ਦੇ ਨਿਯਮਾਂ ਨੂੰ ਇਨ੍ਹਾਂ ਸਲੋਕਾਂ ਵਿਚ ਸੁਚੱਜਤਾ ਨਾਲ ਨਿਭਾਇਆ ਹੈ।

ਆਮ ਕਿਹਾ ਤੇ ਲਿਖਿਆ ਜਾਂਦਾ ਹੈ ਕਿ ਇਨ੍ਹਾਂ ਸਲੋਕਾਂ ਵਿਚ ਦੋਹਿਰੇ[29] ਦੀ ਹੀ ਵਧੇਰੇ ਸੰਖਿਆ ਹੈ। ਫ਼ਰੀਦ ਦੇ ਛੰਦ-ਵਿਧਾਨ ਨਾਲ ਇਹ ਨਿਆਂ ਨਹੀਂ। ਇਹਨਾਂ ਸ਼ਬਦਾਂ ਤੇ ਸਲੋਕਾਂ ਵਿਚ ਹੋਰ ਛੰਦ ਭੀ ਵਰਤੇ ਹੋਏ ਮਿਲਦੇ ਹਨ।

ਬ੍ਰਿਜ ਭਾਸ਼ਾ ਦੀ ਕਵਿਤਾ ਵਾਂਗ ਫ਼ਰੀਦ ਵਿਚ ਭੀ ਕਿਤੇ ਕਿਤੇ ਨਿਯਮਾਂ ਤੋਂ ਸੁਤੰਤਰਤਾ ਮਾਣੀ ਹੋਈ ਹੈ। ਇਸ ਦਾ ਕਾਰਨ ਹੈ ਕਿ ਇਹ ਰਚਨਾ ਜਾਂ ਵਚਨ ਪ੍ਰਾਕਿਰਤਕ ਚਸ਼ਮੇ ਵਾਂਗ ਫੁੱਟੇ ਤੇ ਉਮਲ ਕੇ ਵਗੇ ਹਨ। ਇਹ ਮੰਨਣ ਤੋਂ ਨਾਂਹ ਨਹੀਂ ਕਿ ਉਹ ਆਪਣਾ ਰਾਹ ਆਪ ਬਣਾਉਂਦੇ ਹਨ। ਸਦਾ ਹੀ ਕਿਨਾਰਿਆਂ ਵਿਚ ਬੱਝੇ ਰਹਿਣਾ ਭਰੀਆਂ ਨਦੀਆਂ ਨੂੰ ਪ੍ਰਵਾਨ ਨਹੀਂ ਹੁੰਦਾ। ਕਾਵਿ ਦੀ ਹਾਲਤ ਵਿਚ ਨਾਦ ਜਾਂ ਲੈਅ (Rythm) ਮੁੱਖ ਹੈ। ਛੰਦ-ਵਿਧਾਨ ਨੇ ਉਸ ਲੈਅ ਵਿਚ ਸਹਾਈ ਹੋਣਾ ਹੈ ਨਾ ਕਿ ਉਸ ਦਾ ਬਾਧਕ। ਫ਼ਰੀਦ ਕਿਸੇ ਅੰਦਰਲੇ ਸੰਗੀਤ ਨਾਲ ਸੁਰ ਹੋਇਆ ਹੈ ਤੇ ਸੰਗੀਤਕ ਰਸ ਜਾਂ ਲੈਅ ਪ੍ਰਦਾਨ ਕਰਦਾ ਹੈ। ਇਸ ਲਈ ਅਸੀਂ ਕਈ ਵਾਰ ਉਸ ਦੇ ਇਕੋ ਬੰਦ ਜਾਂ ਸਲੋਕ ਵਿਚ ਇਕ ਤੋਂ ਵਧੀਕ ਛੰਦ ਜਾਂ ਤੋਲ ਵਰਤੋਂ ਵੇਖਦੇ ਹਾਂ, ਜਿਵੇਂ :

| | |
|---|---|
| ਥੀਓ ਪਵਾਹੀ ਦਭੁ। | = 11 ਮਾਤਰਾ[21] |
| ਜੇ ਸਾਂਈ ਲੋੜਹਿ ਸਭੁ। | = 12 ਮਾਤਰਾ |
| ਇਕੁ ਛਿਜਹਿ ਬਿਆ ਲਤਾੜੀਅਹ | = 15 ਮਾਤਰਾ |
| ਤਾਂ ਸਾਂਈਂ ਦੇ ਦਰਿ ਵਾੜੀਅਹ। | = 16 ਮਾਤਰਾ |

ਇਸੇ ਤਰ੍ਹਾਂ ਸੋਰਠੇ ਦੀ ਵਰਤੋਂ ਭੀ ਹੈ ਜਿਸ ਦੀ ਹਰ ਤੁੱਕ ਵਿਚ 11 + 13 = 24 ਮਾਤਰਾ ਹੁੰਦੀਆਂ ਹਨ। ਸੋਰਠੇ ਦਾ ਅਨੁਪ੍ਰਾਸ ਮਧ ਵਿਚ ਰਲਦਾ ਹੈ ਅੰਤ ਵਿਚ ਨਹੀਂ।

ਪ੍ਰੋ. ਸ੍ਰੀ ਵਾਸਤਵ ਨੇ ਲਿਖਿਆ ਹੈ "ਸਾਹਿਤ ਕਲਾ ਦਾ ਇਕ ਰੂਪ ਹੋਣ ਦੇ ਨਾਤੇ ਸੌਂਦਰਯ ਨੂੰ ਚੁਣ ਲੈਣਾ ਤੇ ਉਸ ਨੂੰ ਚਿੰਨਾਤਮਕ ਰੂਪ ਵਿਚ ਚਮਕਾਉਣਾ ਹੈ। ਆਪਣੇ ਆਪ ਵਿਚ ਵੱਖਰੀ ਸ਼੍ਰੇਣੀ ਹੋਣ ਕਾਰਨ ਇਸ ਦੀ ਵਿਸ਼ੇਸ਼ਤਾ ਸਾਰਥਿਕ ਪ੍ਰਗਟਾਅ ਵਿਚ ਹੈ। ਇਹ ਸੌਂਦਰਯ ਦਾ ਤਜਰਬਾ ਭਾਸ਼ਾ ਵਿਚ ਪ੍ਰਗਟਾਇਆ ਜਾਂਦਾ ਹੈ।"[22]

ਇਹ ਉਪਰੋਕਤ ਟੂਕ ਕਾਵਿ ਕਲਾ ਦੇ ਦੋ ਲੱਛਣਾਂ ਵੱਲ ਸੰਕੇਤ ਕਰਦੀ ਹੈ।

(1) ਬਿੰਬ ਜਾਂ ਚਿੰਨ੍ਹ (2) ਭਾਸ਼ਾ ਜਾਂ ਬੋਲੀ।

ਇਹਨਾਂ ਦਾ ਵਿਸ਼ਲੇਸ਼ਣ ਸਾਹਿਤ ਦੀ ਆਤਮਾ ਜਾਂ ਉਸ ਵਿਚਲੇ ਚਿੰਤਨ ਤਕ ਪੁੱਜਣ ਵਿਚ ਸਹਾਈ ਹੁੰਦਾ ਹੈ। ਬਿੰਬ, ਚਿੰਨ੍ਹ ਜਾਂ ਅਲੰਕਾਰ[23] ਕਵਿਤਾ ਵਿਚ ਆਏ ਵਿਚਾਰਾਂ ਦਾ ਸ਼ਿੰਗਾਰ ਭੀ ਹਨ ਤੇ ਨਿਖਾਰ ਭੀ। ਦ੍ਰਿਸ਼ਟਾਂਤ ਜਾਂ ਮਿਸਾਲਾਂ ਅਥਵਾ ਚਿੰਨ੍ਹ ਤੇ ਬਿੰਬ, ਵਿਚਾਰ ਦੀ ਸਪਸ਼ਟਤਾ, ਸੁਖੈਨਤਾ ਜਾਂ ਨਿਖਾਰ ਲਈ ਸਹਾਈ ਹਨ। ਉਹ ਵਿਚਾਰਾਂ ਨੂੰ ਹੋਰ ਸੁੰਦਰ ਰੂਪ ਦੇ ਕੇ ਮਨਭਾਉਣਾ ਤੇ ਵਧੇਰੇ ਪ੍ਰਭਾਵਸ਼ਾਲੀ ਬਣਾਉਂਦੇ ਤੇ ਕਾਵਿ ਨੂੰ ਯਾਦ ਰੱਖਣ ਵਿਚ ਸਹਾਈ ਬਣਦੇ ਹਨ। ਕਿਸੇ ਉਦੇਸ਼ ਨੂੰ ਸਨਮੁੱਖ ਰੱਖ ਕੇ ਲੋਕਾਈ ਨੂੰ ਸੇਧ ਦੇਣ ਵਾਲੇ ਕਵੀ ਦਾ ਯਤਨ ਸਦਾ ਨੈਤਿਕ ਜੀਵਨ ਦੀਆਂ ਸਰਵ ਸਾਧਾਰਨ ਵਸਤਾਂ ਨੂੰ ਸੁਭਾਵਕ ਭਾਂਤ ਵਰਤੀ ਜਾਣ ਦਾ ਹੁੰਦਾ ਹੈ। ਬਾਬਾ ਫ਼ਰੀਦ ਨੇ ਪਹਿਲੀ ਵਾਰ ਪੰਜਾਬੀ ਦਿਹਾਤੀ ਸਾਧਾਰਨ ਜੀਵਨ ਦੀਆਂ ਮਿਸਾਲਾਂ ਦਾ ਪ੍ਰਯੋਗ ਕਰਕੇ ਆਪਣੀ ਲੇਖਣੀ ਨੂੰ ਉਪਯੋਗੀ ਬਣਾਇਆ ਹੈ। ਸਾਡੇ ਪਿੰਡਾਂ ਵਿਚ ਪੀੜੇ ਜਾਂਦੇ ਕਮਾਦ ਤੇ ਤਿਲ ਦੇ ਬਿੰਬ ਮਨੁੱਖ ਨੂੰ ਮੰਦੇ ਅਮਲ ਕਰਨ ਤੋਂ ਰੋਕਣ ਲਈ ਬਾਬਾ ਫ਼ਰੀਦ ਨੇ ਵਰਤੇ ਹਨ। ਜੇ ਕਿਸੇ ਸੋਚਵਾਨ ਜਾਂ

ਘੁੰਤਰੀ ਦੇ ਮਨ ਵਿਚ ਸ਼ੰਕਾ ਰਹੇ ਕਿ ਇਹ ਵਸਤਾਂ ਤਾਂ ਕੋਈ ਪਾਪ ਨਹੀਂ ਕਰਦੀਆਂ ਫਿਰ ਕਿਉਂ ਦੁਖ ਭੋਗਦੀਆਂ ਹਨ ਤਾਂ ਫ਼ਰੀਦ ਵਜਾਏ ਜਾਂਦੇ ਘੜਿਆਲ ਦੀ ਮਿਸਾਲ ਵਰਤ ਕੇ ਸਮਝਾਉਂਦਾ ਹੈ ਕਿ ਉਹ ਨਿਦੋਸਾ ਹੀ ਕੁੱਟਿਆ ਜਾਂਦਾ ਹੈ ਤੇ ਅਸੀਂ ਜੋ ਦੋਸ਼ੀ ਹਾਂ ਸਾਡਾ ਕੀ ਹਾਲ ਹੋਵੇਗਾ। ਬਾਬਾ ਫ਼ਰੀਦ ਦੇ ਸ਼ਬਦਾਂ ਵਿਚ :

*ਕਮਾਦੈ ਅਰ ਕਾਗਦੈ, ਕੁੰਨੈ ਕੋਇਲਿਆਹ।*
*ਮੰਦੇ ਅਮਲ ਕਰੇਦਿਆਂ ਇਹ ਸਜਾਇ ਤਿਨਾਹ।*[24]
*ਅਤੇ ਇਹ ਨਿਦੋਸਾ ਮਾਰੀਐ ਹਮ ਦੋਸਾਂ ਦਾ ਕਿਆ ਹਾਲ।*[25]

ਇੰਜ ਹੀ ਸਾਦੇ ਤੇ ਸੰਤੋਖੀ ਗ਼ਰੀਬੀ ਜੀਵਨ ਦੇ ਸੰਦੇਸ਼ ਲਈ ਉਸ ਨੇ ਰੁਖੀ ਸੁਖੀ ਰੋਟੀ ਤੇ ਠੰਢੇ ਪਾਣੀ, ਰੱਬੀ ਪ੍ਰੇਮ ਦੀ ਲਾਲਸਾ ਨੂੰ ਸ਼ਕਰ, ਖੰਡ, ਮਿਸ਼ਰੀ, ਗੁੜ, ਮਾਖਿਉਂ ਤੇ ਮਾਞਾ ਦੁੱਧ ਦੀ ਮਿਠਾਸ ਨਾਲ ਰਲਾ ਕੇ ਵਿਖਾਇਆ ਹੈ। ਮੌਤ ਦੀ ਯਾਦ ਜੋ ਉਸ ਦਾ ਵਿਸ਼ੇਸ਼ ਵਿਸ਼ਾ ਹੈ, ਬਿੰਬਾਂ ਰਾਹੀਂ ਸਾਮਰਤਖ ਕੀਤੀ ਹੈ—

(1) *ਮਉਤੈ ਦਾ ਬੰਨਾ ਏਵੈ ਦਿਸੈ ਜਿਉਂ ਦਰਿਆਵੈ ਢਾਹਾ।*[26]
(2) *ਕੰਧੀ ਉੱਤੇ ਰੁਖੜਾ, ਕਿਚਰ ਕੁ ਬੰਨੈ ਧੀਰ।*
*ਫ਼ਰੀਦਾ ਕਚੈ ਭਾਂਡੈ ਰਖੀਐ, ਕਿਚਰ ਤਾਈਂ ਨੀਰ।*[27]
(3) *ਕਿਥੈ ਤੈਡੇ ਮਾਪਿਆ ਜਿਨ੍ਹੀ ਤੂੰ ਜਣਿਓਹ।*[28]
(4) *ਗੋਰ ਨਿਮਾਣੀ ਸਡ ਕਰੇ ਨਿਘਾਰਿਆ ਘਰ ਆਉ।*[29]

ਇਉਂ ਬਾਬਾ ਫ਼ਰੀਦ ਸਾਧਾਰਨ ਚਿੰਨ੍ਹਾਂ ਨਾਲ ਵੱਡੇ ਸੂਖਮ ਵਿਚਾਰਾਂ ਨੂੰ ਰੂਪਮਾਨ ਕਰਦਾ ਤੇ ਨਵੇਂ ਚਿੱਤਰ, ਸ਼ਬਦਾਂ ਵਿਚ ਹੀ ਬਣਾ ਜਾਂਦਾ ਹੈ, ਜਿਵੇਂ ਉੱਪਰ ਭੀ ਕੰਧੀ ਉੱਤੇ ਰੁਖੜਾ, ਕੱਚੇ ਭਾਂਡੇ ਵਿਚ ਪਾਣੀ, ਤੇ ਦਰਿਆ ਨੂੰ ਲੱਗੀ ਢਾਹ ਆਦਿ ਹਨ।

ਮਰਣ (ਮੌਤ) ਨੂੰ ਵਰ ਤੇ ਜਿੰਦ ਨੂੰ ਵਹੁਟੀ ਅਤੇ ਮੌਤ ਤੋਂ ਪਿੱਛੋਂ ਦੇ ਜੀਵਨ ਨੂੰ ਸਹੁਰੇ ਘਰ ਦੇ ਬਿੰਬ ਰਾਹੀਂ ਪ੍ਰਗਟਾਉਣ ਦਾ ਢੰਗ ਫ਼ਰੀਦ ਤੋਂ ਪਿੱਛੋਂ ਭੀ ਤੇ ਹੁਣ ਤਕ ਵੀ ਭਾਰਤੀ ਕਵਿਤਾ ਦਾ ਵਿਸ਼ੇਸ਼ ਲੱਛਣ ਹੈ ਅਤੇ ਫ਼ਰੀਦ ਨੇ ਭੀ ਅਨੇਕ ਥਾਂਈਂ ਵਰਤਿਆ ਹੈ। ਸਲੋਕਾਂ ਦੇ ਸੰਗ੍ਰਹਿ ਵਿਚ ਉਸ ਦੇ ਪਹਿਲੇ ਹੀ ਸਲੋਕ ਵਿਚ ਇਹ ਵੇਖਿਆ ਜਾ ਸਕਦਾ ਹੈ—

*ਸਾਹੇ ਲਿਖੇ ਨਾ ਚਲਨੀ ਜਿੰਦੂ ਕੂੰ ਸਮਝਾਇ*
*ਜਿੰਦ ਵਹੁਟੀ ਮਰਣ ਵਰ ਲੈ ਜਾਸੀ ਪਰਣਾਇ*[30]

ਮੌਤ ਤੇ ਵਿਆਹ ਨੂੰ ਇੰਜ ਇਕ ਮਿਕ ਕਰ ਦਿੱਤਾ ਹੈ।

ਬੁਢੇਪੇ ਦਾ ਚਿੱਤਰ ਤੇ ਬੇਵਸੀ ਦਾ ਹਉਕਾ ਆਦਿ ਬਹੁਤ ਸਾਧਾਰਨ ਚਿਨ੍ਹਾਂ ਨਾਲ ਉਘਾੜੇ ਹਨ, ਜਿਵੇਂ—ਕੰਬਣ ਲੱਗੀ ਦੇਹਿ; ਕੂਜੇ ਦਾ ਸੌ ਕੋਹਾਂ ਤੇ ਹੋ ਜਾਣਾ।

ਇਸੇ ਤਰ੍ਹਾਂ ਦੰਦਾਂ, ਅੱਖਾਂ, ਕੰਨ ਤੇ ਲੱਤਾਂ ਦੇ ਜਵਾਬ ਦੇ ਜਾਣ ਉੱਤੇ ਕਹਿਣਾ ਕਿ ਸਰੀਰ ਨੇ ਧਾਹ ਮਾਰੀ ਜੋ ਮੇਰੇ ਉਪਰੋਕਤ ਜਾਨੀ ਮਿੱਤਰ ਤੁਰ ਗਏ ਹਨ।

ਉਪਰੋਕਤ ਦ੍ਰਿਸ਼ਟਾਂਤ ਤੇ ਟੂਕਾਂ ਸਾਨੂੰ ਇਹ ਜਾਨਣ ਵਿਚ ਸਹਾਇਕ ਹਨ ਕਿ ਕਿਵੇਂ ਬਾਬਾ ਫ਼ਰੀਦ ਦੇ ਵਰਤੇ ਬਿੰਬ, ਅਲੰਕਾਰ ਜਾਂ ਦ੍ਰਿਸ਼ਟਾਂਤ ਭਾਵਾਂ ਤੇ ਵਿਚਾਰਾਂ ਨੂੰ ਸਪਸ਼ਟਤਾ

ਤੇ ਬਲ ਪ੍ਰਦਾਨ ਕਰਦੇ ਹਨ। ਇਹੀ ਉਸ ਦੀ ਸ਼ੈਲੀ ਜਾਂ ਲਿਖਣ ਢੰਗ ਹੈ। ਉਸ ਨੇ ਇਹਨਾਂ ਵਸਤਾਂ ਤੇ ਚਿੰਨ੍ਹਾਂ ਨੂੰ ਨਵੇਂ ਅਰਥ ਦਿੱਤੇ ਹਨ ਤੇ ਉਹ ਉਹਨਾਂ ਅਰਥਾਂ ਦੀ ਪ੍ਰਤੀਨਿਧਤਾ ਸੁਭਾਵਕ ਹੀ ਕਰਦੇ ਹਨ, ਜਿਸ ਕਰਕੇ ਉਹ ਉਨ੍ਹਾਂ ਵਸਤਾਂ (ਕਪਾਹ, ਕਮਾਦ, ਤਿਲ ਆਦਿ) ਦੇ ਨਿਰ ਨਾਮ ਹੀ ਨਾ ਰਹਿ ਕੇ ਭਾਗਾਂ ਤੇ ਵਿਚਾਰਾਂ ਦੇ ਚਿੱਤਰ ਹੋ ਨਿਬੜੇ ਹਨ। ਇਸ ਤੋਂ ਭੀ ਵੱਡੀ ਗੱਲ ਇਹ ਹੈ ਕਿ ਇਨ੍ਹਾਂ ਵਿਚੋਂ ਬਹੁਤੇ ਬਿੰਬ ਉਹੀ ਹਨ ਜਿਨ੍ਹਾਂ ਨੂੰ ਪਹਿਲੀ ਵਾਰ ਫ਼ਰੀਦ ਨੇ ਹੀ ਵਰਤਿਆ ਹੈ।

ਕਵਿਤਾ ਭਾਸ਼ਾ ਰਾਹੀਂ ਰੂਪਮਾਨ ਹੁੰਦੀ ਤੇ ਆਪਣੇ ਅੰਦਰ ਭਰੇ ਵਿਚਾਰਾਂ ਦਾ ਸੰਚਾਰ ਹੋਰਨਾਂ ਦੇ ਮਨਾਂ ਵਿਚ ਕਰਦੀ ਹੈ। ਦ੍ਰਿਸ਼ਟਾਂਤ ਵਜੋਂ ਜਦ ਉਹ ਪ੍ਰਮਾਤਮਾ ਦੇ ਪ੍ਰੇਮ ਨੂੰ ਸ਼ਕਰ ਖੰਡ, ਨਿਵਾਤ, ਗੁੜ, ਮਾਖਿਓ ਤੇ ਮਾਝੇ ਦੁਧ ਨਾਲ ਤੁਲਨਾ ਦਿੰਦਾ ਹੈ ਤਾਂ ਮਿਠਾਸ ਨੂੰ ਇਕ ਨਵੇਂ ਅਰਥ ਦੇ ਰਿਹਾ ਹੈ। ਰੱਬ ਨੂੰ 'ਸ਼ਹੁ', ਭਗਤ ਨੂੰ ਸੁਹਾਗਣ, ਮਰਣ ਨੂੰ ਵਰ (ਪਤੀ), ਜੀਵ ਨੂੰ ਇਸਤਰੀ (ਧਨ) ਤੇ ਮੌਤ ਨੂੰ ਵਿਆਹ (ਪਰਣਾਇ) ਦੀ ਤੁਲਨਾ ਦੇ ਕੇ ਉਸ ਨੇ ਨਵੇਂ ਅਰਥ ਪ੍ਰਦਾਨ ਕੀਤੇ ਹਨ।

ਕਵਿਤਾ ਦਾ ਰਸ, ਮਿਠਾਸ, ਲੈਅ ਤੇ ਹੋਰ ਗੁਣ ਕਵੀ ਦੀ ਵਿਸ਼ੇ ਤੇ ਭਾਵ ਅਨੁਕੂਲ ਸ਼ਬਦ-ਚੋਣ ਉੱਤੇ ਬਹੁਤ ਕੁਝ ਨਿਰਭਰ ਹੁੰਦੇ ਹਨ। ਇਹ ਠੀਕ ਹੈ, ਕਵੀ ਕਿਸੇ ਯਤਨ ਨਾਲ ਸ਼ਬਦ ਚੁਣਨ ਤੇ ਛੱਡਣ ਲਈ ਪ੍ਰੀਸ਼ਰਮ ਨਹੀਂ ਕਰਦਾ। ਉਹ ਵੀ ਉਸ ਦੀ ਕਾਵਿਕ ਦ੍ਰਿਸ਼ਟੀ ਤੇ ਸੋਝੀ ਨਾਲ ਹੀ ਉਸ ਨੂੰ ਫੁਰੀ ਜਾਂਦੇ ਹਨ। ਸਫ਼ਲ ਕਵੀ ਦੀ ਪ੍ਰਵਾਨਤਾ ਸਰਵ ਸਾਧਾਰਨ ਸ਼ਬਦਾਂ ਵਿਚ ਹੀ ਆਪਣਾ ਜਾਦੂ ਫੂਕ ਕੇ ਉਨ੍ਹਾਂ ਸ਼ਬਦਾਂ ਨੂੰ ਮੰਤਰ ਬਣਾ ਦਿੰਦੀ ਹੈ।

ਬਾਬਾ ਫ਼ਰੀਦ ਦੀ ਭਾਸ਼ਾਈ ਸਫ਼ਲਤਾ ਦਾ ਇਸ ਤੋਂ ਵੱਧ ਹੋਰ ਕੀ ਪ੍ਰਮਾਣ ਆਵੱਸ਼ਕ ਹੈ ਕਿ ਉਹ ਅੱਠ ਸਦੀਆਂ ਬੀਤਣ ਉੱਤੇ ਭੀ ਬਹੁਤ ਦੂਰ ਦੀ ਸੀਮਾਂ ਤਕ ਸਾਡੀ ਅੱਜ ਦੀ ਸੁਖੈਨ ਸਾਧਾਰਨ ਪਰ ਰਸੀਲੀ ਬੋਲੀ ਭਾਸਦੀ ਹੈ।

(1) *ਫ਼ਰੀਦਾ ਜੇ ਜਾਣਾ ਤਿਲ ਥੋੜੜੇ ਸੰਭਲ ਬੁਕ ਭਰੀਂ*[31]

(2) *ਫ਼ਰੀਦਾ ਕਾਲੇ ਮੈਂਡੇ ਕਪੜੇ ਕਾਲਾ ਮੈਂਡਾ ਵੇਸ*[32]

(3) *ਪੈਰੀ ਥੱਕਾਂ ਸਿਰ ਜੁਲਾਂ ਜੇ ਮੂੰ ਪਿਰੀ ਮਿਲੰਨਿ*[33]

(4) *ਤਨੁ ਸੁੱਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ*[34]

ਬਾਬਾ ਫ਼ਰੀਦ ਮੁਲਤਾਨ ਦੇ ਗਵਾਂਢ ਆਜੋਧਨ ਵਿਚ ਰਹਿੰਦਾ ਸੀ। ਉਹ ਜੋ ਬੋਲਦਾ ਜਾਂ ਲਿਖਦਾ ਸੀ, ਦਰਸ਼ਨ ਦੀਦਾਰ ਲਈ ਜਾਂ ਸਿੱਖਿਆ ਲੈਣ ਆਏ ਜਨ ਸਾਧਾਰਨ ਲਈ ਉਚਾਰਦਾ ਸੀ। ਇਸ ਲਈ ਸੁਭਾਵਕ ਹੀ ਉਸ ਉੱਤੇ ਲਹਿੰਦੀ ਪੰਜਾਬੀ ਦਾ ਰੰਗ ਹੈ, ਜਿਵੇਂ ਮੈਂਡਾ, ਮਹਿੰਡਾ, ਥੀਉ, ਹਭ (ਸਭ), ਇਕ (ਇਕ) ਬਿਆ (ਦੂਆ), ਸਾਈਂ ਆਦਿ।[35]

ਜੋ ਸਲੋਕ ਸ. ਪਿਆਰਾ ਸਿੰਘ ਪਦਮ ਦੇ ਸੰਚਿਤ ਛੇਵੇਂ ਅਧਿਆਇ ਵਿਚ ਹਨ, ਉਨ੍ਹਾਂ ਵਿਚ ਇਹ ਮੁਲਤਾਨੀ ਰੰਗ ਗੂੜ੍ਹਾ ਹੈ।

ਫ਼ਰੀਦ ਦੀ ਰਚਨਾ ਦਾ ਇਕ ਵਿਸ਼ੇਸ਼ ਰੰਗ ਇਹ ਭੀ ਹੈ ਕਿ ਬਹੁਤ ਕਰਕੇ ਇਉਂ ਹੀ ਪ੍ਰਤੀਤ ਹੁੰਦਾ ਰਹਿੰਦਾ ਹੈ ਜੁ ਉਹ ਆਪਣੇ ਮਨ ਨੂੰ ਹੀ ਸਮਝਾ ਰਿਹਾ ਹੈ। ਇਹ ਪ੍ਰਭਾਵ

ਬਣਿਆ ਰਹਿੰਦਾ ਹੈ ਕਿ ਇਹ ਉਸ ਦੀਆਂ ਆਪਣੇ ਮਨ ਨਾਲ ਜਾਂ ਪਿਆਰੇ ਨਾਲ ਗੱਲਾਂ ਹਨ ਜੋ ਉਸ ਨੇ ਸਾਡੇ ਉੱਤੇ ਪੂਰਨ ਭਰੋਸਾ ਕਰ ਕੇ, ਸਾਨੂੰ ਆਪਣਾ ਬਣਾ ਕੇ ਸੁਣਨ ਜਾਂ ਪੜ੍ਹਨ ਦੀ ਆਗਿਆ ਦੇ ਛੱਡੀ ਹੈ ਤੇ ਅਸੀਂ ਆਪ ਹੀ ਉਨ੍ਹਾਂ ਨੂੰ ਆਪਣੇ ਲਈ ਮੰਨ ਲਿਆ ਹੈ ਜਾਂ ਉਸ ਦੇ ਬਿੰਬਾਂ ਤੋਂ ਨਵੀਂ ਲਭਤ ਕੀਤੀ ਹੈ।

(1) *ਫ਼ਰੀਦਾ ਕਾਲੇ ਮੈਂਡੇ ਕਪੜੇ ਕਾਲਾ ਮੈਂਡਾ ਵੇਸ।*
*ਗੁਨਹੀਂ ਭਰਿਆ ਮੈਂ ਫਿਰਾ ਲੋਕ ਕਹੇ ਦਰਵੇਸ਼ ॥*[36]

(2) *ਉਠ ਫ਼ਰੀਦਾ ਉਜੂ ਸਾਜ ਸੁਬਹ ਨਿਵਾਜ ਗੁਜਾਰ*[37]

(3) *ਜਿਸ ਆਸਣ ਹਮ ਬੈਠੇ ਕੇਤੇ ਬੈਸ ਗਇਆ ॥*[38]

(4) *ਤੈ ਸਾਹਿਬ ਕੀ ਮੈ ਸਾਰ ਨਾ ਜਾਨੀ।*
*ਜੋਬਨ ਖੋਇ ਪਾਛੈ ਪਛਤਾਨੀ।*
*ਤੇ ਸਹ ਮਨ ਮਹਿ ਕੀਆ ਰੋਸੁ*[39]
*ਮੁਝ ਅਵਗੁਣ ਸਹ ਨਾਹੀ ਦੋਸੁ।*

(5) *ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤ ਨਾ ਜਾਇ ॥*[40]

ਇਸੇ ਤੋਂ ਹੀ ਕੁਝ ਵਿਦਵਾਨਾਂ ਨੇ ਇਹ ਸਿੱਟਾ ਭੀ ਕੱਢਿਆ ਹੈ ਕਿ ਫ਼ਰੀਦ ਆਪਣੇ ਸਰੀਰਕ ਜੀਵਨ ਦਾ ਵਰਣਨ ਭੀ ਕਰ ਜਾਂਦਾ ਹੈ, ਜਿਵੇਂ ਕਿ ਨਿਮਨ ਲਿਖਤ ਤੁੱਕਾਂ ਵਿਚੋਂ ਪ੍ਰਗਟ ਹੈ :

(1) *ਤਨ ਸੁਕਾ ਪਿੰਜਰ ਥੀਆ।*

(2) *ਫ਼ਰੀਦਾ ਰੋਟੀ ਮੇਰੀ ਕਾਠ ਕੀ।*

(3) *ਬੁਢਾ ਹੋਆ ਸ਼ੇਖ ਫ਼ਰੀਦ ਕੰਬਣ ਲੱਗੀ ਦੇਹਿ।*

(4) *ਫ਼ਰੀਦਾ ਇੰਨੀ ਨਿੱਕੀ ਜੰਘੀਐ ਥਲ ਡੂਗਰ ਭਵਿਓਮ।*

ਅਜਿਹੀਆਂ ਸਤਰਾਂ ਨੂੰ ਉਸ ਦੇ ਨਿੱਜੀ ਜੀਵਨ ਉੱਤੇ ਸੀਮਿਤ ਕਰ ਕੇ ਅਨੇਕ ਕਥਾਵਾਂ ਦੀ ਰਚਨਾ ਹੋਈ ਹੈ ਜੋ ਇਤਿਹਾਸਕ ਮੰਨੀਆਂ ਜਾਣ ਲੱਗ ਪਈਆਂ ਹਨ।

ਫ਼ਰੀਦ ਦੀ ਤੇਰ੍ਹਵੀਂ ਸਦੀ ਦੇ ਇਨ੍ਹਾਂ ਕਾਵਿ ਰੂਪ ਵਚਨਾਂ ਨੂੰ ਜੇ ਅਸੀਂ 16ਵੀਂ ਸਦੀ ਵਿਚ ਸਿਰਜੀ ਗਈ ਰਚਨਾ ਦੇ ਸਨਮੁਖ ਰੱਖ ਕੇ ਵੇਖੀਏ ਤਾਂ ਪ੍ਰਗਟ ਹੋ ਜਾਂਦਾ ਹੈ ਕਿ ਫ਼ਰੀਦ ਕਾਵਿ ਦਾ ਪ੍ਰਭਾਵ ਅਚੇਤ ਹੀ ਉੱਥੋਂ ਤਕ ਪੁੱਜ ਗਿਆ ਹੈ ਜਿੱਥੋਂ ਤਕ ਗੁਰਬਾਣੀ, ਭਗਤ ਬਾਣੀ, ਤੇ ਹੋਰ ਕਾਵਿ ਦਾ ਪੁੱਜਾ ਹੈ। ਇਨ੍ਹਾਂ ਵਿਚੋਂ ਹੀ ਅਨੇਕ ਛੰਦ, ਸ਼ਬਦਾਵਲੀ ਤੇ ਬਿੰਬ ਲਗਭਗ ਇਨ੍ਹਾਂ ਹੀ ਭਾਵਾਂ ਵਿਚ ਵਰਤੇ ਗਏ ਹਨ—ਗੁਰਬਾਣੀ ਵਿਚ ਭੀ ਮੌਤ ਨੂੰ ਵਿਆਹ ਨਾਲ ਤੇ ਜੀਵ ਨੂੰ ਪਤਨੀ ਨਾਲ ਤੁਲਨਾ ਦਿੱਤੀ ਹੈ। ਗੁਰਬਾਣੀ ਵਿਚ ਭੀ ਪਿਰ, ਸਹੁ, ਸੋਹਾਗਣ, ਜੋਬਨ, ਉਨ੍ਹਾਂ ਹੀ ਭਾਵਾਂ ਦੇ ਲਖਾਇਕ ਹਨ, ਜਿਨ੍ਹਾਂ ਦੇ ਫ਼ਰੀਦ ਬਾਣੀ ਵਿਚ ਹਨ। ਗੁਰੂ ਸਾਹਿਬਾਨ ਤੇ ਹੋਰ ਭਗਤ ਭੀ ਇਸ ਜੀਵਨ ਵਿਚ ਨੇਕ ਕਮਾਈ, ਬੰਦਗੀ, ਸੇਵਾ, ਸੱਚ ਆਦਿ ਉੱਤੇ ਉਹੋ ਬਲ ਦਿੰਦੇ ਹਨ ਜੋ ਅਸੀਂ ਫ਼ਰੀਦ ਵਿਚ ਵੇਖਦੇ ਹਾਂ। ਮੌਤ ਉਵੇਂ ਸਾਨੂੰ ਹੀ ਚੇਤੰਨ ਕਰਨ ਲਈ ਯਾਦ ਕਰਾਈ ਹੈ।

ਫ਼ਰੀਦ ਨੇ ਮੁਲਤਾਨ ਦੇ ਨੇੜੇ ਦਾ ਵਸਨੀਕ ਹੋਣ ਕਾਰਨ ਮੁਲਤਾਨੀ, ਪੱਛਮੀ ਜਾਂ ਲਹਿੰਦੀ ਭਾਸ਼ਾ ਦੇ ਸ਼ਬਦ ਤੇ ਉੱਥੇ ਪ੍ਰਚਲਤ ਫ਼ਾਰਸੀ ਵਿਆਕਰਣ ਅਨੁਕੂਲ ਕਈ ਬਣਤਰਾਂ ਦੀ ਵਰਤੋਂ ਕੀਤੀ ਹੈ ਜਿਵੇਂ ਡਿਠੋ ਮ=ਮੈਂ ਡਿਠਾ, ਪਰ ਗੁਰੂ ਅਰਜਨ ਦੇਵ ਜੀ ਵਿਚ ਜੋ ਮਾਝੇ ਦਾ (ਅੰਮ੍ਰਿਤਸਰ ਦੇ ਜ਼ਿਲੇ ਦੇ) ਵਸਨੀਕ ਸਨ, ਰਾਹੀਂ ਭੀ ਮੈਂਡਾ, ਤੈਂਡਾ, ਮਿਠਬੋਲੜਾ, ਸਾਈਂ, ਜਾਸੀ, ਕਰਸੀ ਆਦਿ ਸ਼ਬਦਾਂ ਦਾ ਪ੍ਰਯੋਗ ਹੋਇਆ ਅਸੀਂ ਵੇਖ ਸਕਦੇ ਹਾਂ।

ਇਹ ਕੁਝ ਕਾਰਨ ਹਨ ਜਿਨ੍ਹਾਂ ਕਰਕੇ ਫ਼ਰੀਦ ਨੂੰ ਪੰਜਾਬੀ ਕਵਿਤਾ ਦਾ ਮੋਢੀ ਤੇ ਅਗਵਾਈ ਕਰਦਾ ਨੇਤਾ ਮੰਨਿਆ ਜਾਂਦਾ ਹੈ।

## ਸੰਕੇਤ ਤੇ ਹਵਾਲੇ

1. ਗੁਰੂ ਨਾਨਕ ਦੇਵ ਯੂਨੀਵਰਸਿਟੀ ਵੱਲੋਂ ਕੀਤੇ ਗਏ ਬਾਬਾ ਫ਼ਰੀਦ ਸੈਮੀਨਾਰ ਵਿਚ ਡਾ. ਧਰਮੇਂਦਰ ਕੁਮਾਰ ਗੁਪਤਾ, ਸੰਸਕ੍ਰਿਤ ਵਿਭਾਗ ਪੰਜਾਬੀ ਯੂਨੀਵਰਸਿਟੀ ਦਾ ਖੋਜ-ਪੱਤਰ—"ਸ਼ੇਖ ਫ਼ਰੀਦ ਦੀ ਭਾਸ਼ਾ ਵਿਚ ਧੁਨੀ ਤੇ ਰੂਪ ਰਚਨਾ ਦੇ ਖੇਤਰ ਵਿਖੇ ਮਧਕਾਲੀ ਆਰੀਆ ਭਾਸ਼ਾ ਦੇ ਤੱਤ," ਸਫਾ 1
2. *ਆਦਿ ਗ੍ਰੰਥ ਪੰਨਾ* ੧੩੭੯ ਸਲੋਕ ਸ਼ੇਖ ਫ਼ਰੀਦ
3. *ਆਦਿ ਗ੍ਰੰਥ ਪੰਨਾ* ੭੯੪, ਰਾਗ ਸੂਹੀ
4. ਸਲੋਕ *ਆਦਿ ਗ੍ਰੰਥ* ਵਿਚ ਕਈ ਰੂਪਾਂ ਵਿਚ ਆਏ ਹਨ। *ਆਦਿ ਗ੍ਰੰਥ* ਵਿਚ ਆਈਆਂ 22 ਵਾਰਾਂ ਵਿਚੋਂ 20 ਨਾਲ ਸਲੋਕ ਹਨ, ਜਿਨ੍ਹਾਂ ਵਿਚੋਂ ਬਹੁਤੇ ਦੋ ਦੋ ਤੁਕਾਂ ਜਾਂ ਵਧੀਕ ਤੁਕਾਂ ਦੇ ਭੀ ਹਨ। ਇਨ੍ਹਾਂ ਸਭ ਦਾ ਤੋਲ (ਛੰਦ ਰੂਪ) ਭੀ ਇਕ ਨਹੀਂ। ਇਸੇ ਤਰ੍ਹਾਂ ਬਾਵਨ ਅਖਰੀ ਤੇ ਸੁਖਮਨੀ ਨਾਂ ਦੀਆਂ ਲੰਮੀਆਂ ਬਾਣੀਆਂ ਵਿਚ ਭੀ ਭਿੰਨ ਭਿੰਨ ਛੰਦਾਂ (ਤੋਲਾਂ) ਬਹਿਰਾਂ ਜਾਂ ਵਜ਼ਨਾਂ ਵਿਚ ਸਲੋਕ ਹਨ। ਸੁਖਮਨੀ ਦਾ ਪਹਿਲਾ ਸਲੋਕ ਬਹੁਤ ਛੋਟੇ ਤੋਲ ਵਿਚ ਹੈ :

   *ਆਦਿ ਗੁਰਏ ਨਮਹ।*
   *ਜੁਗਾਦਿ ਗੁਰਏ ਨਮਹ।*
   *ਸਤਿਗੁਰ ਏ ਨਮਹ।*
   *ਸ੍ਰੀ ਗੁਰਦੇਵ ਏ ਨਮਹ।* (*ਗਉੜੀ ਸੁਖਮਨੀ* ਮ. ੫, ਪੰਨਾ ੨੬੨)

   ਪਰ ਅੱਗੇ ਇਕ ਸਲੋਕ ਹੈ

   *ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ।*
   *ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ।*
   (*ਗਉੜੀ ਸੁਖਮਨੀ ਪੰਨਾ* ੨੬੯, ਸਲੋਕ ਮ. ੫)

   ਡਾ. ਪਰਮਾਨੰਦ ਦੇ ਕਥਨ ਅਨੁਸਾਰ ਸਲੋਕ ਸ਼ਬਦ ਵੇਦਾਂ ਵਿਚ ਕੀਰਤਾਂ ਅਤੇ ਯਸ਼ ਦੇ ਅਰਥਾਂ ਵਿਚ ਆਇਆ ਹੈ। ਉੱਥੇ ਇਸ ਦਾ ਅਰਥ ਕਿਸੇ ਖਾਸ ਕਿਸਮ ਦੀ ਰਚਨਾ ਨਹੀਂ ਹੈ। ਰਮਾਇਣ ਦੇ ਵੇਲੇ ਸਲੋਕ ਪਹਿਲੇ ਪਹਿਲ ਛੰਦ ਤੇ ਅਰਥ ਵਿਚ ਆਇਆ ਹੈ। (ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਹੋਏ ਬਾਬਾ ਫ਼ਰੀਦ ਸੈਮੀਨਾਰ ਵਿਚ ਪੜ੍ਹੇ ਖੋਜ-ਪੱਤਰ ਦਾ ਸਫਾ 2)

   ਅੱਗੇ ਚਲ ਕੇ ਪ੍ਰੋਫੈਸਰ ਸਾਹਿਬ ਕਹਿੰਦੇ ਹਨ :

   "ਇਸ ਤਰ੍ਹਾਂ ਸਲੋਕ ਉਹ ਰਚਨਾ ਸੀ ਜਿਸਦੇ 32 ਅੱਖਰ ਹੁੰਦੇ ਹਨ। ਅਰਥਾਤ 8×4=32 (8 ਅੱਖਰਾਂ ਦੇ ਚਾਰ ਪਾਦ), ਪਰ ਬਾਅਦ ਵਿਚ ਸਲੋਕ ਸ਼ਬਦ ਦਾ ਅਰਥ ਇਹ ਨਾ ਰਿਹਾ। ਇਹੋ ਜਿਹੇ ਛੰਦ ਦਾ ਨਾਂ ਅਨੁਸਟੁਪ ਹੋ ਗਿਆ। ਕੋਈ ਵੀ ਛੰਦ ਜਿਹੜਾ ਸੰਸਕ੍ਰਿਤ ਵਿਚ ਹੁੰਦਾ ਸੀ, ਉਸ ਨੂੰ

'ਸਲੋਕ' ਕਹਿਣ ਲੱਗ ਪਏ। ਭਾਵੇਂ ਉਹ 'ਮੰਦਾਕ੍ਰਾਂਤ' ਹੋਵੇ ਜਾਂ ਸ਼ਿਖਰਣੀ। ਫੇਰ ਬੁੱਧਾ ਦੇ ਯੁਗ ਵਿਚ ਕਿਸੇ ਵੀ ਪਵਿੱਤਰ ਧਾਰਮਿਕ ਵਿਸ਼ੇ ਉੱਤੇ ਲਿਖੀ ਹੋਈ ਛੰਦ-ਮਈ ਰਚਨਾ ਨੂੰ 'ਸਲੋਕ' ਕਹਿਣਾ ਆਰੰਭ ਹੋ ਗਿਆ। ਮਹਾਂਭਾਰਤ, ਮਨੂ-ਸਿਮ੍ਰਿਤਿ, ਗੀਤਾ, ਰਮਾਇਣ ਦੀ ਸਾਰੀ ਕਵਿਤਾ 'ਸਲੋਕ' ਹੀ ਕਹੀ ਜਾਂਦੀ ਹੈ, ਭਾਵੇਂ ਉਨ੍ਹਾਂ ਵਿਚ ਅਨੇਕ ਛੰਦਾਂ ਦੀ ਵਰਤੋਂ ਹੋਈ ਮਿਲਦੀ ਹੈ। *ਗੁਰੂ ਗ੍ਰੰਥ ਸਾਹਿਬ* ਇਕ ਪਵਿੱਤਰ ਧਾਰਮਿਕ ਗ੍ਰੰਥ ਹੈ। ਇਸ ਲਈ ਇਸ ਵਿਚ ਜਿਨ੍ਹਾਂ ਰਚਨਾਵਾਂ ਨੂੰ ਸਥਾਨ ਮਿਲਣ ਦਾ ਸੁਭਾਗ ਮਿਲਿਆ ਉਹ 'ਸਲੋਕ' ਹੀ ਕਹੇ ਜਾਣਗੇ, ਭਾਵੇਂ ਉਨ੍ਹਾਂ ਦੇ ਛੰਦ ਕੋਈ ਵੀ ਹੋਣ। ਇਸ ਪਰਪਾਟੀ ਅਨੁਸਾਰ ਹੀ ਵਿਦਵਾਨ ਸੰਪਾਦਕ ਨੇ ਇਨ੍ਹਾਂ ਫ਼ਰੀਦੀ ਛੰਦਾਂ ਨੂੰ 'ਸਲੋਕ' ਕਿਹਾ ਹੈ। ਪੰਜਾਬੀ ਵਿਚ ਸੰਖੇਪ ਜਾਂ ਸਾਰੰਸ਼ ਰੂਪ ਵਿਚ ਲਿਖੇ ਵਚਨ ਨੂੰ ਸਲੋਕ ਕਹਿੰਦੇ ਹਨ। ਸੁਖਮਨੀ ਵਿਚ ਆਏ ਸਲੋਕ ਅੱਗੇ ਅੱਠ ਬੰਦਾਂ (ਪਉੜੀਆਂ) ਵਿਚ ਆਏ ਭਾਵ ਨੂੰ ਦੋ ਸਤਰਾਂ ਵਿਚ ਵਰਣਨ ਕਰਦੇ ਹਨ।"

*ਆਦਿ ਗ੍ਰੰਥ* ਵਿਚ ਹੀ ਅੰਤ ਉੱਤੇ ਵਾਰਾਂ ਤੇ ਵਧੀਕ ਪੰਨਾ ੧੪੨੦ ਤੋਂ ੧੪੨੯ ਤਕ ਹਨ। ਉਨ੍ਹਾਂ ਵਿਚ ਹੀ ਇਹ ਪ੍ਰਸਿੱਧ ਵਚਨ ਹਨ।

(1) ਲਾਹੋਰ ਸਹਰ ਜਹਰ ਸਵਾ ਪਹਰ
(2) ਅੰਮ੍ਰਿਤਸਰ ਸਿਫਤੀ ਦਾ ਘਰ

ਮਹਾਨ ਕੋਸ਼ ਵਿਚ ਭਾਈ ਕਾਹਨ ਸਿੰਘ ਨੇ ਸਲੋਕ ਦੇ ਕੁਝ ਅਰਥ ਇਉਂ ਲਿਖੇ ਹਨ :

(ੳ) ਸੰ. ਸਲੋਕ, ਪ੍ਰਸੰਸਾ, ਉਸਤਤਿ, ਤਾਅਰੀਫ਼
(ਅ) ਯਸ਼ ਦਾ ਗੀਤ
(ੲ) ਛੰਦ, ਪਾਦ-ਕਾਵਯ ਆਦਿ

*ਗੁਰੂ ਗ੍ਰੰਥ ਸਾਹਿਬ* ਵਿਚ ਸਲੋਕ ਸਿਰਲੇਖ ਹੇਠ ਅਨੰਤ ਛੰਦ ਆਏ ਹਨ ਜਿਨ੍ਹਾਂ ਦੇ ਅਨੰਤ ਭੇਦ ਗੁਰੂ ਛੰਦ ਦਿਵਾਕਰ ਵਿਚ ਦਿਖਾਏ ਗਏ ਹਨ।

5. 'ਸ਼ਬਦ' ਦੇ ਸ਼ਬਦ ਅਰਥ ਤਾਂ ਲਫਜ਼ ਹਨ ਪਰ ਸਿੱਖਾਂ ਦੀ ਧਾਰਮਿਕ ਭਾਸ਼ਾ ਵਿਚ *ਆਦਿ ਗ੍ਰੰਥ* ਵਿਚ ਆਈ ਰਚਨਾ ਵਿਚੋਂ ਕੋਈ ਇਕ ਕਵਿਤਾ ਜਾਂ ਬੰਦ ਹੈ। ਭਾਈ ਕਾਹਨ ਸਿੰਘ ਅਨੁਸਾਰ ਸ਼ਬਦ ਦੇ ਅਰਥ ਹਨ : (1) ਆਵਾਜ਼, (2) ਲਫਜ (3) ਗੁਫਤਗੂ, (4) ਗੁਰਉਪਦੇਸ਼, (5) ਬ੍ਰਹਮ, (6) ਧਰਮ (7) ਪੈਗਾਮ, ਸੁਨੇਹਾ ਆਦਿ, ਅਗੇ (8) ਅੰਕ ਤੇ ਲਿਖਿਆ ਹੈ, "ਜੈਸੇ ਤੁਕਾ ਰਾਮ, ਨਾਮਦੇਵ, ਸੂਰ ਦਾਸ, ਮੀਰਾਂਬਾਈ ਆਦਿਕ ਦੀ ਬਿਸਨਪਦੂ ਪ੍ਰਸਿੱਧ ਹੈ ਤੈਸੇ ਹੀ *ਗੁਰੂ ਗ੍ਰੰਥ ਸਾਹਿਬ* ਦੇ ਛੰਦ-ਰੂਪ ਵਾਕਯ ਸ਼ਬਦ ਆਖਦੇ ਹਨ। ਸ਼ਬਦ ਛੰਦ ਦੀ ਖਾਸ ਜਾਤਿ ਨਹੀਂ। ਅਨੇਕ ਛੰਦ ਰੂਪ ਸ਼ਬਦਾਂ ਵਿਚ ਵੇਖਿਆ ਜਾਂਦਾ ਹੈ।

6. ਪ੍ਰੋ. ਕ੍ਰਿਪਾਲ ਸਿੰਘ ਕਸੇਲ ਦੀ ਪੁਸਤਕ *'ਬਾਬਾ ਫ਼ਰੀਦ ਦੀ ਸਾਹਿਤਕ ਪ੍ਰਤਿਭਾ'* ਵਿਚ ਲਿਖਿਆ ਹੈ : "ਬਾਬਾ ਫ਼ਰੀਦ ਦੀ ਅਮਰ ਬਾਣੀ ਵਿਚ ਉਨ੍ਹਾਂ ਦਾ ਜੀਵਨ ਦਰਸ਼ਨ ਸੂਤਰ ਰੂਪ ਵਿਚ ਅੰਕਿਤ ਹੈ। ਥੋੜੇ ਤੋਂ ਥੋੜੇ ਸ਼ਬਦ, ਅਤੇ ਵੱਡੇ ਤੋਂ ਵੱਡੇ ਭਾਵ। ਇਹ ਅਮਰ ਸੰਦੇਸ਼ ਏਨੀ ਸਰਲ ਤੇ ਸਿੱਧੀ ਭਾਸ਼ਾ ਵਿਚ ਜੜੇ ਗਏ ਹਨ ਕਿ ਹਰ ਪਾਠਕ ਉੱਤੇ ਇਨ੍ਹਾਂ ਦਾ ਸਿੱਧਾ ਤੇ ਅਮਿੱਟ ਪ੍ਰਭਾਵ ਪੈਂਦਾ ਹੈ।"

7. *ਆਦਿ ਗ੍ਰੰਥ* ਵਿਚ ਕ੍ਰਮਵਾਰ ਪੰਨੇ ੧੩੮੦, ੪੯੮, ੧੩੮੩, ੧੩੮੦, ੧੩੬੮, ੧੩੮੪.

8. ਪ੍ਰੋ. ਆਰ. ਐਨ. ਸ੍ਰੀ ਵਾਸਤਵ, *ਸੈਂਟਰਲ ਇਨਸਟੀਚਿਊਟ ਆਫ਼ ਹਿੰਦੀ*, ਦਿੱਲੀ ਜੋ ਉਨ੍ਹਾਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਬਾਬਾ ਫ਼ਰੀਦ ਸੈਮੀਨਾਰ ਉੱਤੇ ਪੜ੍ਹਿਆ, ਸਫਾ 1.

9. *ਬਾਬਾ ਫ਼ਰੀਦ ਸੈਮੀਨਾਰ* ਵਿਚ ਪੜ੍ਹਿਆ ਗਿਆ ਪ੍ਰੋ. ਆਰ. ਐਨ. ਸ੍ਰੀ ਵਾਸਤਵ ਦਿੱਲੀ ਦਾ ਅੰਗਰੇਜ਼ੀ ਖੋਜ-ਪੱਤਰ ਸਫਾ 1.

10. *ਆਦਿ ਗ੍ਰੰਥ* ਵਿਚ *'ਸਲੋਕ ਭਗਤ ਫ਼ਰੀਦ ਕੇ'* ਵਿਚ ਪੰਨਾ ੧੩੭੮.

11-16. *ਆਦਿ ਗ੍ਰੰਥ* ਦੇ ਪੰਨਾ ਕ੍ਰਮਵਾਰ ੧੩੩੧, ੧੩੭੮, ੧੩੭੯, ੧੩੮੦, ੧੩੮੧.

17. *ਕਵਿਤਾ ਦੇ ਤੋਲਾਂ ਦੇ ਨਿਯਮ, ਪਿੰਗਲ ਸ਼ਾਸਤਰ*, Prosody.

18. *ਤੋਲ, ਛੰਦ।*

19. *ਹਿੰਦੀ, ਸੰਸਕ੍ਰਿਤ ਤੇ ਪੰਜਾਬੀ ਵਿਚ ਕਾਵਿ ਦੇ ਤੋਲ ਦੇ ਨਿਯਮ ਅਰਥਾਤ ਕਾਵਿ ਛੰਦ ਦੀ ਵਿਆਕਰਣ।*

20. ਦੋਹਿਰਾ 13+11 ਮਾਤਰਾ ਦੀਆਂ ਦੋ ਤੁਕਾਂ (ਚਰਨਾ) ਦਾ ਛੰਦ।

21. ਮਾਤਰਾ ਤੋਂ ਭਾਵ ਇਕ ਆਵਾਜ਼ ਜਾਂ ਅੱਖਰ ਹੈ। ਮਾਤਰਾ ਦੋ ਪ੍ਰਕਾਰ ਦੀਆਂ ਹਨ (1) ਲਘੂ=ਛੋਟੀਆਂ, (2) ਦੀਰਘ=ਲੰਮੀਆਂ। ਮੁਕਤਾ, ਸਿਹਾਰੀ, ਔਕੁੜ ਲਘੂ ਮਾਤਰਾ ਹਨ ਤੇ ਬਾਕੀ ਲਗਾਂ ਦੀਰਘ (ਕੰਨਾ, ਬਿਹਾਰੀ, ਦੁਲੈਂਕੜੇ, ਲਾਂ, ਦੁਲਾਵਾਂ, ਹੋੜਾ, ਕਨੌੜਾ)। ਇਉਂ ਦੋਹਿਰੇ ਦੀ ਇਕ ਤੁਕ ਦੇ ਪਹਿਲੇ ਅੱਧ ਵਿਚ 13 ਮਾਤਰਾਂ ਹੁੰਦੀਆਂ ਹਨ ਤੇ ਦੂਜੇ ਅੱਧ ਵਿਚ 11, ਸਲੋਕਾਂ ਦੇ ਆਰੰਭ ਵਿਚ ਆਇਆ 'ਫ਼ਰੀਦਾ' ਇਨ੍ਹਾਂ ਮਾਤਰਾਂ ਵਿਚ ਨਹੀਂ ਗਿਣਿਆਂ ਜਾਂਦਾ—ਮਿਸਾਲ ਲਈ ਦੇਖੋ ਸਲੋਕ ਨੰ. 2, 3, 4, 5, 6, 7, 8, 9.

ਡਾਕਟਰ ਪਰਮਾਨੰਦ ਨੇ ਇਨ੍ਹਾਂ ਵਿਚੋਂ 100 ਸਲੋਕਾਂ ਦੇ ਛੰਦਾਂ ਦੇ ਪਿੰਗਲ ਅਨੁਸਾਰ ਪ੍ਰਕਾਰ, ਨਾਮ ਤੇ ਮਾਤਰਾ ਦਾ ਵੇਰਵਾ ਸਫਾ 10 ਤੋਂ 20 ਤਕ ਉੱਤੇ ਦਿੱਤਾ ਹੈ। ਉਨ੍ਹਾਂ ਦਾ ਦਾਅਵਾ ਹੈ :
"ਬਾਬਾ ਫ਼ਰੀਦ ਭਾਵੇਂ ਮੁਸਲਮਾਨ ਸਨ ਤਾਂ ਵੀ ਉਨ੍ਹਾਂ ਦੇ ਛੰਦ ਭਾਰਤੀ ਛੰਦ ਵਿਧਾਨ ਦੀ ਕਸਵੱਟੀ ਉੱਤੇ ਪੂਰੇ ਪੂਰੇ ਉਤਰਦੇ ਹਨ। ਉਨ੍ਹਾਂ ਨੇ ਭਾਰਤੀ ਛੰਦਾਂ ਵਿਚ ਹੀ ਰਚਨਾ ਕੀਤੀ ਹੈ।"

22. ਉਪਰੋਕਤ ਸੈਮੀਨਾਰ ਵਿਚ ਪ੍ਰੋ. ਵਾਸਤਵ ਦਾ ਉਪਰੋਕਤ *ਖੋਜ ਪੱਤਰ।*

23. ਅਲੰਕਾਰ ਦੇ ਅਖਰੀ ਅਰਥ ਗਹਿਣਾ ਜਾਂ ਸਜਾਵਟ ਦਾ ਸਾਮਾਨ ਹੈ। ਕਾਵਿ ਵਿਚ ਸ਼ਬਦਾਂ ਦੀਆਂ ਅਵਾਜ਼ਾਂ ਦੀ ਵਿਉਂਤ (ਜਿਵੇਂ ਇਕੋ ਅਵਾਜ਼ ਨਾਲ ਆਰੰਭ ਹੁੰਦੇ ਜਾਂ ਅੰਤ ਹੁੰਦੇ ਸ਼ਬਦ ਇਕੱਠੇ ਵਰਤਣੇ ਆਦਿ) ਸ਼ਬਦ-ਅਲੰਕਾਰ ਹੈ ਜਿਵੇਂ 'ਤਨ ਤਪੈ ਤਨੂਰ' ਵਿਚ 'ਤ'; ਇੰਜ ਹੀ ਇਕੋ ਸ਼ਬਦ ਬਾਰ ਬਾਰ ਉਨ੍ਹਾਂ ਹੀ ਅਰਥਾਂ ਜਾਂ ਭਿੰਨ ਭਿੰਨ ਅਰਥਾਂ ਵਿਚ ਆਉਣਾ ਜਿਵੇਂ ਸਿਰ ਪਲਿਆ, ਦਾੜ੍ਹੀ ਪਲੀ, ਮੁਛਾਂ ਭੀ ਪਲੀਆਂ ਵਿਚ ਪਲਣਾ ਆਦਿ।

ਅਰਥਾਂ ਵਿਚ ਚਮਤਕਾਰ ਰਖਣਾ ਅਰਥ ਅਲੰਕਾਰ ਹੈ ਜਿਵੇਂ ਦ੍ਰਿਸ਼ਟਾਂਤ ਦੇਣਾ, ਤੁਲਨਾ ਕਰਨੀ ਵਿਅੰਗ ਕਰਨਾ ਜਾਂ ਇਕ ਵਸਤੂ ਨੂੰ ਦੂਜੀ ਦਾ ਰੂਪ ਹੀ ਮੰਨ ਲੈਣਾ। ਇਸ ਅੰਤਲੇ ਢੰਗ ਵਿਚ ਸ਼ਬਦ ਬਿੰਬ ਆਉਂਦੇ ਹਨ ਜਿਵੇਂ 'ਘਰ ਘਰ ਏਹਾ ਅੱਗ' ਵਿਚ ਦੁੱਖ ਨੂੰ ਅੱਗ ਦਾ ਹੀ ਰੂਪ ਬਣਾ ਦਿੱਤਾ ਹੈ। ਇੰਜ ਹੀ ਮਰਣ ਵਰ, ਜਿੰਦ ਵਹੁਟੀ, ਤੇ ਮਨੁੱਖੀ ਜੀਵਨ ਨੂੰ ਕੰਧੀ ਉੱਤੇ ਰੁੱਖੜਾ ਕਹਿਣਾ ਆਦਿ ਹਨ।

24-34. ਕ੍ਰਮਵਾਰ ਪੰਨੇ ੧੩੭੯, ੧੩੮੩, ੧੩੮੨, ੧੩੮੧, ੧੯੮੨, ੧੩੭੭, ੧੩੭੮, ੧੩੮੧, ੧੩੮੪, ੧੩੮੨.

35. ਕਾਂਡ ਨੰ. 7 ਵਿਚ ਜੋ *ਆਦਿ ਗ੍ਰੰਥ* ਤੋਂ ਬਾਹਰਲੀ ਰਚਨਾ ਪ੍ਰੋ. ਪਿਆਰਾ ਸਿੰਘ ਪਦਮ ਵੱਲੋਂ ਸੰਚਿਤ ਅੰਕਿਤ ਕੀਤੀ ਗਈ ਹੈ, ਉਸ ਤੋਂ ਭੀ ਕਈ ਅਨੁਮਾਨ ਲਗਾਏ ਜਾ ਸਕਦੇ ਹਨ, ਜਿਵੇਂ
(1) ਸੰਭਵ ਹੈ ਗੁਰੂ ਨਾਨਕ ਦੇਵ ਦੇ ਸਮੇਂ ਤਕ ਜ਼ਬਾਨੀ ਯਾਦ ਰਖਣ ਤੇ ਵਰਤਣ ਕਾਰਨ ਭਾਸ਼ਾ ਵਿਚ ਫਰਕ ਆ ਗਏ ਹੋਣ ਕਿਉਂਕਿ ਅਸੀਂ ਵੇਖਦੇ ਹਾਂ ਜੋ *ਆਦਿ ਗ੍ਰੰਥ* ਵਿਚਲੇ ਤੇ ਬਾਹਰਲੇ ਸਲੋਕਾਂ ਵਿਚੋਂ ਅਨੇਕਾਂ ਵਿਚ ਕੇਵਲ ਭਾਸ਼ਾ ਦਾ ਹੀ ਫਰਕ ਹੈ।
(2) ਗੁਰੂ ਅਰਜਨ ਦੇਵ ਜੀ ਨੇ *ਆਦਿ ਗ੍ਰੰਥ* ਵਿਚ ਇਹ ਰਚਨਾ ਲਿਖਵਾਉਣ ਲੱਗਿਆਂ ਇਸ ਉੱਤੇ ਕੇਂਦਰੀ (ਮਾਝੀ) ਦਾ ਰੰਗ ਚਾੜ੍ਹਿਆ ਹੋਵੇ। ਦੇਖੋ ਸ. ਪਿਆਰਾ ਸਿੰਘ ਪਦਮ ਦਾ ਲੇਖ, 'ਬੀੜ ਤੋਂ ਬਾਹਰਲੀ ਰਚਨਾ' ਪੁਸਤਕ *ਬਾਬਾ ਸੇਖ ਫ਼ਰੀਦ* ਸਫਾ 5.

36-40. *ਆਦਿ ਗ੍ਰੰਥ* ਵਿਚੋਂ ਲਈਆਂ ਫ਼ਰੀਦ ਬਾਣੀ ਦੀਆਂ ਉਦਾਹਰਣਾਂ।

# ਅੰਤਿਕਾ 1

## (ੳ)

ਅਧਿਆਇ 7 ਵਿਚ ਸੰਕੇਤ ਕੀਤਾ ਗਿਆ ਹੈ ਕਿ *'ਸਲੋਕ ਫ਼ਰੀਦ ਕੇ'* ਦੇ ਸਿਰਲੇਖ ਹੇਠ *ਆਦਿ ਗ੍ਰੰਥ* ਵਿਚ ਅੰਕਿਤ ਸਲੋਕਾਂ ਵਿਚ ਕਿਤੇ ਕਿਤੇ ਗੁਰੂ ਸਾਹਿਬਾਂ ਦੇ ਸਲੋਕ ਭੀ ਹਨ, ਉਨ੍ਹਾਂ ਸਬੰਧੀ ਪ੍ਰੋਫੈਸਰ ਰਾਮ ਸਿੰਘ ਜੀ ਦਾ ਦਿੱਤਾ ਵੇਰਵਾ ਇੰਜ ਹੈ ਜੋ ਉਨ੍ਹਾਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਪੜ੍ਹੇ *ਖੋਜ-ਪੱਤਰ* ਦੇ ਆਰੰਭ ਵਿਚ ਲਿਖਿਆ ਹੈ।

*ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਪੰਨਾ 1377 ਤੋਂ 1384 ਤਕ *'ਸਲੋਕ ਸ਼ੇਖ ਫ਼ਰੀਦ ਕੇ'* ਸਿਰਲੇਖ ਹੇਠ 130 ਸਲੋਕ ਦਰਜ ਹਨ ਜੋ ਸਾਰੇ ਸ਼ੇਖ ਜੀ ਦੀ ਰਚਨਾ ਨਹੀਂ। ਇਨ੍ਹਾਂ ਵਿਚੋਂ 18 ਸਲੋਕ ਗੁਰੂ ਸਾਹਿਬਾਂ ਦੇ ਹਨ, ਜਿਨ੍ਹਾਂ ਦੇ ਅੰਕ ਤੇ ਵੇਰਵਾ ਇਉਂ ਹਨ :

(ੳ) ਅੰਕ : 13, 32, 58, 75, 82, 83, 104, 105, 108, 109, 110, 111, 113, 110, 121, 122, 123, 124, ਕੁਲ 18;

(ਅ) ਗੁਰੂ ਨਾਨਕ ਸਾਹਿਬ ਦੇ ਚਾਰ ਸਲੋਕਾਂ ਦੇ ਅੰਕ : 32, 113, 120, 124;

(ੲ) ਗੁਰੂ ਅਮਰਦਾਸ ਜੀ ਦੇ ਪੰਜ ਸਲੋਕਾਂ ਦੇ ਅੰਕ : 13, 53, 104, 122, 123;

(ਸ) ਗੁਰੂ ਰਾਮਦਾਸ ਜੀ ਦਾ ਇਕ ਸਲੋਕ ਦਾ ਅੰਕ : 121;

(ਹ) ਗੁਰੂ ਅਰਜਨ ਦੇਵ ਜੀ ਦੇ ਅਠ ਸਲੋਕਾਂ ਦੇ ਅੰਕ : 75, 82, 83, 105, 108, 109, 110, 111 (ਹਨ)।

ਇਨ੍ਹਾਂ ਵਿਚੋਂ ਗੁਰੂ ਨਾਨਕ ਸਾਹਿਬ ਦੇ ਚਾਰੇ ਸਲੋਕ, ਗੁਰੂ ਅਮਰ ਦਾਸ ਜੀ ਦੇ ਦੋ ਸਲੋਕ (122, 123) ਤੇ ਗੁਰੂ ਰਾਮ ਦਾਸ ਜੀ ਦਾ ਇਕੋ ਸਲੋਕ *ਗੁਰੂ ਗ੍ਰੰਥ ਸਾਹਿਬ* ਵਿਚ ਹੋਰ ਥਾਂ ਦੁਬਾਰਾ ਭੀ ਆਏ ਹਨ। ਗੁਰੂ ਅਮਰਦਾਸ ਜੀ ਦੇ ਤਿੰਨ ਸਲੋਕ ਤੇ ਗੁਰੂ ਅਰਜਨ ਸਾਹਿਬ ਦੇ ਅੱਠੇ ਸਲੋਕ ਦੁਬਾਰਾ ਨਹੀਂ ਆਏ।

ਇਨ੍ਹਾਂ ਅਠਾਰਾਂ ਸਲੋਕਾਂ ਵਿਚੋਂ ਕੇਵਲ ਛੇ ਸਲੋਕ ਹਨ ਜਿਨ੍ਹਾਂ ਦੀ ਸ਼ਬਦਾਵਲੀ ਉਨ੍ਹਾਂ ਤੋਂ ਪਹਿਲਾਂ ਆਏ ਬਾਬਾ ਫ਼ਰੀਦ ਜੀ ਦੇ ਸਲੋਕਾਂ ਨਾਲ ਸਾਂਝੀ ਹੈ :

(ੳ) ਗੁਰੂ ਨਾਨਕ ਸਾਹਿਬ ਦੇ ਤਿੰਨ ਸਲੋਕ—32, 113, 120;

(ਅ) ਗੁਰੂ ਅਮਰਦਾਸ ਜੀ ਦੇ ਤਿੰਨ ਸਲੋਕ—13, 52, 194;

ਬਾਕੀ ਸਲੋਕਾਂ ਦੀ ਬਾਬਾ ਜੀ ਦੇ ਸਲੋਕਾਂ ਨਾਲ ਸ਼ਬਦਾਵਲੀ ਦੇ ਆਧਾਰ ਉੱਤੇ ਪ੍ਰਤੱਖ ਸਾਂਝ ਜਾਂ ਸਬੰਧ ਨਹੀਂ। ਪਰ ਜੇ ਇਹ ਮੰਨ ਲਈਏ ਕਿ *ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨਾ ਵੇਲੇ ਗੁਰੂ ਅਰਜਨ ਸਾਹਿਬ ਨੇ ਕਿਸੇ ਹੋਰ ਸਾਂਝ ਨੂੰ ਮੁੱਖ ਰੱਖ ਕੇ ਉਨ੍ਹਾਂ ਨੂੰ

ਫ਼ਰੀਦ-ਬਾਣੀ ਵਿਚ ਰਲਾ ਕੇ ਦਰਜ ਕੀਤਾ ਹੈ ਤਾਂ ਇਹ ਸਾਂਝ ਵਿਸ਼ੇ ਦੀ ਹੀ ਹੋ ਸਕਦੀ ਹੈ। ਸ਼ਬਦਾਵਲੀ ਦੀ ਸਾਂਝ ਵਾਲੇ ਸਲੋਕਾਂ ਦੀ ਭੀ ਵਿਸ਼ੇ ਦੀ ਸਾਂਝ ਮੰਨਣੀ ਆਵੱਸ਼ਕ ਹੈ। ਸਾਡੀ ਪ੍ਰੋ. ਸਾਹਿਬ ਸਿੰਘ ਦੇ ਇਸ ਵਿਚਾਰ ਨਾਲ ਭੀ ਸੰਮਤੀ ਹੈ ਕਿ ਵਿਭਿੰਨ ਗੁਰੂ ਸਾਹਿਬਾਂ ਨੇ ਜਦ ਇਹ ਸਲੋਕ ਰਚੇ ਤਾਂ ਇਨ੍ਹਾਂ ਦੇ ਨੇੜੇ-ਤੇੜੇ ਆਉਂਦੇ ਫ਼ਰੀਦ ਜੀ ਦੇ ਸਲੋਕਾਂ ਨੂੰ ਮੁੱਖ ਰਖ ਕੇ ਅਜਿਹਾ ਕੀਤਾ ਅਤੇ ਉਨ੍ਹਾਂ ਪਾਸ ਫ਼ਰੀਦ ਬਾਣੀ ਮੌਜੂਦ ਸੀ। ਪਰ ਗੁਰੂ ਸਾਹਿਬ ਦੇ ਸਲੋਕਾਂ ਵਿਚੋਂ ਕੁਝ ਐਸੇ ਭੀ ਹਨ ਜਿਨ੍ਹਾਂ ਦੀ ਸਾਂਝ ਆਪਸ ਵਿਚ ਵਧੇਰੇ ਹੈ, ਬਨਿਸਪਤ ਉਨ੍ਹਾਂ ਦੀ ਫ਼ਰੀਦ ਜੀ ਦੇ ਸਲੋਕਾਂ ਨਾਲ ਸਾਂਝ ਤੋਂ।

(ਅ)

*ਗੁਰੂ ਗ੍ਰੰਥ ਸਾਹਿਬ* ਵਿਚ ਆਈ ਰਚਨਾ ਸ਼ੇਖ ਬ੍ਰਹਮ (ਇਬਰਾਹੀਮ) ਦੀ ਹੈ ਕਿ ਸ਼ੇਖ ਫ਼ਰੀਦੁਦਦੀਨ ਗੰਜਿ ਸ਼ਕਰ ਦੀ ਹੈ?

ਮੈਕਾਲਿਫ ਤੇ ਹੋਰ ਕਈ ਇਕ ਇਤਿਹਾਸਕਾਰਾਂ ਨੇ ਗੁਰੂ ਨਾਨਕ ਸਾਹਿਬ ਦੇ ਸ਼ੇਖ ਇਬਰਾਹੀਮ ਨੂੰ ਦੋ ਵਾਰ ਮਿਲਣ ਤੋਂ ਇਹ ਨਤੀਜਾ ਕੱਢਿਆ ਸੀ ਕਿ ਇਹ ਸ਼ੇਖ ਬ੍ਰਹਮ ਦੀ ਹੀ ਰਚਨਾ ਹੋ ਸਕਦੀ ਹੈ। ਇਸ ਦੀ ਪ੍ਰੋੜ੍ਹਤਾ ਉਨ੍ਹਾਂ ਭਾਸ਼ਾ ਦੇ ਦ੍ਰਿਸ਼ਟੀਕੋਨ ਤੋਂ ਭੀ ਕੀਤੀ ਹੈ।

ਪਰ ਪੁਰਾਤਨ ਫਾਰਸੀ ਪੁਸਤਕਾਂ ਵਿਚ ਫ਼ਰੀਦ ਸ਼ਕਰ ਗੰਜ ਦੇ ਮੁਲਤਾਨੀ ਤੇ ਹਿੰਦਵੀ ਵਿਚ ਲਿਖਣ ਆਦਿ ਦੇ ਸੰਕੇਤਾਂ ਤੋਂ ਆਧੁਨਿਕ ਵਿਦਵਾਨ ਜਿਨ੍ਹਾਂ ਵਿਚ ਭਾ. ਸ. ਭਾਈ ਜੋਧ ਸਿੰਘ ਜੀ, ਪ੍ਰੋ. ਪ੍ਰੀਤਮ ਸਿੰਘ, ਪ੍ਰੋ. ਗੁਲਵੰਤ ਸਿੰਘ ਤੇ ਹੋਰ ਭੀ ਲਗਭਗ ਸਭੇ ਹਨ, ਇਸ ਵਿਚਾਰ ਉੱਤੇ ਦ੍ਰਿੜ੍ਹ ਹਨ ਕਿ ਇਹ ਬਾਣੀ ਫ਼ਰੀਦ ਸ਼ਕਰ ਗੰਜ ਦੀ ਹੈ। ਸ. ਪ੍ਰੀਤਮ ਸਿੰਘ ਨੇ ਤਾਂ ਇਹ ਭੀ ਕਿਹਾ ਹੈ ਕਿ ਫ਼ਰੀਦ ਦੇ ਵਡੇਰੇ ਤਿੰਨ ਪੀੜ੍ਹਿਆਂ ਤੋਂ ਏਥੇ ਪੰਜਾਬ ਵਿਚ ਸਨ।

ਸ. ਪਦਮ ਤੇ ਹੋਰ ਕਈਆਂ ਦਾ ਵਿਚਾਰ ਹੈ ਕਿ ਇਹ ਰਚਨਾ ਜੇ ਖਾਲਸ ਲਹਿੰਦੀ ਵਿਚ ਭੀ ਸੀ ਤਾਂ ਭੀ ਉਤਾਰਿਆਂ ਤੇ ਕੰਠ ਤੋਂ ਲਿਖੀ ਜਾਂਦੀ ਰਹੀ ਹੋਣ ਕਰਕੇ ਭਾਸ਼ਾ ਕੇਂਦਰੀ ਹੁੰਦੀ ਗਈ ਹੈ।

ਇਹ ਭੀ ਸਹੀ ਹੈ ਕਿ ਪੰਜਾਬੀ ਵਿਚ ਜਿਸ ਕਿਸੇ ਇਲਾਕੇ ਦੇ ਲੋਕ ਭੀ ਲਿਖਦੇ ਰਹੇ ਹਨ, ਉਹ ਵਧੇਰੇ ਕੇਂਦਰੀ ਭਾਸ਼ਾ ਹੀ ਲਿਖਦੇ ਸਨ। ਪੋਠੋਹਾਰ ਤੇ ਪਸ਼ੌਰ ਦੇ ਆਧੁਨਿਕ ਕਵੀਆਂ ਤੇ ਲੇਖਕਾਂ ਦੀਆਂ ਲਿਖਤਾਂ ਤੋਂ ਇਹ ਗੱਲ ਸਪਸ਼ਟ ਹੈ।

# ਅੰਤਿਕਾ 2

ਸੰਤਾਂ ਮਹਾਤਮਾ ਅਤੇ ਇਸੇ ਤਰ੍ਹਾਂ ਸੂਫ਼ੀਆਂ ਫ਼ਕੀਰਾਂ ਦੀ ਭੀ ਦੋ ਤਰ੍ਹਾਂ ਦੀ ਵੰਸ਼ ਗਿਣੀ ਜਾਂਦੀ ਹੈ—(1) ਨਾਂਦੀ, (2) ਬਿੰਦੀ। ਨਾਂਦੀ ਤੋਂ ਭਾਵ ਚੇਲੇ ਜਾਂ ਮੁਰੀਦਾਂ ਤੋਂ ਲਿਆ ਜਾਂਦਾ ਹੈ ਅਤੇ ਬਿੰਦੀ ਤੋਂ ਭਾਵ ਪੁੱਤਰ ਧੀਆਂ ਹੈ। ਬਾਬਾ ਸ਼ੇਖ ਫ਼ਰੀਦ ਚਿਸ਼ਤੀ ਫਿਰਕੇ ਦਾ ਆਗੂ ਸੀ ਅਤੇ ਦੂਜੇ ਪਾਸੇ ਗ੍ਰਿਸਤੀ ਵੀ ਸੀ। ਉਸ ਦੀ ਦੋਵੇਂ ਤਰ੍ਹਾਂ ਦੀ ਵੰਸ਼ ਹੈ। ਨਾਂਦੀ ਸੰਤਾਨ ਵਿਚੋਂ ਹਜ਼ਰਤ ਨਿਜ਼ਾਮ ਦੀਨ ਔਲੀਆ ਦਾ ਵਰਣਨ ਇਸ ਹਥਲੀ ਪੁਸਤਕ ਵਿਚ ਥਾਂ-ਥਾਂ ਹੈ। ਉਸ ਨੂੰ ਬਾਬਾ ਸ਼ੇਖ ਫ਼ਰੀਦ ਨੇ ਖਲੀਫਾ ਥਾਪਿਆ ਸੀ। ਉਸ ਖਿਲਾਫਤਨਾਮੇ ਦਾ ਉਤਾਰਾ ਤੇ ਅਨੁਵਾਦ ਭੀ ਉਪਲਬਧ ਹੈ।

ਇਸ ਤਰ੍ਹਾਂ ਬਾਬਾ ਫ਼ਰੀਦ ਦੇ ਖਲੀਫੇ ਅਰਥਾਤ ਅਧਿਆਤਮਕ ਜਾਂ ਪੀਰੀ ਦੀ ਗੱਦੀ ਦੇ ਵਾਰਸਾਂ ਦੀ ਤੇ ਫੇਰ ਅੱਗੋਂ ਉਨ੍ਹਾਂ ਦੇ ਖਲੀਫਿਆਂ ਦੀ ਲੜੀ ਭੀ ਇਨ੍ਹਾਂ 8 ਸਦੀਆਂ ਵਿਚ ਬਹੁਤ ਹੀ ਲੰਮੀ ਹੋ ਚੁੱਕੀ ਹੈ। ਸੀਅਰੁਲ ਔਲੀਆ ਵਿਚ 7 ਖਲੀਫਿਆਂ ਦੇ ਨਾਂ ਮਿਲਦੇ ਹਨ।

(1) ਸ਼ੇਖ ਨਿਜ਼ਾਮੁਦੀਨ ਮੁਤਵੱਕਲ, (2) ਮੌਲਾਨਾ ਬਦਰੁਦਦੀਨ ਇਸ਼ਕ, (3) ਸ਼ਾਹ ਜਮਾਲੁਦ ਦੀਨ ਹੰਸਵੀ, (4) ਸ਼ੇਖ ਨਿਜ਼ਾਮੁਦੀਨ ਔਲੀਆ, (5) ਸ਼ੇਖ ਆਰਿਫ਼ (6) ਸ਼ੇਖ ਅਲੀ ਸਾਬਰ (7) ਮੌਲਾਨਾ ਫਖਰੁਦ ਦੀਨ ਸਫਾਹਾਨੀ।

ਬਿੰਦੀ ਸੰਤਾਨ ਦੀ ਪੀੜ੍ਹੀ ਦੇ ਕੁਝ ਨਾਂ ਹਨ। ਇਹ ਭੀ ਸੀਅਰੁਲ ਔਲੀਆ ਅਨੁਸਾਰ ਹਨ :

(1) ਖਵਾਜਾ ਨਸੀਰੁਦ ਦੀਨ (2) ਖਵਾਜਾ ਸ਼ਿਹਾਬੁਦਦੀਨ
(3) ਸ਼ੇਖ ਬਦਰੁਦਦੀਨ ਸੁਲੇਮਾਨ (4) ਸ਼ੇਖ ਨਿਜ਼ਾਮੁਦੀਨ
(5) ਸ਼ੇਖ ਯਾਕੂਬ (6) ਬੀਬੀ ਮਸਤੂਰਾਂ
(7) ਬੀਬੀ ਸ਼ਰੀਫ਼ਾ (8) ਬੀਬੀ ਫ਼ਾਤਮਾ।

ਬਾਬਾ ਫ਼ਰੀਦ ਦੀ ਜੋ ਖਾਨਕਾਹ ਆਜੋਧਨ (ਪਾਕਪਟਨ) ਵਿਚ ਹੈ, ਉਸ ਦੇ ਗੱਦੀਦਾਰਾਂ (ਸਜਾਦਾ ਨਸ਼ੀਨਾਂ) ਦੀ 25 ਤਕ ਦੀ ਸੂਚੀ ਪ੍ਰੋ. ਨਿਜ਼ਾਮੀ ਦੀ ਪੁਸਤਕ ਵਿਚ ਸਫਾ 123 ਉੱਤੇ ਹੈ ਜੋ ਪਾਠਕਾਂ ਦੀ ਗਿਆਤ ਲਈ ਏਥੇ ਭੇਟ ਹੈ :

(1) ਸ਼ੇਖ ਬਦਰੁਦਦੀਨ ਸੁਲੇਮਾਨ ਜਿਸ ਦਾ ਨਾਂ ਅਸੀਂ ਉੱਪਰ ਅੰਕ 3 ਵਿਚ ਦਿੱਤਾ ਹੈ, ਬਾਬਾ ਫ਼ਰੀਦ ਦਾ ਤੀਜਾ ਪੁੱਤਰ ਸੀ। ਕਥਾ ਹੈ ਕਿ ਫ਼ਰੀਦ ਨੇ ਚਿਸ਼ਤ ਨਾਂ ਦੇ ਸ਼ਹਿਰ ਤੋਂ ਆਏ ਖਵਾਜਾ ਜ਼ੂਵਰ ਤੇ ਖਵਾਜਾ ਸੋਹਰ ਨੂੰ ਦੋ ਟੋਪੀਆਂ ਦੇ ਕੇ ਕਿਹਾ, "ਇਕ ਸ਼ੇਖ

ਬਦਰੁਦਦੀਨ ਸੁਲੇਮਾਨ ਦੇ ਸਿਰ ਉੱਤੇ ਰਖੋ ਅਤੇ ਦੂਜੀ ਸ਼ੇਖ ਨਿਜ਼ਾਮੁਦਨ ਔਲੀਆ ਦੇ ਸਿਰ ਉੱਤੇ।"

(2) ਸ਼ੇਖ ਬਦਰੁਦਦੀਨ ਦਾ ਪੁੱਤਰ ਸ਼ੇਖ ਅਲਾਉਦੀਨ 16 ਵਰ੍ਹੇ ਦੀ ਉਮਰ ਵਿਚ ਗੱਦੀ 'ਤੇ ਬੈਠਾ ਤੇ 50 ਵਰ੍ਹਿਆਂ ਤੋਂ ਵੱਧ ਇਸ ਖਾਨਕਾਹ ਦੀ ਗੱਦੀ ਦਾ ਉਹੀ ਵਾਰਸ ਰਿਹਾ। ਇਉਂ ਇਹ ਗੱਦੀ ਹੁਣ ਤਕ ਬਾਬਾ ਫ਼ਰੀਦ ਦੇ ਵੰਸ਼ਜਾਂ ਵਿਚ ਤੁਰੀ ਆਉਂਦੀ ਹੈ।

(3) ਸ਼ੇਖ ਮੁਅਜਦੁਦੀਨ (4) ਸ਼ੇਖ ਫ਼ਾਦਲ (ਫਜ਼ਲ), (5) ਸ਼ੇਖ ਮੁਨਾਵਰ, (6) ਸ਼ੇਖ ਨੂਰੁਦਦੀਨ, (7) ਸ਼ੇਖ ਬਹਾਉਦ ਦੀਨ, (8) ਸ਼ੇਖ ਮੁਹੰਮਦ (9) ਸ਼ੇਖ ਅਹਿਮਦ, (10) ਸ਼ੇਖ ਅਤਾਉਲਾ, (11) ਸ਼ੇਖ ਮੁਹੰਮਦ, (12) ਸ਼ੇਖ ਇਬਰਾਹੀਮ (ਸ਼ੇਖ ਬ੍ਰਹਮ) : (ਇਸ ਨੂੰ ਹੀ ਗੁਰੂ ਨਾਨਕ ਸਾਹਿਬ ਮਿਲੇ ਤੇ ਇਸ ਕੋਲ ਰਹੇ। ਸਿੱਖ ਪੰਥ ਵਿਚ ਜਨਮ ਸਾਖੀਆਂ ਅਨੁਸਾਰ ਇਹ ਰਵਾਇਤ ਭੀ ਹੈ ਕਿ ਗੁਰੂ ਨਾਨਕ ਦੋ ਵਾਰ ਇਸ ਨੂੰ ਮਿਲੇ ਤੇ ਇਸੇ ਕੋਲੋਂ ਉਹ ਰਚਨਾ ਲਿਆਂਦੀ ਜੋ ਪਿੱਛੋਂ *ਆਦਿ ਗ੍ਰੰਥ* ਵਿਚ ਸੰਕਲਿਤ ਕੀਤੀ।) (13) ਸ਼ੇਖ ਤਾਜੁਦ ਦੀਨ ਮੁਹੰਮਦ, (14) ਸ਼ੇਖ ਫ਼ਰੀਦ ਉਲਾ, (15) ਸ਼ੇਖ ਇਬਰਾਹੀਮ, (16) ਸ਼ੇਖ ਮੁਹੰਮਦ, (17) ਮੁਹੰਮਦ ਅਸ਼ਰਫ਼, (18) ਸ਼ੇਖ ਮੁਹੰਮਦ ਸਜਦ, (19) ਸ਼ੇਖ ਮੁਹੰਮਦ ਯੂਸਫ਼, (20) ਸ਼ੇਖ ਅਬਦੁਸ ਸੁਭਾਨ, (21) ਸ਼ੇਖ ਗੁਲਾਮ ਰਸੂਲ, ਰਸੂਲ (22) ਸ਼ੇਖ ਮੁਹੰਮਦ ਬਾਰ, (23) ਸ਼ੇਖ ਮੁਹੰਮਦਦੀਨ, (24) ਸ਼ੇਖ ਅਲਾ ਜਵਾਇਆ, (25) ਸ਼ੇਖ ਸ਼ਰੀਫ਼ੁਦੀਨ।

